ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਇਤਿਹਾਸਕ

# ਨਾਵਾਂ ਤੇ ਥਾਵਾਂ ਦਾ ਕੋਸ਼

ਮਾਸਟਰ ਮਹਿਤਾਬ ਸਿੰਘ

# ਤਤਕਰਾ



ਗਿਆਨੀ ਸਰੂਪ ਸਿੰਘ ਕੜਿਆਣਾ
98150-
03075
ਪਿੰਡ ਕੜਿਆਣਾ ਤਹਿ: ਫਿਲੌਰ (ਜਲੰਧਰ)

ੴ ਸਤਿਗੁਰਪ੍ਰਸਾਦਿ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਇਤਿਹਾਸਕ

# ਨਾਵਾਂ ਤੇ ਥਾਵਾਂ ਦਾ ਕੋਸ਼


*ਲੇਖਕ :*

**ਮਾਸਟਰ ਮਹਿਤਾਬ ਸਿੰਘ**

ਸਵਰਗਵਾਸੀ







**ਸਿੰਘ ਬ੍ਰਦਰਜ਼**

ਅੰਮ੍ਰਿਤਸਰ

NĀWĀN TE THĀWĀN DĀ KOSH
A dictionary of historical persons and places
referred to in Sri Guru Granth Sahib
*compiled by*
LATE MASTER MEHTAB SINGH



ISBN 81-7205-025-9

ਚੌਥੀ ਵਾਰ ਜੁਲਾਈ 1991
ਪੰਜਵੀਂ ਵਾਰ ਜਨਵਰੀ 1995
ਛੇਵੀਂ ਵਾਰ ਅਗਸਤ 2002
ਸਤਵੀਂ ਵਾਰ ਅਪ੍ਰੈਲ 2010

**ਮੁੱਲ : 100-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਮੁਖ-ਸ਼ਬਦ

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥ (ਪੰਨਾ ੬੮੭)

ਸ੍ਰੀ ਗੁਰੂ ਗ੍ਰੰਥ ਸਾਹਿਬ 'ਅਗਮ ਅਥਾਹੁ' ਹਨ। ਇੱਕ ਨਿਰੰਕਾਰ ਹੀ ਪਰਵਿਰਤ ਹਨ ਬਾਣੀ ਵਿਚ, ਕਿਉਂਕਿ ਬਾਣੀ 'ਧੁਰ ਕੀ ਬਾਣੀ' ਹੈ। ਬਾਣੀ ਨਾਲ ਪਿਆਰ ਤਾਂ ਹੀ ਪਵੇਗਾ ਜੇ ਤੁਸੀਂ ਜੋ ਸ਼ਬਦ ਪੜ੍ਹ ਰਹੇ ਹੋ, ਉਸ ਦੇ ਅਨੁਭਵੀ ਅਰਥ ਪ੍ਰਾਪਤ ਕਰ ਕੇ ਗੁਰਬਾਣੀ ਅਨੁਸਾਰ ਜੀਣਾ ਸ਼ੁਰੂ ਕਰੋਗੇ। ਅਰਥ ਪ੍ਰਾਪਤ ਕਰਨ ਨਾਲ ਜਾਂ ਭਾਵ-ਅਰਥ ਜਾਣ ਲੈਣ ਨਾਲ ਵੀ ਸੋਝੀ ਪਰਬੀਨ ਨਹੀਂ ਹੁੰਦੀ, ਅਨੁਭਵੀ ਅਰਥ ਉਤਮ ਅਵਸਥਾ ਬਖ਼ਸ਼ਦੇ ਹਨ। ਸਿਰਫ਼ ਇਕ ਤੁਕ 'ਮਨ ਜੀਤੈ ਜਗ ਜੀਤ', ਅਨੁਸਾਰ ਹੀ ਜੀਅ ਕੇ ਦੇਖੋ ਤੁਹਾਡੇ ਜੀਵਨ ਵਿੱਚ 'ਸਹਜ ਆਨੰਦ' ਆਏਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗਿਆਨ-ਰਸ ਮਾਣਨ ਵਾਸਤੇ ਜ਼ਰੂਰੀ ਹੈ ਕਿ ਬਾਣੀ ਵਿਚ ਜਿਨ੍ਹਾਂ ਪੁਰਸ਼ਾਂ-ਇਸਤਰੀਆਂ ਜਾਂ ਥਾਵਾਂ ਦਾ ਜ਼ਿਕਰ ਹੈ ਤੁਸੀਂ ਉਨ੍ਹਾਂ ਬਾਰੇ, ਜਿਸ ਹੱਦ ਤਕ ਜ਼ਰੂਰੀ ਹੈ, ਜਾਣਦੇ ਹੋਵੋ।

ਇਸ ਪੁਸਤਕ ਦੇ ਕਰਤਾ ਮਾਸਟਰ ਮਹਿਤਾਬ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਬਹੁਤ ਪਿਆਰ ਕਰਦੇ ਸਨ। ਬਾਣੀ ਸ਼ਕਤੀਸ਼ਾਲੀ ਹੈ। ਉਹ ਜੰਮੇ ਪੋਠੋਹਾਰ ਵਿਚ ਸਨ—ਰਾਵਲਪਿੰਡੀ ਦੇ ਜ਼ਿਲੇ ਵਿੱਚ, ਪਰ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਸ੍ਰੀ ਤਰਨ ਤਾਰਨ ਸਾਹਿਬ ਬੁਲਾ ਲਿਆ। ਕੁਝ ਸਮਾਂ ਦਰਬਾਰ ਸਾਹਿਬ ਦੀ ਸੇਵਾ ਵਿੱਚ ਬੀਤਿਆ ਤੇ ਫਿਰ ਜਦ ਸ਼੍ਰੋਮਣੀ ਕਮੇਟੀ ਦੀ ਐਗਜ਼ੇਕਟਿਵ ਦੇ ਮੈਂਬਰ ਗ੍ਰਿਫ਼ਤਾਰ ਕੀਤੇ ਗਏ ਤਾਂ ਮਾਸਟਰ ਜੀ ਨੂੰ ਵੀ ਮੈਂਬਰ ਹੋਣ ਦੇ ਕਾਰਨ ਲਾਹੌਰ ਦੇ ਕਿਲ੍ਹੇ ਵਿਚ ਨਜ਼ਰਬੰਦ ਰਖਿਆ ਗਿਆ। ਉਨ੍ਹਾਂ ਢਾਈ ਵਰ੍ਹਿਆਂ ਵਿੱਚ, ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਨਾਵਾਂ ਤੇ ਥਾਵਾਂ ਦੇ ਕੋਸ਼ ਨੂੰ ਬਹੁਤ ਹੱਦ ਤਕ ਤਰਤੀਬ ਦਿੱਤੀ।

ਇਹ ਪੁਸਤਕ ਸ੍ਰੀ ਮਦ ਭਾਗਵਤ ਤੇ ਹੋਰ ਬਹੁਤ ਸਾਰੀਆਂ ਇਤਿਹਾਸਕ ਪੁਸਤਕਾਂ ਵਿਚੋਂ ਵਾਕਫ਼ੀਅਤ ਪ੍ਰਾਪਤ ਕਰ ਕੇ ਲਿਖੀ ਗਈ। ਉਨ੍ਹਾਂ ਪਾਸੋਂ ਏਨੀ ਕਰੜੀ ਮਿਹਨਤ ਸਤਿਗੁਰੂ ਜੀ ਨੇ ਆਪ ਕਰਵਾਈ।

ਗੁਰਬਾਣੀ ਵਿੱਚ ਜਿਨ੍ਹਾਂ 'ਨਾਵਾਂ' ਅਤੇ 'ਥਾਵਾਂ' ਦਾ ਜ਼ਿਕਰ ਹੈ ਉਨ੍ਹਾਂ ਨਾਲ ਸਿਖਿਆਦਾਇਕ ਘਟਨਾਵਾਂ ਸੰਬੰਧਤ ਹਨ। ਉਹ ਘਟਨਾਵਾਂ ਮਨੁੱਖੀ ਜੀਵਨ ਦਾ ਵਿਸ਼ਲੇਸ਼ਣ ਕਰਦੀਆਂ ਹਨ, ਪਾਪ ਅਤੇ ਪੁੰਨ ਦਾ ਨਿਰਣਾ ਕਰਦੀਆਂ ਹਨ ਅਤੇ ਸਮਝਾਂਦੀਆਂ ਹਨ ਕਿ ਕਰਤਾ ਪੁਰਖ ਦੇ ਹੁਕਮ ਵਿਚ ਆਦਰਸ਼ਕ ਜੀਵਨ ਕਿਵੇਂ ਜੀਣਾ ਚਾਹੀਦਾ ਹੈ।

ਇਸ ਪੁਸਤਕ ਦੇ ਕਈ ਪੱਖ ਹਨ। ਇਹ ਪ੍ਰਾਚੀਨ ਭਾਰਤ ਦਾ ਇਤਿਹਾਸ ਹੈ। ਕਿਸੇ

ਹੋਰ ਸੰਖੇਪ ਪੁਸਤਕ ਵਿਚ ਏਨੀ ਦਿਲਚਸਪ ਅਤੇ ਲਾਭਦਾਇਕ ਜਾਣਕਾਰੀ ਨਹੀਂ ਮਿਲਦੀ। ਇਸ ਵਿਚ ਅੰਕਿਤ ਬ੍ਰਿਤਾਂਤ ਤੁਹਾਡੇ ਜੀਵਨ ਨੂੰ, ਤੁਹਾਡੀਆਂ ਮਨੋ-ਕਾਮਨਾਵਾਂ ਨੂੰ ਬਦਲ ਦੇਣਗੇ। ਤੁਹਾਡੇ ਵਿਚ ਨਿਮਰਤਾ ਜਾਗੇਗੀ ਜੋ ਸਿਖੀ ਜੀਵਨ ਦਾ ਅਸਲ ਆਸਰਾ ਹੈ। ਤੁਸੀਂ ਆਪਣੇ ਰਿਸ਼ਤੇਦਾਰਾਂ ਅਤੇ ਆਪਣੇ ਜਾਣਕਾਰਾਂ ਨਾਲ ਉਸ ਤਰ੍ਹਾਂ ਹੀ ਵਰਤੋਗੇ ਜਿਵੇਂ ਤੁਸੀਂ ਚਾਹੁੰਦੇ ਹੋ ਕਿ ਉਹ ਤੁਹਾਡੇ ਨਾਲ ਵਰਤਣ। ਆਓ ਇਕ ਦ੍ਰਿਸ਼ਟਾਂਤ ਪਰਖੀਏ। ਇਹ ਬੇਅੰਤ ਸਿਖਿਆਦਾਇਕ ਹੈ।

ਇਕ ਤੁਕ ਰਾਮਕਲੀ ਕੀ ਵਾਰ (ਮ: ੩) ਵਿੱਚ ਇਸ ਤਰ੍ਹਾਂ ਹੈ। ਸ੍ਰੀ ਗੁਰੂ ਅਮਰਦਾਸ ਜੀ ਯਕੀਨ ਰਖਦੇ ਹਨ ਕਿ ਤੁਸੀਂ ਸਮਝੋਗੇ। ਆਪ ਫ਼ੁਰਮਾਂਦੇ ਹਨ :

**ਅਜੈ ਸੁ ਰੋਵੈ ਭੀਖਿਆ ਖਾਇ ॥** *(ਪੰਨਾ ੯੫੩)*

ਮਹਾਰਾਜ ਅਜੈ—ਅਜ, ਮਹਾਰਾਜ ਦਸਰਥ ਦੇ ਪਿਤਾ ਤੇ ਸ੍ਰੀ ਰਾਮਚੰਦਰ ਜੀ ਦੇ ਦਾਦਾ ਜੀ ਸਨ। ਇਕ ਵਾਰ ਕਿਸੇ ਤਪੱਸਵੀ ਨੇ ਖਾਣ ਵਾਸਤੇ ਦਾਨ ਮੰਗਿਆ। ਅਜੈ—ਅਜ ਉਸ ਸਮੇਂ ਰਾਜਸੀ ਹੰਕਾਰ ਵਿੱਚ ਸਨ। ਖਾਣ ਵਾਸਤੇ ਆਪਣੇ ਘੋੜਿਆਂ ਦੀ ਲਿਦ ਦਾਨ ਕੀਤੀ। ਨਿਮਰਤਾ ਨੇ ਹੰਕਾਰ ਨੂੰ ਕਰਮ ਪੂਰਬਕ ਇਉਂ ਉੱਤਰ ਦਿਤਾ ਕਿ ਉਹ ਤਪੱਸਵੀ ਉਹ ਲਿਦ ਆਪਣੇ ਪੱਲੇ ਬੰਨ੍ਹ ਕੇ ਲੈ ਗਿਆ। ਸਮੇਂ ਨੇ ਕਰਵਟ ਬਦਲੀ। ਮਹਾਰਾਜ ਅਜ ਨੂੰ ਕਿਸੇ ਕਾਰਨ ਜੰਗਲ ਵਿਚ ਵਿਆਕੁਲ ਕਰਨ ਵਾਲੀ ਭੁਖ ਲੱਗੀ। ਇਕ ਕੁਟੀਆ ਨਜ਼ਰ ਆਈ। ਉਥੇ ਰਹਿ ਰਹੇ ਤਪੱਸਵੀ ਪਾਸੋਂ ਕੁਝ ਖਾਣ ਵਾਸਤੇ ਮੰਗਿਆ। ਉਸ ਨੇ ਇਸ਼ਾਰਾ ਉਸ ਲਿਦ ਵਲ ਕੀਤਾ ਜੋ ਬਾਰਸ਼ਾਂ ਪੈਣ ਨਾਲ ਵਧ ਗਈ ਹੋਈ ਸੀ। ਮਹਾਰਾਜ ਅਜ ਆਪਣੀ ਦਿਤੀ ਭੀਖਿਆ ਖਾਂਦਿਆਂ ਪਸ਼ੇਮਾਨੀ ਵਿੱਚ ਰੋ ਰਹੇ ਸਨ।

ਇਸ ਬ੍ਰਿਤਾਂਤ ਨੂੰ ਜੇ ਇਕਾਗਰਤਾ ਨਾਲ ਮਨ ਵਿਚ ਵਸਾਓਗੇ ਤਾਂ ਕਦੇ ਹੰਕਾਰ ਵਿੱਚ ਨਹੀਂ ਆਓਗੇ। ਕਿਸੇ ਵੀ ਲੋੜਵੰਦ ਨਾਲ ਅਨਿਆਂ ਨਹੀਂ ਕਰੋਗੇ। ਸਤਿਗੁਰੂ ਸਾਹਿਬਾਨ ਜੀ ਦੇ ਲੰਗਰਾਂ ਵਿੱਚ ਜੋ ਸਮਾਨਤਾ ਚਲ ਰਹੀ ਹੈ ਉਸ ਦੇ ਪ੍ਰਸੰਸਕ ਬਣ ਕੇ ਤੁਸੀਂ ਸਭਨਾਂ ਨਾਲ ਪਿਆਰ ਭਰਪੂਰ ਇਕੋ ਜਿਹਾ ਸਲੂਕ ਕਰੋਗੇ।

ਗੁਰਬਾਣੀ ਗੋਬਿੰਦ-ਮਾਰਗ ਦਿਖਾਂਦੀ ਹੈ ਅਤੇ ਗੁਰਬਾਣੀ ਨੂੰ ਸਮਝਣ ਵਾਸਤੇ ਇਹ ਪੁਸਤਕ ਬਹੁਤ ਸਮਰੱਥਾ ਦੇਂਦੀ ਹੈ।

ਗੁਰਬਾਣੀ 'ਨਾਮ' ਦਾਨ ਦੇਂਦੀ ਹੈ, ਵਿਸਮਾਦੀ ਅਵਸਥਾ ਬਖ਼ਸ਼ਦੀ ਹੈ, ਅਤੇ ਨਿਰਭਉ, ਨਿਰਵੈਰ ਬਣਾ ਕੇ ਤੁਹਾਡੀ ਕਾਇਆ-ਕਲਪ ਕਰਦੀ ਹੈ। ਗੁਰਬਾਣੀ ਤੁਹਾਨੂੰ ਵਾਹਿਗੁਰੂ ਜੀ ਨਾਲ ਅਤੁਟ ਪਿਆਰ ਦੇਵੇਗੀ :

**ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ ॥**
**ਹਰਿ ਹਰਿ ਨਾਮੁ ਨਾਨਕ ਧਨੁ ਪਾਇਆ ਅਪੁਨੈ ਘਰਿ ਲੈ ਆਇਆ ਖਾਟੇ ॥**

*(ਧਨਾਸਰੀ ਮਹਲਾ ੫, ਪੰਨਾ ੬੭੩)*

ਗੁਰਬਾਣੀ ਨਾਲ ਪਿਆਰ ਪਾ ਕੇ ਉਸ ਧਨ ਨੂੰ ਪ੍ਰਾਪਤ ਕਰੋਗੇ, ਜਿਸ ਦੀ ਪ੍ਰਾਪਤੀ ਤੁਹਾਨੂੰ 'ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿਰਾਮ ਜੀਉ' ਦਾ ਅਧਿਕਾਰੀ ਬਣਾ ਦੇਵੇਗੀ।

17-1-1991

**ਪ੍ਰੀਤਮ ਸਿੰਘ ਸਫ਼ੀਰ**

# ਭੂਮਿਕਾ

ਇਹ ਖ਼ੁਸ਼ੀ ਦੀ ਗੱਲ ਹੈ ਕਿ ਸਿਖ ਜਥਿਆਂ ਅਤੇ ਵਿਦਵਾਨਾਂ ਦੀ ਰੁਚੀ ਧਰਮ ਪ੍ਰਚਾਰ ਵੱਲ ਵਧ ਰਹੀ ਹੈ, ਪਰ ਇਸ ਮਨੋਰਥ ਦੀ ਸਿੱਧੀ ਲਈ ਇਹ ਜ਼ਰੂਰੀ ਹੈ ਕਿ ਅਜਿਹੇ ਜਤਨ ਵੀ ਕੀਤੇ ਜਾਣ ਜਿਨ੍ਹਾਂ ਕਰਕੇ ਆਮ ਸੱਜਣ ਗੁਰਬਾਣੀ ਨੂੰ ਠੀਕ ਠੀਕ ਸਮਝ ਸਕਣ। ਅਜਿਹੇ ਜਤਨਾਂ ਵਿਚੋਂ ਹੀ ਇਸ ਪੁਸਤਕ ਦਾ ਪਾਠਕਾਂ ਦੀ ਭੇਟਾ ਕਰਨਾ ਇੱਕ ਜਤਨ ਹੈ।

ਇਸ ਪੁਸਤਕ ਦੀ ਲੋੜ ਨੂੰ ਮਹਿਸੂਸ ਕਰਾਉਣ ਲਈ ਸਿਰਫ਼ ਇਤਨਾ ਹੀ ਦੱਸ ਦੇਣਾ ਕਾਫ਼ੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਸਮੇਂ ਕਈ ਕਾਫ਼ੀ ਸਮਝ ਵਾਲੇ ਅਤੇ ਸਿਆਣੇ ਸੱਜਣ, ਪਾਠੀ ਅਤੇ ਗ੍ਰੰਥੀ ਭਾਵੇਂ ਬਾਣੀ ਦਾ ਪਾਠ ਤਾਂ ਸਰਲ ਕਰ ਲੈਂਦੇ ਹੋਣ, ਪਰ ਗੁਰਬਾਣੀ ਵਿਚ ਜਿਨ੍ਹਾਂ ਇਤਿਹਾਸਕ ਨਾਵਾਂ ਜਾਂ ਥਾਵਾਂ ਦਾ ਹਵਾਲਾ ਦਿਤਾ ਗਿਆ ਹੈ, ਉਨ੍ਹਾਂ ਸੰਬੰਧੀ ਬਹੁਤ ਘੱਟ ਵਾਕਫ਼ੀ ਰਖਦੇ ਹਨ ਅਤੇ ਕਈ ਵਾਰੀ ਅਜਿਹੀ ਵਾਕਫ਼ੀਅਤ ਸੁਣੀਆਂ ਸੁਣਾਈਆਂ ਗੱਲਾਂ ਤਕ ਹੀ ਹੁੰਦੀ ਹੈ, ਜਿਸ ਕਰਕੇ ਗੁਰਬਾਣੀ ਦੇ ਭਾਵ ਨੂੰ ਠੀਕ ਠੀਕ ਸਮਝਣਾ ਔਖਾ ਹੋ ਜਾਂਦਾ ਹੈ।

ਮਿਸਾਲ ਦੇ ਤੌਰ ਤੇ ਗੁਰਬਾਣੀ ਦੀਆਂ ਕੁਝ ਕੁ ਅਜਿਹੀਆਂ ਤੁਕਾਂ ਦਿੱਤੀਆਂ ਜਾਂਦੀਆਂ ਹਨ, ਜਿਨ੍ਹਾਂ ਵਿੱਚ ਇਤਿਹਾਸਕ ਨਾਵਾਂ ਤੇ ਥਾਵਾਂ ਦਾ ਜ਼ਿਕਰ ਹੈ ਪਰ ਜਿਨ੍ਹਾਂ ਦੇ ਠੀਕ ਹਾਲਾਤ ਤੋਂ ਜਾਣੂ ਹੋਣਾ ਸੌਖਾ ਕੰਮ ਨਹੀਂ, ਜਿਹਾ ਕਿ :

**ਜਿਉ ਜਨ ਚੰਦ੍ਰਹਾਂਸੁ ਦੁਖਿਆ, ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥**

*(ਨਟ ਮ: ੪, ਪੰਨਾ ੯੮੨)*

**ਊਧਉ ਅਕ੍ਰੂਰੁ, ਤਿਲੋਚਨੁ, ਨਾਮਾ, ਕਲਿ ਕਬੀਰ ਕਿਲਵਿਖ ਹਰਿਆ ॥**

*(ਸ੍ਵ: ਮ: ਤੀਜੇ ਕੇ, ਪੰਨਾ ੧੩੯੩)*

**ਖਗ ਤਨ ਮੀਨ ਤਨ ਮ੍ਰਿਗ ਤਨ, ਬਰਾਹ ਤਨ ਸਾਧੂ ਸੰਗਿ ਉਧਾਰੇ ॥**

*(ਮਲਾਰ ਮ: ੫, ਪੰਨਾ ੧੨੬੯)*

**ਸੁਖਦੇਉ ਪਰੀਖ੍ਯ੍ਤੁ ਗੁਣ ਰਵੈ, ਗੋਤਮ ਰਿਖਿ ਜਸੁ ਗਾਇਓ ॥**

*(ਸਵੱਯੇ ਮ: ਪਹਿਲੇ ਕੇ, ਪੰਨਾ ੧੩੯੦)*

**ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ ॥**

*(ਆਸਾ ਮ: ੧, ਪੰਨਾ ੩੬੦)*

**ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ ॥**

*(ਤਿਲੰਗ ਮ: ੧, ਪੰਨਾ ੭੨੨)*

ਇਸ ਘਾਟੇ ਦਾ ਅਸਲੀ ਕਾਰਨ ਤਾਂ ਇਹ ਹੈ ਕਿ ਆਮ ਸੱਜਣਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ, ਅਰਥਾਂ ਸਹਿਤ, ਕਿਸੇ ਗੁਰਬਾਣੀ ਦੇ ਚੰਗੇ ਵਿਦਵਾਨ ਬਾਝੋਂ

ਕਰਨਾ ਕਠਨ ਹੈ, ਪਰ ਜੇ ਕੋਈ ਟਾਵਾਂ ਟਾਵਾਂ ਸੱਜਣ ਇਹ ਉੱਦਮ ਕਰਦਾ ਭੀ ਹੈ, ਤਦ ਉਸ ਲਈ ਭੀ ਇਹ ਕਠਨ ਕਾਰ ਹੈ ਕਿ ਸਾਰੀਆਂ ਗੱਲਾਂ ਜ਼ਬਾਨੀ ਚੇਤੇ ਰੱਖੇ, ਅਤੇ ਅੱਜ ਤਾਈਂ ਅਜਿਹੀ ਪੁਸਤਕ ਕੋਈ ਛਪੀ ਹੀ ਨਹੀਂ ਜਿਸ ਵਿਚ ਹਿੰਦੂ ਮੁਸਲਮਾਨ ਅਤੇ ਸਿਖ ਇਤਿਹਾਸ ਵਾਲੇ ਨਾਵਾਂ ਜਾਂ ਅਸਥਾਨਾਂ (ਜਿਨ੍ਹਾਂ ਦਾ ਗੁਰਬਾਣੀ ਵਿਚ ਜ਼ਿਕਰ ਹੈ), ਬਾਬਤ ਪੂਰੇ ਪੂਰੇ ਹਾਲਾਤ ਦਿੱਤੇ ਹੋਣ, ਜਿਸ ਤੋਂ ਪ੍ਰੇਮੀ ਲਾਭ ਉਠਾ ਸਕਣ।

ਇਸ ਪੁਸਤਕ ਦੇ ਤਿੰਨ ਭਾਗ ਹਨ। ਪਹਿਲੇ ਵਿਚ ਗੁਰੂ ਸਾਹਿਬਾਨ ਦਾ ਅਤੇ ਉਨ੍ਹਾਂ ਦੇ ਸੰਬੰਧੀਆਂ ਦਾ ਹਾਲ ਹੈ। ਦੂਜੇ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਆਦਿਕ ਦੇ ਵੱਡਿਆਂ ਦਾ ਹਾਲ ਹੈ ਅਤੇ ਤੀਜੇ ਵਿਚ ਉਨ੍ਹਾਂ ਥਾਵਾਂ ਦਾ ਹਾਲ ਦਰਜ ਹੈ, ਜਿਨ੍ਹਾਂ ਦਾ ਜ਼ਿਕਰ ਗੁਰਬਾਣੀ ਵਿਚ ਆਉਂਦਾ ਹੈ।

ਪਹਿਲੇ ਭਾਗ ਵਿਚ ਛੇਵੇਂ ਸਤਿਗੁਰੂ ਜੀ ਦਾ ਹਾਲ ਇਸ ਖ਼ਿਆਲ ਨਾਲ ਦਿੱਤਾ ਗਿਆ ਹੈ ਕਿ ਵਾਰਾਂ ਦੀਆਂ ਧੁਨਾਂ ਦੇ ਸਿਰਲੇਖ ਆਪ ਨੇ ਹੀ ਦਿੱਤੇ ਹਨ। ਇਸ ਲਈ ਜਿਨ੍ਹਾਂ ਨਾਵਾਂ ਦਾ ਜ਼ਿਕਰ ਧੁਨਾਂ ਦੇ ਸਿਰਲੇਖਾਂ ਵਿਚ ਹੈ, ਉਨ੍ਹਾਂ ਦਾ ਹਾਲ ਭੀ ਛੇਵੀਂ ਪਾਤਸ਼ਾਹੀ ਦੇ ਹਾਲ ਦੇ ਮਗਰ ਹੀ ਦਰਜ ਕੀਤਾ ਗਿਆ ਹੈ।

ਇਹ ਵੰਡ ਇਸ ਖ਼ਿਆਲ ਨੂੰ ਮੁਖ ਰੱਖ ਕੇ ਕੀਤੀ ਗਈ ਹੈ ਕਿ ਕਈ ਇਤਿਹਾਸਕ ਨਾਵਾਂ ਜਾਂ ਥਾਵਾਂ ਦਾ ਇਕ ਦੂਜੇ ਨਾਲ ਗੂੜ੍ਹਾ ਸੰਬੰਧ ਹੈ, ਅਤੇ ਉਨ੍ਹਾਂ ਨੂੰ ਅੱਡੋ ਅੱਡ ਅੱਖਰਾਂ ਦੇ ਕ੍ਰਮ ਅਨੁਸਾਰ ਵੰਡਣ ਨਾਲ ਇੱਕ ਤਾਂ ਕਈ ਵਾਰੀ ਮੁੜ ਮੁੜ ਉਸ ਗੱਲ ਦਾ ਜ਼ਿਕਰ ਕਰਨਾ ਪੈਂਦਾ ਸੀ ਅਤੇ ਦੂਜੇ ਪ੍ਰਸੰਗ ਦੀ ਲੜੀ ਭੀ ਟੁੱਟ ਜਾਂਦੀ ਸੀ।

ਗੁਰਬਾਣੀ ਵਿਚ ਤਿੰਨਾਂ ਤਪਿਆਂ ਦਾ ਜ਼ਿਕਰ ਆਉਂਦਾ ਹੈ। ਇਕ ਤਪੇ ਦਾ ਦੂਜੀ ਪਾਤਸ਼ਾਹੀ ਨਾਲ ਸੰਬੰਧ ਹੈ। ਇਕ ਦਾ ਤੀਜੀ ਨਾਲ ਅਤੇ ਇਕ ਦਾ ਚੌਥੀ ਪਾਤਸ਼ਾਹੀ ਨਾਲ। ਜਿਸ ਤਪੇ ਦਾ ਜਿਸ ਗੁਰੂ ਜੀ ਨਾਲ ਸੰਬੰਧ ਹੈ, ਉਸ ਦਾ ਹਾਲ ਉੱਥੇ ਹੀ ਦਿੱਤਾ ਗਿਆ ਹੈ।

ਚੂੰਕਿ ਇਸ ਪੁਸਤਕ ਵਿਚ ਕੇਵਲ ਇਤਿਹਾਸਕ ਨਾਵਾਂ ਤੇ ਥਾਵਾਂ ਦੇ ਹਾਲਾਤ ਦਿੱਤੇ ਗਏ ਹਨ, ਇਸ ਲਈ ਕਈ ਪਦ ਅਜਿਹੇ ਹਨ ਜਿਹੜੇ ਬਾਹਰਮੁਖੀ ਇਉਂ ਪ੍ਰਤੀਤ ਹੁੰਦੇ ਹਨ ਕਿ ਇਹ ਕਿਸੇ ਇਤਿਹਾਸਕ ਨਾਂਵ ਜਾਂ ਥਾਂਵ ਨਾਲ ਸੰਬੰਧ ਰੱਖਦੇ ਹਨ, ਪਰ ਅਸਲ ਵਿਚ ਅਜਿਹੇ ਪਦ ਜਾਂ ਤਾਂ ਰੱਬ ਲਈ ਵਰਤੇ ਗਏ ਹਨ, ਜਾਂ ਕਿਸੇ ਭੇਖ ਜਾਂ ਰਾਜਸੀ ਪਦਵੀ ਲਈ ਜਾਂ ਦੇਵੀ ਦੇਵਤਿਆਂ ਦੇ ਗਵੱਯਾਂ ਲਈ, ਜਾਂ ਉਨ੍ਹਾਂ ਦਾ ਅਜਿਹੀਆਂ ਥਾਵਾਂ ਨਾਲ ਸੰਬੰਧ ਹੈ ਜਿਨ੍ਹਾਂ ਦਾ ਮਾਤ-ਲੋਕ ਨਾਲ ਕੋਈ ਸੰਬੰਧ ਨਹੀਂ। ਇਸ ਲਈ ਅਜਿਹੇ ਨਾਵਾਂ ਤੇ ਥਾਵਾਂ ਨੂੰ ਛੱਡ ਦਿਤਾ ਗਿਆ ਹੈ। ਵੰਨਗੀ ਮਾਤਰ ਕੁਝ ਅਜਿਹੇ ਨਾਂਵ ਤੇ ਥਾਂਵ ਹੇਠਾਂ ਦਿਤੇ ਜਾਂਦੇ ਹਨ :

(ੳ) ਗੋਬਿੰਦ, ਮੁਰਾਰੀ, ਮੁਕੰਦ, ਹਰੀ, ਰਾਮ, ਮਧਸੂਦਨ, ਗੋਰਖ, ਮੌਲਾ, ਨਾਰਾਇਣ, ਸਿਆਮ, ਰਘੁਨਾਥ, ਜਗਦੀਸ਼, ਦਾਮੋਦਰ, ਬੀਠਲ, ਗੋਪਾਲ, ਪਰਮਾਨੰਦ, ਰਾਜਾ ਸ੍ਰਮ, ਕੇਸੋ ਗੁਪਾਲ, ਸ੍ਰੀ ਧਰ, ਰਿਖੀਕੇਸ਼ ਜਗਨ ਨਾਥ, ਕਵਲਾ ਕੰਤ ਆਦਿਕ ਪਦ ਰੱਬ ਲਈ ਵਰਤੇ ਗਏ ਹਨ।

(ਅ) ਅਬਦਾਲੀ, ਕਲੰਦਰ, ਸ਼ੇਖ਼, ਮਸਾਇਕ ਆਦਿਕ ਮੁਸਲਮਾਨੀ ਧਰਮ ਵਿਚ ਖ਼ਾਸ ਭੇਖਾਂ ਲਈ ਹਨ।

(ੲ) ਨਾਥ, ਜਤੀ, ਜੋਗੀ, ਸਿੱਧ, ਸੰਨਿਆਸੀ, ਸੰਤੋਖੀ, ਕਪੀਆਣੇ, ਪੰਡਤ, ਬ੍ਰਾਹਮਣ,

ਮੁਨੀ, ਮੁਨੱਵਰ, ਸਰਵੜੇ ਆਦਿਕ ਹਿੰਦੂ ਮਤ ਦੇ ਭੇਖਾਂ ਦੇ ਨਾਮ ਹਨ।

(ਸ) ਚੌਧਰੀ, ਰਾਓ, ਮਲਕ, ਸਲਾਰ, ਮੁਕੱਦਮ, ਸਿਕਦਾਰ, ਪੋਤੇਦਾਰ ਆਦਿਕ ਰਾਜਸੀ ਪਦਵੀਆਂ ਸੰਬੰਧੀ ਹਨ।

(ਹ) ਜੱਛ, ਕਿਨਰ, ਪਸਾਚ, ਗਣ, ਗੰਧਰਬ, ਦੇਵਤਿਆਂ ਦੇ ਗਵੱਯਾਂ ਦੇ ਨਾਮ ਹਨ।

(ਕ) ਪਾਰਜਾਤ (ਦਰਖ਼ਤ), ਕਾਮਧੇਨ (ਗਊ) ਚੌਦਾਂ ਰਤਨਾਂ ਵਿਚੋਂ ਹਨ। ਰਿਖੀ ਕੇਸ਼ ਪਾਰਬ੍ਰਹਮ ਲਈ ਹੈ ਤੇ ਮਾਨ-ਸਰੋਵਰ ਸਤਸੰਗ ਲਈ ਵਰਤੇ ਗਏ ਹਨ।

(ਖ) ਨਰਕ, ਸੁਰਗ, ਪਤਾਲ ਪੁਰੀ, ਬੇਗਮ ਪੁਰਾ ਆਦਿਕ ਦਾ ਮਾਤਲੋਕ ਨਾਲ ਸੰਬੰਧ ਨਹੀਂ, ਪਰ ਇਨ੍ਹਾਂ ਵੰਨਗੀ ਮਾਤਰ ਉੱਪਰ ਦਿਤੇ ਨਾਵਾਂ ਜਾਂ ਥਾਵਾਂ ਦਾ ਜੇ ਕਿਸੇ ਇਤਿਹਾਸਕ ਸਿਲਸਿਲੇ ਨਾਲ ਸੰਬੰਧ ਆਇਆ ਹੈ, ਤਦ ਉਸਦਾ ਜ਼ਿਕਰ ਉਸ ਸੰਬੰਧ ਦੀ ਲੜੀ ਵਿਚ ਕਰ ਦਿੱਤਾ ਗਿਆ ਹੈ।

ਨਾਵਾਂ ਤੇ ਥਾਵਾਂ ਦੇ ਹਾਲਾਤ ਦੇਣ ਸਮੇਂ ਇਸ ਗੱਲ ਨੂੰ ਮੁਖ ਰਖਿਆ ਗਿਆ ਹੈ ਕਿ ਸਿਰਫ਼ ਉਤਨਾ ਹੀ ਹਾਲ ਦਿੱਤਾ ਜਾਵੇ ਜਿਤਨਾ ਕੁਝ ਗੁਰਬਾਣੀ ਵਿਚ ਪ੍ਰਮਾਣ ਆਦਿ ਦੇ ਤੌਰ ਤੇ ਆਇਆ ਹੈ।

ਆਪਣੀ ਵੱਲੋਂ ਬੜੀ ਮਿਹਨਤ ਅਤੇ ਖੋਜ ਕੀਤੀ ਗਈ ਹੈ ਕਿ ਕੋਈ ਇਤਿਹਾਸਕ ਨਾਂਵ ਥਾਂਵ ਰਹਿ ਨਾ ਜਾਵੇ, ਪਰ ਫਿਰ ਭੀ ਬੰਦਾ ਭੁੱਲਣਹਾਰ ਹੈ, ਇਸ ਲਈ ਵਿਦਵਾਨਾਂ ਅਤੇ ਖੋਜੀਆਂ ਦੀ ਸੇਵਾ ਵਿੱਚ ਬੇਨਤੀ ਹੈ ਕਿ ਜਿੱਥੇ ਉਹ ਕੋਈ ਮੱਤ-ਭੇਦ ਸਮਝਣ ਜਾਂ ਜੋ ਜੋ ਊਣਤਾਈਆਂ ਪ੍ਰਤੀਤ ਕਰਨ, ਉਨ੍ਹਾਂ ਵੱਲ ਦਾਸ ਦਾ ਧਿਆਨ ਦਿਵਾਉਣ ਦੀ ਕ੍ਰਿਪਾਲਤਾ ਕਰਨ, ਤਾਂ ਕਿ ਦਾਸ ਉਨ੍ਹਾਂ ਦੀ ਖੋਜ ਅਤੇ ਵਿਦਵਤਾ ਤੋਂ ਲਾਭ ਉਠਾ ਸਕੇ, ਤੇ ਦੂਜੀ ਐਡੀਸ਼ਨ ਵਿਚ ਯੋਗ ਸੁਧਾਰ ਤੇ ਵਾਧਾ ਹੋ ਸਕੇ। ਆਸ ਹੈ, ਗੁਰਬਾਣੀ ਦੇ ਖੋਜੀ ਅਤੇ ਪ੍ਰੇਮੀ, ਦਾਸ ਦੇ ਇਸ ਜਤਨ ਤੋਂ ਕਾਫ਼ੀ ਲਾਭ ਉਠਾਉਣਗੇ।

## ਤਤਕਰਾ

ਅੰਤ ਵਿਚ ਤਤਕਰੇ ਸੰਬੰਧੀ ਹੇਠ ਲਿਖੀ ਬੇਨਤੀ ਹੈ, ਪਾਠਕ ਖ਼ਾਸ ਖ਼ਿਆਲ ਰੱਖਣ :

(ੳ) ਇਸ ਖ਼ਿਆਲ ਨੂੰ ਮੁੱਖ ਰੱਖ ਕੇ ਕਿ ਨਾਵਾਂ ਜਾਂ ਥਾਵਾਂ ਦੇ ਪਦ ਢੂੰਡਣ ਸਮੇਂ ਪਾਠਕਾਂ ਨੂੰ ਕਿਸੇ ਪ੍ਰਕਾਰ ਦੀ ਔਖਿਆਈ ਨਾ ਹੋਵੇ, ਤਤਕਰਾ ਦਿੱਤਾ ਗਿਆ ਹੈ।

ਤਤਕਰੇ ਵਿੱਚ ਪਦ ਲੱਭਣ ਲਈ ਕ੍ਰਮ ਅੱਖਰਾਂ ਦਾ ਵਰਤਿਆ ਗਿਆ ਹੈ ਅਤੇ ਜਿਵੇਂ ਪੰਜਾਬੀ ਬੋਲੀ ਦੇ ਪੈਂਤੀ ਅੱਖਰ ਹਨ, ਉਸੇ ਸਿਲਸਿਲੇ ਅਨੁਸਾਰ ਪਦ ਦਿਤੇ ਗਏ ਹਨ। ਹਰ ਇਕ ਪਦ ਦੇ ਅੱਗੇ ਉਹ ਸਫ਼ੇ ਦਿੱਤੇ ਗਏ ਹਨ, ਜਿਨ੍ਹਾਂ ਵਿਚ ਉਸ ਨਾਂਵ ਜਾਂ ਥਾਂਵ ਦਾ ਜ਼ਿਕਰ ਹੈ।

(ਅ) ਚੂੰਕਿ ਕ੍ਰਮ ਅੱਖਰਾਂ ਦਾ ਰਖਿਆ ਗਿਆ ਹੈ, ਇਸ ਲਈ ਪਦ ਲੱਭਣ ਲਈ ਕੇਵਲ ਅੱਖਰਾਂ ਦੇ ਕ੍ਰਮ ਵੱਲ ਹੀ ਧਿਆਨ ਦੇਣ ਦੀ ਲੋੜ ਹੈ, ਇਸ ਲਈ ਜਦ ਕੋਈ ਪਦ ਲੱਭਣਾ ਹੋਵੇ ਤਦ ਇਸ ਗੱਲ ਦਾ ਧਿਆਨ ਰਖਿਆ ਜਾਵੇ ਕਿ ਪਹਿਲੇ ਅੱਖਰ ਦੇ ਅੱਗੇ ਕਿਹੜਾ ਅੱਖਰ ਹੈ, ਮਾਤ੍ਰਾਂ ਦੀ ਭਾਲ ਅਰਥਾਤ ਸਿਹਾਰੀ ਬਿਹਾਰੀ ਆਦਿ ਦੀ ਲੋੜ ਨਹੀਂ।

੨੭-੭-੧੯੨੮ **ਮਹਿਤਾਬ ਸਿੰਘ**

# ਭਾਗ ਪਹਿਲਾ

## ਸ੍ਰੀ ਗੁਰੂ ਨਾਨਕ ਦੇਵ ਜੀ

ਆਪ ਸਿਖ ਧਰਮ ਦੇ ਬਾਨੀ ਸਨ। ਆਪ ਦਾ ਜਨਮ ਵਿਸਾਖ ਸੁਦੀ ੩ ਸੰਮਤ ੧੫੨੬ ਮੁਤਾਬਕ ੧੫ ਅਪ੍ਰੈਲ ੧੪੬੯ ਈ: ਨੂੰ ਤਲਵੰਡੀ ਵਿਚ ਹੋਇਆ, ਜੋ ਹੁਣ ਸ੍ਰੀ ਨਨਕਾਣਾ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ ਅਤੇ ਸ਼ੇਖ਼ੂਪੁਰੇ ਦੇ ਜ਼ਿਲੇ, ਪੰਜਾਬ ਦੇਸ[1] ਵਿਚ ਹੈ। ਆਪ ਦੇ ਪਿਤਾ ਬੇਦੀ ਕਾਲੂ ਚੰਦ ਜੀ, ਆਪ ਦੇ ਜਨਮ ਸਮੇਂ ਤਲਵੰਡੀ ਦੇ ਹਾਕਮ ਰਾਏ ਬੁਲਾਰ ਦੇ ਪਾਸ ਪਟਵਾਰੀ ਸਨ। ਆਪ ਦੀ ਮਾਤਾ ਜੀ ਦਾ ਨਾਮ ਤ੍ਰਿਪਤਾ ਜੀ ਸੀ।

ਆਪ ਦੇ ਜਨਮ ਦਿਨ 'ਤੇ, ਜੋ ਕਤਕ ਦੀ ਪੂੰਨਿਆਂ ਨੂੰ ਮਨਾਇਆ ਜਾਂਦਾ ਹੈ, ਸ੍ਰੀ ਨਨਕਾਣਾ ਸਾਹਿਬ ਵਿਚ ਬੜਾ ਭਾਰੀ ਮੇਲਾ ਲਗਦਾ ਹੈ।

ਆਪ ਦਾ ਜਨਮ ਦਿਨ ਭਾਵੇਂ ਵਿਸਾਖ ਸੁਦੀ ਤਿੰਨ ਨੂੰ ਹੈ, ਪਰ ਸਿੱਖਾਂ ਨੇ ਕਿਸੇ ਸਹੂਲਤ ਨੂੰ ਮੁੱਖ ਰੱਖ ਕੇ ਗੁਰਪੁਰਬ ਮਨਾਉਣ ਵਾਸਤੇ ਕੱਤਕ ਦੀ ਪੂੰਨਿਆਂ ਨੂੰ ਪ੍ਰਚੱਲਤ ਕਰ ਦਿੱਤਾ ਹੈ।

ਆਪ ਦੀ ਭੈਣ ਜੀ ਦਾ ਨਾਮ ਬੇਬੇ ਨਾਨਕੀ ਜੀ ਸੀ ਤੇ ਇਨ੍ਹਾਂ ਦਾ ਵਿਆਹ ਜੈਰਾਮ ਜੀ ਨਾਲ ਹੋਇਆ ਸੀ।

ਆਪ ਦੇ ਜਨਮ ਸਮੇਂ ਸਾਰੇ ਸੰਸਾਰ ਦੀ ਸਮੁੱਚੇ ਤੌਰ ਤੇ ਬੜੀ ਭੈੜੀ ਦਸ਼ਾ ਸੀ। ਇਹ ਉਹ ਸਮਾਂ ਸੀ ਜਦੋਂ ਕਿ ਲੂਥਰ ਤੇ ਕੈਲਵਿਨ ਵਰਗੇ ਭਲੇ ਪੁਰਸ਼ ਵੀ ਯੂਰਪ ਵਿੱਚ ਲੋਕਾਂ ਨੂੰ ਵਹਿਮਾਂ ਤੇ ਭਰਮਾਂ ਦੇ ਜਾਲ ਵਿੱਚੋਂ ਕੱਢਣ ਦੇ ਆਹਰ ਵਿਚ ਲੱਗੇ ਹੋਏ ਸਨ ਤੇ ਹਿੰਦ ਵਿਚ ਕਈ ਭਗਤ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਇਸ ਉੱਦਮ ਵਿਚ ਜੁੱਟੇ ਪਏ ਸਨ।

ਹਿੰਦ ਦੀ ਹਾਲਤ ਯੂਰਪ ਨਾਲੋਂ ਇਸ ਪਹਿਲੂ ਵਿਚ ਨਿਰਾਲੀ ਸੀ, ਕਿਉਂਕਿ ਇਥੇ ਧਾਰਮਿਕ ਖ਼ਿਆਲਾਂ ਜਾਂ ਧਾਰਮਿਕ ਫ਼ਿਲਾਸਫ਼ੀ ਦਾ ਘਾਟਾ ਨਹੀਂ ਸੀ, ਸਗੋਂ ਖ਼ਰਾਬੀ ਤਾਂ ਇਹ ਸੀ ਕਿ ਲੋਕੀ ਬਾਹਰੋਂ ਧਰਮ ਧਰਮ ਕੂਕਦੇ ਸਨ, ਕਥਨੀ ਬਹੁਤ ਜ਼ਿਆਦਾ ਸੀ, ਪਰ ਕਰਣੀ ਉੱਕੀ ਹੀ ਨਹੀਂ ਸੀ। ਜੋ ਉੱਚੇ ਗੁਣ, ਜ਼ਿੰਦਗੀ ਨੂੰ ਚਮਕਦੀ ਜ਼ਿੰਦਗੀ ਬਣਾਈ ਰੱਖਦੇ ਹਨ ਉਹ ਨਾਸ ਹੋ ਚੁਕੇ ਸਨ। ਇਸ ਲਈ ਇਹ ਗੁਰੂ ਸਾਹਿਬਾਂ ਦੇ ਵਿਰਸੇ ਵਿੱਚ ਹੀ ਆਇਆ ਜੋ ਇਸ ਅਧੋਗਤੀ ਤੋਂ ਭਾਰਤ ਵਰਸ਼ ਨੂੰ ਬਚਾਉਣ ਅਤੇ ਇਸਦੀ ਰਾਹੀਂ

੧. ਅੱਜ-ਕੱਲ੍ਹ ਪਾਕਿਸਤਾਨ ਵਿੱਚਲੇ ਪੱਛਮੀ ਪੰਜਾਬ ਵਿਚ ਹੈ।

ਬਾਕੀ ਸੰਸਾਰ ਨੂੰ ਤਾਰਨ।

ਆਪ ਨੇ ਪ੍ਰੇਮ, ਏਕਤਾ ਅਤੇ ਸੁਲ੍ਹਾ ਦਾ ਸੁਨੇਹਾ ਸੰਸਾਰ ਨੂੰ ਦਿੱਤਾ, ਤੇ ਸੱਚ ਦੇ ਝੰਡੇ ਹੇਠਾਂ ਸਭ ਨੂੰ ਲਿਆਉਣ ਲਈ ਆਪਣੀ ਬਾਣੀ ਦੁਆਰਾ ਲੋਕਾਂ ਦੇ ਸੁਭਾਉ ਤਬਦੀਲ ਕਰਨ ਦਾ ਜਤਨ ਕੀਤਾ ਅਤੇ ਆਪਣੇ ਅਮਲੀ ਪਵਿਤਰ ਜੀਵਨ ਨਾਲ ਗੰਦੇ ਤੋਂ ਗੰਦੇ ਜੀਵਨ ਤਬਦੀਲ ਕਰ ਦਿਤੇ।

ਆਪ ਦੇ ਚਿਹਨ-ਚੱਕਰ ਮੁੱਢ ਤੋਂ ਹੀ ਨਿਰਾਲੇ ਸਨ। ਪੰਜ ਸਾਲ ਦੀ ਅਵਸਥਾ ਵਿਚ ਰੱਬੀ ਗਿਆਨ ਦੀਆਂ ਗੱਲਾਂ ਕਰਦੇ ਸਨ, ਤੇ ਸੁਣਨ ਵਾਲੇ ਦੰਗ ਰਹਿ ਜਾਂਦੇ ਸਨ। ਸੱਤ ਸਾਲ ਦੀ ਉਮਰ ਵਿਚ ਆਪ ਨੂੰ ਪੰਡਤ ਤੇ ਮੁੱਲਾਂ ਪਾਸ ਪੜ੍ਹਨ ਲਈ ਭੀ ਘੱਲਿਆ ਗਿਆ।[1] ਪੰਡਤ ਤੇ ਮੁੱਲਾਂ ਆਪ ਦਾ ਰੱਬੀ ਗਿਆਨ ਦੇਖ ਕੇ ਹੈਰਾਨ ਰਹਿ ਗਏ। ਆਪ ਨੇ ਬਾਲ ਅਵਸਥਾ ਦਾ ਤਕਰੀਬਨ ਸਾਰਾ ਸਮਾਂ ਸ੍ਰੀ ਨਨਕਾਣਾ ਸਾਹਿਬ ਹੀ ਬਤੀਤ ਕੀਤਾ। ਇਥੇ ਕਈ ਗੁਰ-ਅਸਥਾਨ ਹਨ, ਜਿਨ੍ਹਾਂ ਦਾ ਆਪ ਦੀਆਂ ਕਰਨੀਆਂ ਨਾਲ ਗੂੜ੍ਹਾ ਸੰਬੰਧ ਹੈ। ਸਿੱਖਾਂ ਲਈ ਇਹ ਅਸਥਾਨ ਬੜੇ ਸਤਿਕਾਰਯੋਗ ਹਨ—ਜਨਮ ਅਸਥਾਨ, ਗੁਰਦੁਆਰਾ ਬਾਲ ਲੀਲ੍ਹਾ, ਕਿਆਰਾ ਸਾਹਿਬ, ਤੰਬੂ ਸਾਹਿਬ ਅਤੇ ਮਾਲ ਜੀ ਸਾਹਿਬ।

ਇਸ ਸਮੇਂ ਰਾਏ ਬੁਲਾਰ ਇਨ੍ਹਾਂ ਦੀ ਰੂਹਾਨੀਅਤ ਅੱਗੇ ਆਪਾ ਵੇਚ ਚੁਕਾ ਸੀ। ਸਤਿਗੁਰੂ ਬਾਹਲਾ ਸਮਾਂ ਬੰਦਗੀ ਵਿਚ ਜਾਂ ਸਾਧ-ਸੰਗਤ ਵਿਚ ਬਤੀਤ ਕਰਦੇ ਸਨ।

ਜਦ ਆਪ ਵਪਾਰ ਕਰਨ ਲਈ ਘੱਲੇ ਗਏ, ਤਦ ਪਿਤਾ ਨੇ ਆਗਿਆ ਕੀਤੀ ਕਿ 'ਖਰਾ ਸੌਦਾ' ਕਰਨਾ। ਆਪ ਨੇ ਰਾਹ ਵਿੱਚ ਲੋੜਵੰਦ ਸਾਧ-ਮੰਡਲੀ ਡਿੱਠੀ। ਆਪਣੇ ਸਾਥੀ ਨਾਲ ਸਲਾਹ ਕਰ ਕੇ ਲੋੜਵੰਦ ਸਾਧਾਂ ਦੀ ਅੰਨ ਪਾਣੀ ਅਤੇ ਬਸਤਰਾਂ ਦੀ ਸੇਵਾ ਕੀਤੀ, ਅਤੇ ਇਉਂ 'ਖਰਾ ਸੌਦਾ' ਜਾਂ 'ਸੱਚਾ ਸੌਦਾ' ਕਰ ਕੇ ਘਰ ਨੂੰ ਵਾਪਸ ਆ ਗਏ। ਇਸ ਅਸਥਾਨ ਤੇ ਇਸ ਸਾਖੀ ਦੀ ਯਾਦ ਵਿਚ ਉੱਘਾ ਗੁਰਦੁਆਰਾ ਹੈ। ਇਸ ਸਮੇਂ ਆਪ ਦੀ ਉਮਰ ੧੫ ਸਾਲ ਦੀ ਸੀ।

ਸੰਮਤ ੧੫੪੧ ਵਿਚ ਆਪ ਆਪਣੀ ਭੈਣ ਬੇਬੇ ਨਾਨਕੀ ਪਾਸ ਸੁਲਤਾਨਪੁਰ ਚਲੇ ਗਏ। ਸੰਮਤ ੧੫੪੨ ਵਿਚ ਨਵਾਬ ਦਾ ਮੋਦੀਖ਼ਾਨਾ ਸਾਂਭਿਆ। ਇਥੇ ਹੀ ੧੯ ਸਾਲ ਦੀ ਉਮਰ ਵਿਚ ਆਪ ਦਾ ਵਿਆਹ ਸੰਮਤ ੧੫੪੪ ਬਿ: ਜੇਠ ੨੪ ਨੂੰ (ਮਾਤਾ) ਸੁਲੱਖਣੀ ਜੀ ਨਾਲ ਬਟਾਲੇ ਹੋਇਆ।

ਇਥੇ ਹੀ ਜਦ ਆਪ ਨਵਾਬ ਦੇ ਮੋਦੀਖ਼ਾਨੇ ਦੇ ਵੱਡੇ ਅਫ਼ਸਰ ਸਨ, ਇਨ੍ਹਾਂ ਦੇ ਘਰ ਦੋ ਲੜਕੇ ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਲਖਮੀ ਚੰਦ ਜੀ ਹੋਏ। ਬਾਬਾ ਸ੍ਰੀ ਚੰਦ ਜੀ ਦਾ ਜਨਮ ਸੰਮਤ ੧੫੫੧, ਸਾਵਣ ੫, ਐਤਵਾਰ ਨੂੰ ਹੋਇਆ। ਆਪ ੧੧੯ ਸਾਲ, ਤਿੰਨ ਮਹੀਨੇ ਤੇ ੧੬ ਦਿਨ ਦੀ ਆਯੂ ਭੋਗ ਕੇ ਸੰਮਤ ੧੬੬੯ ਨੂੰ ਸਮਾਏ।

ਬਾਬਾ ਲਖਮੀ ਚੰਦ ਜੀ ਦਾ ਜਨਮ ਸੰਮਤ ੧੫੫੩, ਫੱਗਣ ੧੯, ਸੋਮਵਾਰ ਨੂੰ ਹੋਇਆ। ਆਪ ਸੰਮਤ ੧੬੧੨ ਨੂੰ ਅਕਾਲ ਚਲਾਣਾ ਕਰ ਗਏ। ਇਨ੍ਹਾਂ ਦੇ ਘਰ ਸੰਮਤ ੧੫੭੨ ਨੂੰ ਬਾਬਾ ਧਰਮ ਚੰਦ ਜੀ ਨੇ ਜਨਮ ਲਿਆ।

ਸਤਿਗੁਰੂ ਜੀ ਨੇ ਮੋਦੀਖ਼ਾਨੇ ਦਾ ਪ੍ਰਬੰਧ ਐਸਾ ਚੰਗਾ ਕੀਤਾ ਕਿ ਸਾਰੇ ਹਾਕਮ ਹੈਰਾਨ

---

੧. ਸੰਮਤ ੧੫੩੨ ਵਿਚ ਗੋਪਾਲ ਪੰਡਤ ਪਾਸ, ਸੰਮਤ ੧੫੩੫ ਵਿਚ ਬ੍ਰਿਜ ਲਾਲ ਪੰਡਤ ਪਾਸ ਅਤੇ ਸੰਮਤ ੧੫੩੯ ਵਿਚ ਮੌਲਵੀ ਕੁਤਬਦੀਨ ਪਾਸ ਵਿਦਿਆ ਪ੍ਰਾਪਤੀ ਲਈ ਬਿਠਾਏ ਗਏ।

ਸਨ ਅਤੇ ਜਦ ਆਪ ਨੇ ਆਪਣੇ ਮਿਸ਼ਨ ਦੇ ਪ੍ਰਚਾਰ ਦੀ ਖ਼ਾਤਰ ਇਹ ਥਾਂ ਛੱਡ ਦਿੱਤੀ, ਤਦ ਨਵਾਬ ਨੇ ਬੜਾ ਹੀ ਜਤਨ ਕੀਤਾ ਕਿ ਉਹ ਰੁਕ ਜਾਣ, ਪਰ ਆਪ ਨੇ ਆਪਣੇ ਅਸਲੀ ਮਿਸ਼ਨ ਦੀ ਖ਼ਾਤਰ ਨਵਾਬ ਦੀ ਗੱਲ ਨਾ ਮੰਨੀ। ਸੁਲਤਾਨਪੁਰ ਆਪ ੧੦ ਸਾਲ, ੪ ਮਹੀਨੇ ਤੇ ੧੪ ਦਿਨ ਰਹੇ। ਇਥੋਂ ਹੀ ਆਪ ਆਪਣੇਂ ਮਿਸ਼ਨ ਦੇ ਪ੍ਰਚਾਰ ਲਈ ਨਿਕਲੇ, ਪਹਿਲਾਂ ਨਵਾਬ ਦੌਲਤ ਖ਼ਾਨ ਤੇ ਕਾਜ਼ੀ ਨੂੰ ਮਸੀਤ ਵਿਚ ਨਮਾਜ਼ ਪੜ੍ਹਨ ਸਮੇਂ ਸੱਚ ਦਾ ਰਾਹ ਦੱਸਿਆ।

ਆਪ ਦੀਆਂ ਅੱਖਾਂ ਵਿਚ ਹਿੰਦੂ ਤੇ ਮੁਸਲਮਾਨ ਦਾ ਕੋਈ ਫ਼ਰਕ ਨਹੀਂ ਸੀ; ਊਚ ਤੇ ਨੀਚ, ਧਨ-ਪਾਤਰ ਤੇ ਗਰੀਬ ਸਭ ਬਰਾਬਰ ਸਨ। ਜਿਸ ਹਿਰਦੇ ਵਿਚ ਨਿਮਰਤਾ ਹੁੰਦੀ ਅਤੇ ਜਿਹੜਾ ਮਨੁੱਖ ਆਪਣੇ ਅੰਦਰ ਝਾਤੀ ਮਾਰ, ਆਪਣੀ ਭੁੱਲ ਨੂੰ ਮਹਿਸੂਸ ਕਰ ਲੈਂਦਾ, ਸਤਿਗੁਰੂ ਉਸਨੂੰ ਗਲ ਲਾ ਲੈਂਦੇ ਅਤੇ ਆਪਣਾ ਸਤਸੰਗੀ ਬਣਾ ਲੈਂਦੇ।

ਆਪ ਨੇ ਆਪਣੇ ਇਸ ਮਿਸ਼ਨ ਵਿਚ ਆਪਣਾ ਸਾਥੀ ਮਰਦਾਨਾ ਰਖਿਆ। ਇਹ ਮੁਸਲਮਾਨ ਮਰਾਸੀ ਸੀ। ਸਤਿਗੁਰੂ ਕੀਰਤਨ ਦੁਆਰਾ ਆਪਣੀ ਉਚਾਰੀ ਬਾਣੀ ਦਾ ਉਪਦੇਸ਼ ਕਰਦੇ ਸਨ ਅਤੇ ਇਸ ਸਮੇਂ ਮਰਦਾਨਾ ਰਬਾਬ ਵਜਾਇਆ ਕਰਦਾ ਸੀ।

ਸੁਲਤਾਨਪੁਰ ਤੋਂ ਆਪ ਐਮਨਾਬਾਦ (ਸੈਦਪੁਰ) ਪੁੱਜੇ ਅਤੇ ਲਾਲੋ ਤਰਖਾਣ (ਸ਼ੂਦਰ) ਦੇ ਮਹਿਮਾਨ ਬਣੇ। ਇਥੇ ਹੀ ਆਪ ਨੇ ਮਲਕ ਭਾਗੋ ਦੇ ਯੱਗ ਦਾ ਭੋਜਨ ਖਾਣ ਤੋਂ ਨਾਂਹ ਕੀਤੀ, ਕਿਉਂਕਿ ਮਲਕ ਨਿਰਦਈ ਸੀ ਤੇ ਆਪਣੇ ਫ਼ਰਜ਼ ਪੂਰੇ ਨਹੀਂ ਕਰਦਾ ਸੀ ਅਤੇ ਉਸਦੀ ਕਮਾਈ ਸੁਚੀ ਨਹੀਂ ਸੀ। ਮਲਕ ਭਾਗੋ ਨੂੰ ਸੱਚੇ ਮਾਰਗ ਪਾ ਫਿਰ ਸੱਜਣ ਠੱਗ ਨੂੰ ਜਾ ਸੱਚੇ ਮਾਰਗ ਲਾਇਆ। ਓਥੋਂ ਹੁੰਦੇ ਹੋਏ ਕੁਰਛੇਤਰ ਜਾ ਪੁੱਜੇ। ਇਹ ਥਾਂ ਹਿੰਦੂਆਂ ਦਾ ਉੱਘਾ ਤੀਰਥ ਹੈ। ਪੰਡਤਾਂ ਅਤੇ ਹੋਰ ਯਾਤਰੂਆਂ ਨੂੰ ਆਪਣੇ ਵੱਲ ਖਿੱਚਣ ਲਈ ਅਤੇ ਉਨ੍ਹਾਂ ਨੂੰ ਵਹਿਮਾਂ ਵਿਚੋਂ ਕੱਢਣ ਲਈ ਆਪ ਨੇ ਮਾਸ ਦੀ ਦੇਗ ਧਰ ਦਿੱਤੀ। ਆਪ ਦੇ ਇਸ ਹਾਸ-ਰਸ ਨੂੰ ਨਾ ਸਮਝ ਕੇ ਜਦ ਪੰਡਤ ਅਤੇ ਹੋਰ ਲੋਕੀ ਆਪ ਪਾਸ ਆ ਇਕੱਠੇ ਹੋਏ, ਤਦ ਆਪ ਨੇ ਸਭ ਨੂੰ ਸੱਚ ਦਾ ਉਪਦੇਸ਼ ਦਿੱਤਾ, ਉਨ੍ਹਾਂ ਦੇ ਹਿਰਦੇ ਸ਼ਾਂਤ ਕੀਤੇ ਅਤੇ ਕਈਆਂ ਦਾ ਉੱਧਾਰ ਕੀਤਾ।

ਇਥੋਂ ਹੁੰਦੇ ਹੋਏ ਆਪ ਹਰਿਦੁਆਰ ਪੁੱਜੇ। ਇਥੇ ਭੀ ਆਪ ਨੇ ਹਾਸ-ਰਸ ਨਾਲ ਹੀ ਲੋਕਾਂ ਨੂੰ ਆਪਣੇ ਵੱਲ ਖਿੱਚਿਆ। ਜਦ ਯਾਤਰੂ ਸੂਰਜ ਵੱਲ ਮੂੰਹ ਕਰ ਕੇ ਆਪਣੇ ਪਿਤਰਾਂ ਨੂੰ ਪਾਣੀ ਦੇ ਰਹੇ ਸਨ, ਆਪ ਨੇ ਲਹਿੰਦੇ ਵੱਲ ਮੂੰਹ ਕਰ ਕੇ ਪਾਣੀ ਦੇ ਛੱਟੇ ਮਾਰਨੇ ਸ਼ੁਰੂ ਕਰ ਦਿੱਤੇ। ਇਹ ਅਨੋਖੀ ਕਾਰ ਵੇਖ ਲੋਕੀ ਆ ਇਕੱਠੇ ਹੋਏ ਤੇ ਲੱਗੇ ਪੁੱਛ-ਗਿੱਛ ਕਰਨ। ਸਤਿਗੁਰੂ ਜੀ ਨੇ ਸੱਚ ਦਾ ਉਪਦੇਸ਼ ਦਿੱਤਾ ਤੇ ਸਮਝਾਇਆ ਕਿ ਨਿਰਾ ਤੀਰਥਾਂ ਤੇ ਇਸ਼ਨਾਨ ਕੀਤਿਆਂ ਤੇ ਪਿਤਰਾਂ ਨੂੰ ਪਾਣੀ ਦਿੱਤਿਆਂ ਕੁਝ ਨਹੀਂ ਬਣ ਸਕਦਾ, ਜਦ ਤਾਈਂ ਹਿਰਦਾ ਪਵਿੱਤਰ ਕਰ ਕੇ ਰੱਬੀ ਯਾਦ ਵਿਚ ਜੀਵਨ ਬਿਤਾਣ ਦਾ ਉਪਰਾਲਾ ਨਹੀਂ ਕੀਤਾ ਜਾਂਦਾ।

ਇਥੋਂ ਹੁੰਦੇ ਹੋਏ ਆਪ ਬਿੰਦਰਾਬਨ ਤੇ ਫੇਰ ਗੋਰਖ ਮਤੇ ਗਏ। ਇਹ ਜੋਗੀਆਂ ਦਾ ਪ੍ਰਸਿੱਧ ਟਿਕਾਣਾ ਸੀ। ਇਸ ਸਮੇਂ ਜੋਗੀਆਂ ਦੇ ਮਤ ਦਾ ਬੜਾ ਜ਼ੋਰ ਸੀ। ਉਹ ਰਿੱਧੀਆਂ ਸਿੱਧੀਆਂ ਦਿਖਾ ਕੇ ਲੋਕਾਂ ਨੂੰ ਰੱਬੀ ਯਾਦ ਤੋਂ ਦੁਰਾਡੇ ਲੈ ਜਾ ਰਹੇ ਸਨ। ਸਿੱਧਾਂ ਨੇ ਗੁਰੂ ਜੀ ਨੂੰ ਆਪਣੇ ਮਤ ਵਿਚ ਲੈ ਆਉਣ ਲਈ ਬੜਾ ਜ਼ੋਰ ਲਾਇਆ। ਕਈ ਕਈ ਕਰਾਮਾਤਾਂ ਦੱਸੀਆਂ, ਪਰ ਸਤਿਗੁਰੂ ਜੀ ਦੀ ਕਰਾਮਾਤ 'ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ

ਛਾਗੀ॥ ਇਸੁ ਆਗੈ ਕੋ ਨ ਟਿਕੈ ਵੇਕਾਰੀ॥' (ਸੋਰਠਿ ਮ: ੫, ਪੰਨਾ ੬੨੮) ਅੱਗੇ ਕੋਈ ਪੇਸ਼ ਨਾ ਗਈ। ਅੰਤ ਨੂੰ ਸਿੱਧਾਂ ਨੇ ਗੁਰੂ ਜੀ ਅੱਗੇ ਸਿਰ ਨਿਵਾਇਆ। ਇਥੇ ਕੇਸਰੀ ਨਿਸ਼ਾਨ ਵਾਲਾ ਪਿੱਪਲ ਆਪ ਜੀ ਦੀ ਯਾਦ ਵਿਚ ਅੱਜ ਤਾਈਂ ਮੌਜੂਦ ਹੈ।

ਇਥੋਂ ਆਪ ਬਨਾਰਸ ਪੁੱਜੇ, ਜੋ ਹਿੰਦੂਆਂ ਦਾ ਬੜਾ ਭਾਰੀ ਤੀਰਥ ਹੈ। ਇਥੇ ਪੰਡਤ ਚਤਰ ਦਾਸ ਨੂੰ ਸਾਲਗਰਾਮ ਤੇ ਤੁਲਸੀ ਦੀ ਪੂਜਾ ਤੋਂ ਹਟਾ ਸੱਚੇ ਰਸਤੇ ਪਾਇਆ ਤੇ 'ਦਖਣੀ ਓਅੰਕਾਰੁ' ਦੁਆਰਾ ਉਪਦੇਸ਼ ਕੀਤਾ। ਫਿਰ ਗਯਾ ਗਏ ਤੇ ਉਥੇ ਪੰਡਤਾਂ ਨੂੰ ਉਪਦੇਸ਼ ਦਿੱਤਾ।

ਗਯਾ ਤੋਂ ਹੁੰਦੇ ਹੋਏ ਆਪ ਕਾਮਰੂਪ ਦੇਸ ਨੂੰ ਪੁੱਜੇ। ਇਥੇ 'ਨੂਰਸ਼ਾਹ' ਨਾਮੇ ਰਾਣੀ ਰਾਜ ਕਰਦੀ ਸੀ, ਇਹ ਜਾਦੂਗਰਾਂ ਦਾ ਦੇਸ ਸੀ। ਨੂਰਸ਼ਾਹ ਨੇ ਗੁਰੂ ਜੀ ਨੂੰ ਆਪਣੇ ਜਾਦੂਆਂ ਦੇ ਜ਼ੋਰ ਨਾਲ ਕਾਬੂ ਕਰਨ ਦਾ ਬੜਾ ਜਤਨ ਕੀਤਾ, ਪਰ ਕੋਈ ਪੇਸ਼ ਨਾ ਗਈ। ਫਿਰ ਆਪਣੇ ਧਨ ਤੇ ਦੌਲਤ ਨਾਲ ਕਾਬੂ ਕਰਨਾ ਚਾਹਿਆ, ਪਰ ਗੁਰੂ ਜੀ ਦੀ ਬਾਣੀ ਤੇ ਉਪਦੇਸ਼ ਅੱਗੇ ਉਸਦਾ ਕੋਈ ਦਾਉ ਨਾ ਚੱਲਿਆ। ਇਸ ਤੇ ਆਪਣੀ ਭੁਲ ਨੂੰ ਮੰਨ, ਗਲ ਵਿਚ ਪੱਲਾ ਪਾ ਚਰਨੀਂ ਆ ਡਿੱਗੀ। ਸਤਿਗੁਰਾਂ ਨੇ ਸੱਚੇ ਮਾਰਗ ਦਾ ਉਪਦੇਸ਼ ਦਿਤਾ, ਜਾਦੂ ਟੂਣੇ ਕਰਨੇ ਮਨ੍ਹਾ ਕੀਤੇ ਅਤੇ ਇਨਸਾਫ਼ ਤੇ ਫ਼ਰਜ਼-ਸ਼ਨਾਸੀ ਨਾਲ ਜੀਵਨ ਬਤੀਤ ਕਰਨ ਦੀ ਆਗਿਆ ਕੀਤੀ।

ਇਸ ਮਿਸ਼ਨ ਦੇ ਦੌਰੇ ਤੋਂ ਵਾਪਸ ਆਉਂਦੇ ਹੋਏ ਆਪ ਪਾਕਪਟਨ ਸ਼ੇਖ਼ ਬਰਾਹਮ ਨੂੰ ਮਿਲੇ, ਜੋ ਸ਼ੇਖ਼ ਫ਼ਰੀਦ ਜੀ ਦੀ ਗੱਦੀ ਤੇ ਸਨ ਅਤੇ ਸ਼ੇਖ਼ ਫ਼ਰੀਦ ਸਾਨੀ ਅਖਵਾਉਂਦੇ ਸਨ। ਆਪ ਦੀ ਸ਼ੇਖ਼ ਜੀ ਨਾਲ ਧਰਮ ਚਰਚਾ ਹੋਈ ਅਤੇ ਸ਼ੇਖ਼ ਜੀ ਨੂੰ ਆਪਣਾ ਉਪਦੇਸ਼ ਦੇ ਕੇ, ਰਿਆਸਤ ਬੋਸ਼ਹਿਰ ਪੁਜੇ, ਇਥੇ ਝੰਡੇ ਬਾਢੀ ਨੂੰ ਉਪਦੇਸ਼ ਦਿਤਾ। ਫਿਰ ਮਰਦਾਨੇ ਦੇ ਜ਼ੋਰ ਦੇਣ ਤੇ ਆਪ ਤਲਵੰਡੀ ਵਾਪਸ ਆਏ। ਮਾਤਾ ਪਿਤਾ ਦੇ ਚਰਨ ਚੁੰਮੇ ਤੇ ਉਨ੍ਹਾਂ ਦੇ ਮਜਬੂਰ ਕਰਨ ਤੇ ਕੁਝ ਦਿਨ ਘਰ ਠਹਿਰੇ।

ਆਪ ਦੇ ਮਿਸ਼ਨ ਦਾ ਦੂਜਾ ਚੱਕਰ ਹੁਣ ਲਹਿੰਦੇ ਵੱਲ ਸ਼ੁਰੂ ਹੋਇਆ। ਇਸ ਦੌਰੇ ਵਿਚ ਆਪ ਫਿਰ ਭਾਈ ਲਾਲੋ ਪਾਸ ਐਮਨਾਬਾਦ(ਸੈਦਪੁਰ) ਪੁਜੇ। ਇਨ੍ਹਾਂ ਦਿਨਾਂ ਵਿਚ ਪਠਾਣਾਂ ਵਲੋਂ ਇਸ ਇਲਾਕੇ ਵਿਚ ਬੜਾ ਜ਼ੁਲਮ ਹੋ ਰਿਹਾ ਸੀ। ਬਾਬਰ ਭੀ ਚੜ੍ਹਾਈ ਕਰ ਕੇ ਆ ਪੁਜਾ ਤੇ ਇਸ ਨੇ ਦੇਸ ਨੂੰ ਲੁਟਿਆ ਤੇ ਬਰਬਾਦ ਕੀਤਾ। ਇਸ 'ਬਾਬਰਵਾਣੀ' ਵਿਚ ਗੁਰੂ ਜੀ ਤੇ ਮਰਦਾਨਾ ਭੀ ਬਾਬਰ ਦੇ ਕੈਦੀ ਬਣੇ, ਚੱਕੀਆਂ ਪੀਠੀਆਂ ਤੇ ਸਿਰ 'ਤੇ ਪੰਡਾਂ ਚੁਕੀਆਂ। ਮੀਰ ਖ਼ਾਨ ਦਰੋਗਾ ਜੇਲ੍ਹ ਨੇ ਇਨ੍ਹਾਂ ਦਾ ਨਿਰਾਲਾ ਢੰਗ ਵੇਖ ਕੇ ਬਾਬਰ ਨੂੰ ਇਤਲਾਹ ਦਿਤੀ। ਬਾਬਰ ਨੇ ਜਦ ਦਰਸ਼ਨ ਕੀਤੇ ਤਾਂ ਆਪਣੀ ਕਰਨੀ ਉਤੇ ਸ਼ਰਮਿੰਦਾ ਹੋਇਆ ਤੇ ਖਿਮਾਂ ਮੰਗੀ। ਬਾਬਰ ਨੇ ਗੁਰੂ ਜੀ ਦੀ ਭੇਟਾ ਬਹੁਤ ਕੁਝ ਕਰਨ ਦਾ ਜਤਨ ਕੀਤਾ, ਪਰ ਆਪ ਨੇ ਕੁਝ ਵੀ ਕਬੂਲ ਨਾ ਕੀਤਾ ਤੇ ਸੈਦਪੁਰ ਦੇ ਸਾਰੇ ਕੈਦੀ ਛੱਡਣ ਲਈ ਬਾਬਰ ਨੂੰ ਆਗਿਆ ਕੀਤੀ, ਜੋ ਉਸ ਨੇ ਧੰਨ ਭਾਗ ਜਾਣ ਕੇ ਮੰਨੀ ਤੇ ਉਨ੍ਹਾਂ ਦਾ ਲੁਟ ਦਾ ਮਾਲ-ਅਸਬਾਬ ਭੀ ਮੋੜ ਦਿਤਾ। ਇਸ ਸਮੇਂ ਦੇ ਦਰਦਨਾਕ ਨਜ਼ਾਰੇ ਸੰਬੰਧੀ ਜੋ ਬਾਣੀ ਆਪ ਨੇ ਉਚਾਰੀ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੀ ਹੈ ਤੇ ਆਪ ਦੀ ਨਿਰਭੈਤਾ ਤੇ ਜ਼ਬਰਦਸਤ ਜਜ਼ਬਾਤ ਦਾ ਠੀਕ ਠੀਕ ਨਕਸ਼ਾ ਦਸਦੀ ਹੈ।

ਫਿਰ ਆਪ ਨੇ ਦੁਨੀਚੰਦ, ਲਾਹੌਰ ਦੇ ਲੱਖਾਂ ਪਤੀ ਨੂੰ ਸੱਚੇ ਮਾਰਗ 'ਤੇ ਪਾਇਆ। ਇਥੋਂ ਆਪ ਰਾਵੀ ਦੇ ਕਿਨਾਰੇ ਕੁਝ ਚਿਰ ਵਿਚਰਦੇ ਰਹੇ, ਫਿਰ 'ਕਰਤਾਰਪੁਰ'

(ਜ਼ਿ: ਗੁਰਦਾਸਪੁਰ[1]) ਦੀ ਨੀਂਹ ਰੱਖੀ। ਇਨ੍ਹਾਂ ਦਿਨਾਂ ਵਿਚ ਹੀ ਇਕ ਬਾਲਕ ਸੱਤ ਸਾਲ ਦੀ ਅਵਸਥਾ ਦਾ ਰੋਜ਼ ਆਪ ਦੇ ਸਤਸੰਗ ਵਿਚ ਆਇਆ ਕਰੇ, ਗੁਰੂ ਜੀ ਨੇ ਇਸਨੂੰ ਗੱਲ-ਬਾਤ ਕਰਨ ਤੇ ਬੜਾ ਸਿਆਣਾ ਵੇਖਿਆ ਤੇ ਮੇਹਰ ਵਿਚ ਆ ਕੇ ਨਾਮ ਭਾਈ ਬੁੱਢਾ ਰਖਿਆ ਜੋ ਮਗਰੋਂ ਬਾਬਾ ਬੁੱਢਾ ਜੀ ਦੇ ਨਾਮ ਨਾਲ ਸਿਖ ਇਤਿਹਾਸ ਦੇ ਪ੍ਰਸਿੱਧ ਚਮਕਦੇ ਹੀਰੇ ਬਣੇ। ਇਹ ਛੇਵੀਂ ਪਾਤਸ਼ਾਹੀ ਤਕ ਗੁਰਿਆਈ ਦਾ ਤਿਲਕ ਦਿੰਦੇ ਰਹੇ।

ਕਰਤਾਰਪੁਰ ਵਸਾਣ ਤੋਂ ਪਹਿਲਾਂ ਆਪ ਪ੍ਰਚਾਰ ਕਰਦੇ ਲੰਕਾ ਤਕ ਪੁਜੇ ਤੇ ਰਾਜਾ ਸ਼ਿਵਨਾਭ ਦੇ ਬਾਗ਼ ਵਿਚ ਜਾ ਡੇਰਾ ਲਾਇਆ। ਰਾਜੇ ਨੂੰ ਸਤ-ਉਪਦੇਸ਼ ਦੀ ਸਿਖਿਆ ਦਿਤੀ ਤੇ ਓਥੇ ਹੀ ਆਪ ਨੇ ਪ੍ਰਾਣ ਸੰਗਲੀ ਰਚੀ। ਵਾਪਸੀ ਤੇ ਸੁਮੇਰ ਪਰਬਤ 'ਤੇ ਫਿਰ ਸਿੱਧਾਂ ਨਾਲ ਮੇਲ ਹੋਇਆ, ਫਿਰ ਅੱਚਲ ਬਟਾਲੇ, ਸ਼ਿਵਰਾਤਰੀ ਦੇ ਮੇਲੇ 'ਤੇ ਜੋਗੀਆਂ ਨੂੰ ਰਿੱਧੀਆਂ ਸਿੱਧੀਆਂ ਦੇ ਛੱਡਣ ਅਤੇ ਇਕ ਵਾਹਿਗੁਰੂ ਦੇ ਸਿਮਰਨ ਦਾ ਉਪਦੇਸ਼ ਕੀਤਾ। ਇਥੇ ਜੋ ਜੋਗੀਆਂ ਨਾਲ ਚਰਚਾ ਹੋਈ, ਉਸਨੂੰ ਸਿਧ ਗੋਸਟਿ ਦੀ ਬਾਣੀ ਵਿਚ ਦਰਜ ਕੀਤਾ ਹੈ।

ਫਿਰ ਆਪ ਸ੍ਰੀ ਨਗਰ ਕਸ਼ਮੀਰ ਨੂੰ ਗਏ। ਉਥੋਂ ਦੇ ਮਸ਼ਹੂਰ ਪੰਡਤ ਬ੍ਰਹਮ ਦਾਸ ਤੇ ਹੋਰ ਲੋਕਾਂ ਨੂੰ ਆਪਣੀ ਸਿਖਿਆ ਦਿਤੀ। ਇਥੋਂ ਹੁੰਦੇ ਹੋਏ ਮੱਕੇ ਸ਼ਰੀਫ਼ ਜਾ ਪੁੱਜੇ। ਉਥੇ ਕਾਜ਼ੀ ਨਾਲ ਬੜੀ ਸੁਆਦੀ ਚਰਚਾ ਹੋਈ ਤੇ ਮੱਕੇ ਸ਼ਰੀਫ਼ ਦੇ ਕਾਜ਼ੀ ਨੂੰ ਭੀ ਆਪਣਾ ਲੋਹਾ ਮਨਾ ਕੇ ਮਦੀਨਾ, ਰੂਮ ਤੇ ਬਗ਼ਦਾਦ ਵੱਲ ਜਾ ਉਪਦੇਸ਼ ਕੀਤਾ, ਉਥੇ ਭੀ ਕਾਜ਼ੀਆਂ ਨੂੰ ਸੱਚ ਦਾ ਉਪਦੇਸ਼ ਦੇ ਕੇ ਮੁੜ ਹਿੰਦੁਸਤਾਨ ਨੂੰ ਆਏ। ਵਾਪਸੀ ਤੇ ਹਸਨ-ਅਬਦਾਲ (ਪੰਜੇ ਸਾਹਿਬ) ਵਿਚ ਵਲੀ ਕੰਧਾਰੀ ਨੂੰ ਸਿਧੇ ਰਾਹ ਪਾਇਆ। ਸਿਆਲਕੋਟ ਵਿਚ ਹਮਜ਼ਾ ਗ਼ੌਸ ਨੂੰ ਨਿਵਾਇਆ ਤੇ ਮੁਲਤਾਨ ਵਿਚ ਫ਼ਕੀਰਾਂ ਨੂੰ ਸੱਚੇ ਰਸਤੇ ਪਾ ਕੇ ਮੁੜ ਕਰਤਾਰਪੁਰ ਆ ਕੇ ਬਾਗ਼-ਪਰਵਾਰ ਵਿਚ ਰਹਿਣ ਲਗੇ ਤੇ ਖੇਤੀ-ਬਾੜੀ ਕਰਨ ਲਗ ਪਏ। ਜਿਥੇ ਜਿਥੇ ਆਪ ਗਏ, ਸਤਸੰਗ ਨੂੰ ਕਾਇਮ ਰੱਖਣ ਲਈ ਗੁਰਦੁਆਰਾ ਬਣਾਉਣ ਦੀ ਆਗਿਆ ਕਰਦੇ ਗਏ ਅਤੇ ਗੁਰਦੁਆਰੇ ਵਿਚ ਆਏ ਗਏ ਦੀ ਸੇਵਾ ਵਾਸਤੇ ਲੰਗਰ ਜਾਰੀ ਰੱਖਣ ਦੀ ਆਗਿਆ ਭੀ ਕੀਤੀ।

ਕਰਤਾਰਪੁਰ ਸੰਗਤਾਂ ਦੀ ਆਵਾਜਾਈ ਬਹੁਤ ਹੋ ਗਈ। ਇਥੇ ਹੀ ਲਹਿਣਾ ਜੀ ਭੀ ਗੁਰੂ ਜੀ ਦੀ ਚਰਨੀਂ ਆ ਲਗੇ ਅਤੇ ਕਈ ਕਰੜੇ ਇਮਤਿਹਾਨਾਂ ਵਿਚੋਂ ਪੂਰੇ ਉਤਰ ਕੇ ਲਹਿਣਾ ਜੀ ਗੁਰਿਆਈ ਦੇ ਮਾਲਕ ਬਣ ਕੇ ਗੁਰੂ ਅੰਗਦ ਜੀ ਅਖਵਾਏ।

ਆਪ ਨੇ ੨੩ ਅੱਸੂ (ਅੱਸੂ ਸੁਦੀ ੧੦) ਸੰਮਤ ੧੫੯੬ ਮੁਤਾਬਕ ੧੫੩੯ ਈਸਵੀ ਨੂੰ ਅਕਾਲ ਚਲਾਣਾ ਕੀਤਾ। ਆਪ ਦੀ ਨੇਕ ਜ਼ਿੰਦਗੀ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੇ ਅੰਦਰ ਇੰਨਾ ਪਿਆਰ ਪਾ ਦਿਤਾ ਕਿ ਇਸ ਸਮੇਂ ਦੋਹਾਂ ਵਿਚ ਝਗੜਾ ਪੈ ਗਿਆ। ਹਿੰਦੂ ਆਖਣ ਗੁਰੂ ਜੀ ਸਾਡੇ ਸਨ ਤੇ ਮੁਸਲਮਾਨ ਆਖਣ ਸਾਡੇ। ਦੋਹਾਂ ਨੇ ਅਪਣੱਤ ਨੂੰ ਪੂਰਾ ਕਰਨ ਦੀ ਖ਼ਾਤਰ ਆਪੋ ਆਪਣੇ ਖ਼ਿਆਲਾਂ ਅਨੁਸਾਰ ਸਮਾਧ ਤੇ ਮਕਬਰਾ ਬਣਾਇਆ। ਪਰ ਗੁਰੂ ਜੀ ਦੀ ਇਹ ਰਜ਼ਾ ਨਹੀਂ ਸੀ, ਸੋ ਰਾਵੀ ਦੋਹਾਂ ਨੂੰ ਰੋੜ੍ਹ ਕੇ ਲੈ ਗਈ।

ਆਪ ਨੇ ਕਈ ਪ੍ਰਕਾਰ ਦੀ ਵਿਦਿਆ ਪਾਈ। ਰੱਬੀ ਗਿਆਨ ਦਾ ਅਤੁੱਟ ਪਰਵਾਹ ਅਤੇ ਮਨੁੱਖਾਂ ਦੇ ਸੁਭਾਉ ਨੂੰ ਪਛਾਣਨ ਦੀ ਅਦੁਤੀ ਸ਼ਕਤੀ ਆਪ ਪਾਸ ਸੀ। ਆਪ ਨੇ

---

੧. ਅੱਜ-ਕੱਲ੍ਹ ਇਹ ਨਾਰੋਵਾਲ ਤਹਿਸੀਲ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਵਿੱਚ ਹੈ।

ਕਈ ਦੇਸਾਂ ਤੇ ਮਜ਼ਬਾਂ ਦੇ ਆਗੂਆਂ ਨਾਲ ਧਰਮ-ਚਰਚਾ ਕੀਤੀ, ਆਪ ਇਸ ਚਰਚਾ ਵਿਚ ਸਦਾ ਉੱਚੇ ਰਹੇ ਅਤੇ ਆਪ ਨਾਲ ਚਰਚਾ ਕਰਨ ਵਾਲੇ ਆਪ ਦੇ ਗਿਆਨ ਅਤੇ ਨੇਕ ਸੁਭਾਉ ਅੱਗੇ ਸਦੀਵ ਨਿੰਵਦੇ ਰਹੇ।

ਆਪ ਨੇ ਚਾਰ ਵਰਣਾਂ ਦੇ ਭੇਦ ਮਿਟਾ ਦਿਤੇ। ਬਾਣੀ ਦੇ ਗ੍ਰਹਿਣ ਕਰਨ ਲਈ ਸੱਚ, ਪ੍ਰੇਮ, ਨਿਮਰਤਾ, ਗਰੀਬੀ, ਰਜ਼ਾ ਵਿਚ ਰਹਿਣਾ, ਏਕਤਾ ਅਤੇ ਮਨੁੱਖ ਮਾਤਰ ਦੀ ਸੇਵਾ—'ਏਕੁ ਪਿਤਾ ਏਕਸ ਕੇ ਹਮ ਬਾਰਿਕ' (ਸੋਰਠਿ ਮ: ੫, ਪੰਨਾ ੬੧੧) ਦਾ ਉਪਦੇਸ਼ ਦ੍ਰਿੜਾਇਆ। ਵੇਦਾਂ ਕਤੇਬਾਂ ਦੀਆਂ ਸਮਝ ਤੋਂ ਪਰ੍ਹੇ ਤੇ ਔਖੀਆਂ ਬਾਣੀਆਂ ਦੀ ਬਜਾਏ ਆਪਣੀ ਬੋਲੀ ਵਿਚ ਰੱਬ ਨੂੰ ਯਾਦ ਕਰਨ ਦਾ ਉਪਦੇਸ਼ ਦਿੱਤਾ। ਰੱਬੀ ਸਿਮਰਨ ਦੇ ਨਾਲ ਹੀ ਭਲੇ ਪੁਰਸ਼ਾਂ ਦੀ ਸੰਗਤ, ਸੱਚੀ ਵਰਤੋਂ, ਸੰਤੋਖ ਅਤੇ ਆਪਣੇ ਮਨ ਤੇ ਕਾਬੂ ਪਾਣ ਉਤੇ ਜ਼ੋਰ ਦਿਤਾ। ਇਉਂ ਸਭਨਾਂ ਦੇ ਸਾਂਝੇ ਗੁਰੂ ਨਾਨਕ ਨੇ ਸਭਨਾਂ ਲਈ ਸਾਂਝਾ ਅਤੇ ਸੁਖਾਲਾ ਧਰਮ ਦਾ ਰਸਤਾ ਦਿਖਾਇਆ।

ਸਭ ਤੋਂ ਵਿਸ਼ੇਸ਼ ਗੱਲ ਇਹ ਹੈ ਕਿ ਆਪ ਨੇ ਆਪ ਗ੍ਰਿਹਸਤੀ ਹੋ ਕੇ ਸਭ ਤੋਂ ਉੱਚਾ ਜੀਵਨ ਬਤੀਤ ਕੀਤਾ ਅਤੇ ਗ੍ਰਿਹਸਤ ਵਿਚ ਹੀ ਪ੍ਰਮਾਰਥ ਨੂੰ ਹਾਸਲ ਕਰਨ ਦਾ ਅਮਲੀ ਸਬੂਤ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਦੀ ਜੋ ਬਾਣੀ ਹੈ, ਉਸ ਦੇ ਨਾਲ 'ਮਹਲਾ ੧' ਲਿਖਿਆ ਹੈ। ਇਹ ਬਾਣੀ ਸਿਰੀ ਰਾਗੁ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸੁ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲੁ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ ਤੇ ਪ੍ਰਭਾਤੀ ਰਾਗਾਂ ਵਿਚ ਹੈ। ਇਸ ਤੋਂ ਇਲਾਵਾ ਸਲੋਕ ਸਹਸਕ੍ਰਿਤੀ, ਸਵੱਯੇ ਅਤੇ ਸਲੋਕ ਵਾਰਾਂ ਤੇ ਵਧੀਕ ਵਿਚ ਭੀ ਹੈ। ਸਤਿਗੁਰੂ ਜੀ ਦੀ ਬਾਣੀ ਹਿੰਦੀ, ਫ਼ਾਰਸੀ, ਸੰਸਕ੍ਰਿਤ ਅਤੇ ਪੰਜਾਬੀ ਵਿਚ ਹੈ। ਆਪ ਦੀ ਰਚਨਾ 'ਜਪੁਜੀ ਸਾਹਿਬ' ਸਿੱਖਾਂ ਦੇ ਨਿਤਨੇਮ ਦੀ ਬਾਣੀ ਅਤੇ ਰੱਬੀ ਗਿਆਨ ਦਾ ਅਮੋਲਕ ਭੰਡਾਰ ਹੈ।

## ਸਿੱਖੀ ਦੇ ਖ਼ਾਸ ਅਸੂਲ

ਸਿੱਖੀ ਦੇ ਖ਼ਾਸ ਅਸੂਲ ਜੋ ਗੁਰੂ ਜੀ ਨੇ ਦੱਸੇ, ਉਹ ਇਹ ਹਨ:

(੧) ਰੱਬ ਇਕ ਹੈ ਅਤੇ ਹਰ ਥਾਂ ਵਿਆਪਕ ਹੈ:

**ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥** *(ਪੰਨਾ ੩੫੦)*

(੨) ਸਾਰੇ ਮਨੁੱਖ ਬਰਾਬਰ ਹਨ।

(੩) ਇਸਤ੍ਰੀ ਅਤੇ ਪੁਰਸ਼ ਬਰਾਬਰ ਹਨ।

(੪) ਪਾਪਾਂ ਦਾ ਸੋਮਾ ਹੰਕਾਰ ਹੈ।

(੫) ਸੰਸਾਰ ਨੂੰ ਰੱਬ ਦਾ ਘਰ ਸਮਝ, ਸਭ ਦੀ ਸੇਵਾ ਕਰਨੀ ਅਮਲੀ ਸਿਮਰਨ ਹੈ।

(੬) ਸੰਸਾਰ ਦੇ ਕਾਰੋਬਾਰ ਕਰਦਿਆਂ ਹੋਇਆਂ ਸੱਚਾ, ਪਵਿਤ੍ਰ ਤੇ ਨੇਕ ਜੀਵਨ ਬਤੀਤ ਕਰਨਾ ਹੀ ਸਭ ਤੋਂ ਚੰਗਾ ਧਰਮ ਹੈ।

## ਉੱਦੋ ਸਾਹ

ਅਸਲ ਵਿਚ ਤਾਂ ਉੱਦੋ ਸਾਹ ਦਾ ਭਾਵ ਹੌਸਲੇ ਵਾਲਾ ਜਾਂ ਹੰਕਾਰੀ ਸ਼ਾਹ ਤੋਂ ਹੈ ਅਤੇ ਦਸਿਆ ਹੈ ਕਿ ਅਜਿਹੇ ਸ਼ਾਹ ਦੇ ਘਰ ਦ੍ਵੈਖ ਆਦਿਕ ਅਵਗੁਣਾਂ ਦੀ ਤੋਟ ਨਹੀਂ ਹੁੰਦੀ, ਪਰ ਕਈਆਂ ਦਾ ਖ਼ਿਆਲ ਹੈ ਕਿ ਇਥੇ ਇਸ਼ਾਰਾ ਇਕ ਊਧੋ ਸ਼ਾਹ ਨਾਮੀ ਸ਼ਾਹੂਕਾਰ ਵੱਲ ਹੈ, ਜੋ ਬੜਾ ਧਨ-ਪਾਤਰ ਸੀ। ਕੁੜੀਆਂ ਤੇ ਰੈਨਾਂ ਦਾ ਘਮੱਚੜਾ ਉਸ ਦੇ ਘਰ ਰਹਿੰਦਾ ਸੀ, ਪਰ ਉਸ ਦੀ ਅਮੀਰੀ ਕੀ ਸੀ ? ਕਿਹਾ ਜਾਂਦਾ ਹੈ ਕਿ ਧੋਖੇ ਤੇ ਫ਼ਰੇਬ ਨਾਲ ਰੁਪਏ ਖੱਟਦਾ ਸੀ, ਅਮਾਨਤਾਂ ਰੱਖਦਾ ਤੇ ਫਿਰ ਗਰੀਬਾਂ, ਅਨਾਥਾਂ ਤੇ ਵਿਧਵਾਵਾਂ ਦਾ ਰੁਪਇਆ ਹਜ਼ਮ ਕਰਨ ਲਈ ਦਿਵਾਲਾ ਕੱਢ ਦਿੰਦਾ ਸੀ। ਇਉਂ ਪਹਿਲੇ ਤਾਂ ਉਸ ਦੀ ਅਮੀਰੀ ਦੀ ਧੂੰਮ ਵਿਚ ਕਈ ਉਸ ਦੇ ਘਰ ਖੁਲ੍ਹਾ ਅੰਨ ਖਾਂਦੇ ਤੇ ਧੁੰਮਾਂ ਪਾਉਂਦੇ ਸਨ, ਪਰ ਜਦ ਉਹ ਦਿਵਾਲਾ ਕੱਢ ਬੈਠਦਾ ਸੀ ਤਾਂ ਜਿਨ੍ਹਾਂ ਯਤੀਮਾਂ ਤੇ ਵਿਧਵਾਵਾਂ ਦਾ ਰੁਪਇਆ ਇਉਂ ਬਰਬਾਦ ਹੋ ਜਾਂਦਾ ਸੀ, ਉਹ ਸਿਆਪੇ ਕਰਦੇ ਸਨ :

**ਉਦੋ ਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੨)*

## ਬਾਬਰ—ਬਾਬਰਵਾਣੀ

ਬਾਬਰ ਮੁਗ਼ਲੀਆ ਖ਼ਾਨਦਾਨ ਦਾ ਪਹਿਲਾ ਤੇ ਬੜਾ ਉੱਘਾ ਬਾਦਸ਼ਾਹ ਹੋਇਆ ਹੈ। ਇਸ ਦਾ ਅਸਲੀ ਵਤਨ ਤੁਰਕਿਸਤਾਨ ਸੀ ਤੇ ਖੁਰਾਸਾਨ ਇਸ ਦੀ ਜਨਮ-ਭੂਮੀ ਸੀ। ਇਸ ਦੇ ਪਿਤਾ ਦਾ ਨਾਮ ਉਮਰ ਸ਼ੇਖ਼ ਸੀ। ਇਹ ਮੱਧ ਏਸ਼ੀਆ ਦੇ ਇਲਾਕੇ ਫਰਘਾਨਾ ਦਾ ਬਾਦਸ਼ਾਹ ਸੀ। ਬਾਬਰ ੧੫ ਫ਼ਰਵਰੀ ੧੪੮੩ ਈਸਵੀ ਨੂੰ ਪੈਦਾ ਹੋਇਆ। ਇਸ ਦਾ ਅਸਲੀ ਨਾਮ ਮੁਹੰਮਦ ਜ਼ਹੂਰੁਦ ਦੀਨ ਸੀ। ਕਹਿੰਦੇ ਹਨ ਜਦੋਂ ਇਸ ਦਾ ਪਿਤਾ ਗੁਜ਼ਰਿਆ ਓਦੋਂ ਇਸ ਦੀ ਉਮਰ ਤੇਰ੍ਹਾਂ ਵਰ੍ਹੇ ਦੀ ਸੀ। ਇਸ ਕਰਕੇ ਇਸ ਦੇ ਚਾਚੇ ਨੇ ਇਸ ਦਾ ਰਾਜ ਭਾਗ ਸੰਭਾਲ ਲਿਆ। ਜਦ ਇਹ ਜਵਾਨ ਹੋਇਆ ਤਦ ਇਸ ਨੇ ਆਪਣਾ ਵਿਰਸਾ ਵਾਪਸ ਲੈਣ ਦਾ ਜਤਨ ਕੀਤਾ, ਪਰ ਇਸ ਨੂੰ ਸਫਲਤਾ ਨਾ ਹੋਈ। ਆਖ਼ਰ ਇਸ ਨੇ ਆਪਣੇ ਭਾਗ ਦੀ ਪ੍ਰੀਖਿਆ ਲਈ ਆਪਣੇ ਕੁਝ ਦੇਸ ਵਾਸੀਆਂ ਨੂੰ ਅਫ਼ਗਾਨਿਸਤਾਨ ਉਤੇ ਸੰਨ ੧੫੦੪ ਈ: ਵਿਚ ਹਮਲਾ ਕਰਨ ਲਈ ਪ੍ਰੇਰਿਆ, ਇਸ ਵਿਚ ਇਸ ਨੂੰ ਸਫਲਤਾ ਹੋਈ ਤੇ ਇਹ ਅਫ਼ਗਾਨਿਸਤਾਨ ਦੇ ਕਾਫ਼ੀ ਹਿੱਸੇ ਦਾ ਮਾਲਕ ਬਣ ਗਿਆ। ਇਹ ਬੜਾ ਜੋਧਾ ਤੇ ਦਲੇਰ ਸੀ ਤੇ ਆਪਣੇ ਸਾਥੀਆਂ ਨਾਲ ਬੜੀ ਖੁਲ੍ਹ-ਦਿਲੀ ਤੇ ਪਿਆਰ ਨਾਲ ਵਰਤਾਉ ਕਰਦਾ ਸੀ।

ਜਦ ਇਹ ਅਫ਼ਗਾਨਿਸਤਾਨ ਵਿਚ ਆਪਣਾ ਸਿੱਕਾ ਬਿਠਾ ਚੁਕਾ, ਤਦ ਇਸ ਦੀਆਂ ਅੱਖਾਂ ਹਿੰਦੁਸਤਾਨ ਵੱਲ ਲੱਗਣ ਲਗ ਪਈਆਂ। ਇਸ ਦੇ ਕਈ ਕਾਰਨ ਸਨ। ਇਕ ਤਾਂ ਹਿੰਦ ਬੜਾ ਪ੍ਰਸਿੱਧ ਧਨ-ਪਾਤਰ ਦੇਸ ਸੀ, ਦੂਜੇ ਇਥੋਂ ਦੇ ਰਾਜਪੂਤ ਭੀ ਘਰੋਗੀ ਲੜਾਈ ਵਿਚ ਲਗੇ ਹੋਏ ਸਨ ਤੇ ਪਠਾਣ ਬਾਦਸ਼ਾਹ ਦਾ ਪ੍ਰਬੰਧ ਭੀ ਨਿਕੰਮਾ ਹੋ ਚੁਕਾ ਸੀ, ਇਸ ਰਾਜ-ਪ੍ਰਬੰਧ ਵਿਚ ਕਈ ਉੱਘੇ ਅਫ਼ਸਰ ਇਬਰਾਹੀਮ ਲੋਧੀ ਤੋਂ ਨਰਾਜ਼ ਹੋ ਚੁਕੇ ਸਨ ਤੇ ਬਾਬਰ ਨੂੰ ਦੇਸ 'ਤੇ ਚੜ੍ਹਾਈ ਕਰਨ ਲਈ ਪ੍ਰੇਰਨਾ ਦੇ ਰਹੇ ਸਨ। ਬਾਬਰ ਨੇ ਹਿੰਦੁਸਤਾਨ ਉਤੇ ਪੰਜ ਹਮਲੇ ਕੀਤੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਰਾਗ ਆਸਾ ਮ: ੧ ਅਸਟਪਦੀਆ ਵਿਚ, ਜਿਥੇ ਇਸ ਦੇ ਹਮਲੇ ਦਾ ਜ਼ਿਕਰ ਹੈ, ਉਹ ਤੀਜਾ ਹਮਲਾ ਹੈ, ਜੋ ਸੰਮਤ ੧੫੭੮ ਬਿ: ਵਿਚ ਹੋਇਆ। ਜੋ ਦਸ਼ਾ ਲੋਕਾਂ ਦੀ ਇਸ ਹਮਲੇ ਵੇਲੇ ਹੋਈ, ਉਸ ਦਾ ਨਕਸ਼ਾ ਆਸਾ ਰਾਗ ਤੇ ਤਿਲੰਗ ਰਾਗ ਵਿਚ ਕਈਆਂ ਸ਼ਬਦਾਂ ਵਿਚ ਦਿਤਾ ਹੋਇਆ ਹੈ। ਜਿਹਾ ਕਿ 'ਜੈਸੀ ਮੈ ਆਵੈ ਖਸਮ ਕੀ ਬਾਣੀ', 'ਕਹਾ ਸੁ ਖੇਲ ਤਬੇਲਾ ਘੋੜੇ', 'ਖੁਰਾਸਾਨ ਖਸਮਾਨਾ ਕੀਆ', 'ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥ ਸੇ ਸਿਰ ਕਾਤੀ ਮੁਨੀਅਨਿ ਗਲ ਵਿਚਿ ਆਵੈ ਧੂੜਿ॥'

ਬਾਬਰ ਦੇ ਹਮਲੇ ਨਾਲ ਪੈਦਾ ਹੋਈ ਦਸ਼ਾ ਤੇ ਕੁਰਲਾਹਟ ਦਾ ਨਾਮ 'ਬਾਬਰ-ਵਾਣੀ' ਕਰਕੇ ਪ੍ਰਸਿੱਧ ਹੋਇਆ।

ਬਾਬਰ ਦਾ ਆਖ਼ਰੀ ਹਮਲਾ ੧੫੨੬ ਈ: ਵਿਚ ਹੋਇਆ। ਇਸ ਹਮਲੇ ਦੀ ਆਖ਼ਰੀ ਲੜਾਈ ਪਾਨੀਪਤ ਦੀ ਰਣਭੂਮੀ ਵਿਚ ਹੋਈ। ਇਕ ਪਾਸੇ ਬਾਬਰ ਤੇ ਉਸ ਦੀ ਸੈਨਾ ਸੀ ਤੇ ਦੂਜੇ ਬੰਨੇ ਇਬਰਾਹੀਮ ਲੋਧੀ ਪਠਾਣ ਹਾਕਮ। ਕਿਹਾ ਜਾਂਦਾ ਹੈ ਕਿ ਬਾਬਰ ਦੀ ਫ਼ੌਜ ੧੨੦੦੦ ਸੀ ਤੇ ਇਬਰਾਹੀਮ ਲੋਧੀ ਦੀ ੧੦੦੦੦੦, ਪਰ ਇਸ ਯੁਧ ਵਿਚ ਬਾਬਰ ਦੀ ਜਿੱਤ ਹੋਈ ਤੇ ਹਿੰਦ ਦਾ ਰਾਜ ਪਠਾਣਾਂ ਦੇ ਹੱਥੋਂ ਨਿਕਲ ਕੇ ਮੁਗ਼ਲਾਂ ਦੇ ਹੱਥ ਆ ਗਿਆ। ਮੁਗ਼ਲ ਖ਼ਾਨਦਾਨ ਨੇ ਤਿੰਨ ਸੌ ਬਰਸ ਤਕ ਹਿੰਦ 'ਤੇ ਰਾਜ ਕੀਤਾ। ਹਮਾਯੂੰ, ਅਕਬਰ, ਜਹਾਂਗੀਰ, ਸ਼ਾਹ ਜਹਾਨ, ਔਰੰਗਜ਼ੇਬ ਤੇ ਬਹਾਦਰ ਸ਼ਾਹ ਇਸੇ ਖ਼ਾਨਦਾਨ ਦੇ ਉੱਘੇ ਸ਼ਹਿਨਸ਼ਾਹ ਹੋਏ ਹਨ। ਇਸ ਰਾਜ ਦਾ ਖ਼ਾਤਮਾ ਅਸਲ ਵਿਚ ਸਿੱਖਾਂ ਤੇ ਮਰਹੱਟਿਆਂ ਦੇ ਹੱਥੋਂ ਹੋਇਆ, ਪਰ ਇਸ ਖ਼ਾਨਦਾਨ ਦੇ ਹਾਕਮ ਨਾਮ-ਧਰੀਕ ੧੮੫੭ ਈ: ਤਕ ਦਿੱਲੀ ਵਿਚ ਗ਼ਦਰ ਦੇ ਹੋਣ ਤਕ ਰਾਜ ਕਰਦੇ ਰਹੇ। ਗ਼ਦਰ ਦੇ ਸਮੇਂ ਇਨ੍ਹਾਂ ਦਾ ਖੁਰਾ ਖੋਜ ਹੀ ਮੁਕਾ ਦਿਤਾ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਬਾਬਰ ਦੇ ਹਮਲਿਆਂ ਦੇ ਸਮੇਂ ਹੀ ਇਕ ਵੇਰਾਂ ਪਕੜ ਕੇ ਕੈਦ ਕਰ ਦਿਤੇ ਗਏ ਸਨ। ਜਦ ਬਾਬਰ ਨੂੰ ਇਸ ਇਲਾਹੀ-ਜੋਤ ਦੀ ਕੈਦ ਬਾਬਤ ਪਤਾ ਲੱਗਾ, ਤਾਂ ਭੁੱਲ ਬਖ਼ਸ਼ਵਾਈ ਤੇ ਬਹੁਤ ਕੁਝ ਦੇਣਾ ਚਾਹਿਆ, ਪਰ ਸੱਚੇ ਸ਼ਹਿਨਸ਼ਾਹ ਸਤਿਗੁਰੂ ਜੀ ਨੇ ਉੱਤਰ ਵਿਚ ਕਿਹਾ ਕਿ ਰੱਬੀ ਫ਼ਕੀਰ ਦੁਨਿਆਵੀ ਬਾਦਸ਼ਾਹ ਕੋਲੋਂ ਕੁਝ ਨਹੀਂ ਲੈ ਸਕਦਾ।

ਬਾਬਰ ਇਹ ਨਿਰਭੈਤਾ ਦਾ ਉੱਤਰ ਸੁਣ ਕੇ ਹੈਰਾਨ ਹੋ ਗਿਆ ਤੇ ਆਪਣੇ ਅਪਰਾਧ ਲਈ ਖਿਮਾਂ ਮੰਗੀ। ਗੁਰੂ ਜੀ ਤ੍ਰੁੱਠੇ ਤੇ ਉਸ ਤੇ ਮੇਹਰ ਦੀ ਵਰਖਾ ਕੀਤੀ। ਬਾਬਰ ਇਸ ਨਿਰਵੈਰਤਾ ਨੂੰ ਵੇਖ ਕੇ ਹੋਰ ਭੀ ਅਸਚਰਜ ਹੋਣ ਲੱਗਾ ਤੇ ਸਤਿਗੁਰਾਂ ਪਾਸੋਂ ਰੱਬੀ ਮੇਹਰ ਤੇ ਖਿਮਾਂ ਦਾ ਚਾਹਵਾਨ ਹੋਇਆ।

ਬਾਬਰ ਦਾ ਅੰਤ ਹਿੰਦੁਸਤਾਨ ਵਿਚ ਹੀ ਹੋਇਆ। ਇਸ ਦੇ ਮਰਨ ਦੀ ਸਾਖੀ ਬੜੀ ਸਵਾਦਲੀ ਹੈ। ਇਸਦਾ ਪੁੱਤਰ ਹਮਾਯੂੰ ਬੀਮਾਰ ਸੀ। ਬੜੇ ਇਲਾਜ ਕੀਤੇ, ਉਹ ਰਾਜ਼ੀ ਨਾ ਹੋਇਆ। ਫਿਰ ਬਾਬਰ ਨੂੰ ਕਿਹਾ ਗਿਆ ਕਿ ਇਹ ਤਦ ਰਾਜ਼ੀ ਹੋਵੇਗਾ ਜੇ ਆਪ ਕੋਈ ਆਪਣੀ ਸਭ ਤੋਂ ਪਿਆਰੀ ਵਸਤੂ ਇਸ ਤੋਂ ਕੁਰਬਾਨ ਕਰੋ। ਬਾਬਰ ਬੋਲਿਆ ਬਹੁਤ ਅੱਛਾ, ਸਭ ਤੋਂ ਪਿਆਰੀ ਵਸਤੂ ਤਾਂ ਮੇਰੀ ਆਪਣੀ ਜਾਨ ਹੀ ਹੈ, ਸੋ ਮੈਂ ਇਹੋ ਇਸ ਤੋਂ ਸਦਕੇ ਕਰਾਂਗਾ। ਵਜ਼ੀਰ ਅਮੀਰ ਘਬਰਾਏ, ਪਰ ਬਾਦਸ਼ਾਹ ਨੇ ਕਿਸੇ ਦੀ ਨਾ ਸੁਣੀ। ਬੀਮਾਰ ਪੁੱਤਰ ਦੀ ਮੰਜੀ ਦੀਆਂ ਤ੍ਰੈ ਪਰਕਰਮਾਂ ਕੀਤੀਆਂ ਤੇ ਸੱਚੇ ਦਿਲ ਨਾਲ ਰੱਬ ਅੱਗੇ ਅਰਦਾਸ ਕੀਤੀ,

"ਹੇ ਖ਼ੁਦਾ! ਮੇਰੇ ਪੁੱਤਰ ਦੀ ਬੀਮਾਰੀ ਮੈਨੂੰ ਲਗ ਜਾਵੇ ਤੇ ਏਹ ਰਾਜ਼ੀ ਹੋ ਜਾਵੇ।" ਇਸ ਦੇ ਮਗਰੋਂ ਉਸ ਨੇ ਕਿਹਾ, "ਮੈਂ ਪੁੱਤਰ ਦੀ ਬੀਮਾਰੀ ਲੈ ਲਈ ਹੈ।" ਰੱਬ ਦੀ ਕੁਦਰਤ ਉਸ ਦਿਨ ਤੋਂ ਹਮਾਯੂੰ ਰਾਜ਼ੀ ਹੋਣ ਲਗ ਪਿਆ ਤੇ ਬਾਬਰ ਬੀਮਾਰ ਹੋ ਗਿਆ ਤੇ ਅੰਤ ਨੂੰ ਇਸੇ ਬੀਮਾਰੀ ਨਾਲ ੨੬ ਦਸੰਬਰ ੧੫੩੦ ਈ: ਮੁਤਾਬਕ ੧੫੮੭ ਬਿ: ਨੂੰ ਇਸਦਾ ਅੰਤ ਹੋਇਆ। ਬਾਬਰ ਨੂੰ ਕਾਬਲ ਵਿਚ ਦਫ਼ਨਾਇਆ ਗਿਆ ਅਤੇ ਉਥੇ ਉਸਦੀ ਕਬਰ ਮੌਜੂਦ ਹੈ।

## ਮਰਦਾਨਾ

ਭਾਈ ਮਰਦਾਨਾ ਨਨਕਾਣੇ ਸਾਹਿਬ (ਰਾਏ ਭੋਇ ਦੀ ਤਲਵੰਡੀ) ਦਾ ਰਹਿਣ ਵਾਲਾ ਸੀ ਅਤੇ ਭੱਟੀ ਰਾਜਪੂਤਾਂ ਦਾ ਮਿਰਾਸੀ ਸੀ। ਇਸ ਦਾ ਜਨਮ ਫੱਗਣ ਸੰਮਤ ੧੫੧੬ ਬਿ: ਵਿਚ ਹੋਇਆ। ਇਸ ਦੇ ਪਿਉ ਦਾ ਨਾਂ ਬਾਦਰਾ ਤੇ ਮਾਂ ਦਾ ਨਾਂ ਲੱਖੋ ਸੀ।

ਮਰਦਾਨੇ ਦੇ ਪਰਵਾਰ ਦੀ, ਮਹਿਤਾ ਕਾਲੂ ਜੀ ਦੇ ਪਰਵਾਰ ਨਾਲ ਬੜੀ ਪ੍ਰੀਤੀ ਸੀ। ਜਦ ਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰ ਵਿਚ ਮੋਦੀਖ਼ਾਨੇ ਨੂੰ ਸੰਭਾਲਿਆ, ਤਾਂ ਇਸ ਨੂੰ ਵੀ ਆਪਣੇ ਪਾਸ ਹੀ ਬੁਲਾ ਲਿਆ। ਉਂਜ ਵੀ ਜਦ ਗੁਰੂ ਜੀ ਅਕਾਲੀ ਬਾਣੀ ਦਾ ਉਚਾਰਨ ਕਰਦੇ ਤਦ ਇਸ ਨੂੰ ਆਗਿਆ ਦਿੰਦੇ ਕਿ 'ਰਬਾਬ ਵਜਾ'। ਇਸ ਹੁਕਮ ਨੂੰ ਪਾ ਕੇ ਜਦ ਮਰਦਾਨਾ ਰਬਾਬ ਵਜਾਂਦਾ ਤਾਂ ਇਲਾਹੀ ਨੂਰ ਦਾ ਅਸਚਰਜ ਰੰਗ ਬਣਾ ਦਿੰਦਾ।

ਜਿਸ ਸਮੇਂ ਸਤਿਗੁਰੂ ਜੀ ਨੇ ਮੋਦੀਖ਼ਾਨੇ ਨੂੰ ਛੱਡ ਦਿੱਤਾ ਤੇ ਸੰਸਾਰ ਨੂੰ ਰੱਬੀ-ਪ੍ਰੇਮ, ਸੱਚ, ਏਕਤਾ ਤੇ ਸੁਲ੍ਹਾ ਦਾ ਉਪਦੇਸ਼ ਦੇਣ ਲਈ ਕਮਰ-ਕੱਸਾ ਕਰਨ ਦਾ ਫ਼ੈਸਲਾ ਕੀਤਾ, ਤਦ ਮਰਦਾਨੇ ਨੂੰ ਆਪਣਾ ਸਾਥੀ ਬਣਾਇਆ। ਸਤਿਗੁਰੂ ਜੀ ਨੇ ਦੇਸ-ਦੇਸਾਂਤਰਾਂ ਦੇ ਆਪਣੇ ਸਾਰੇ ਦੌਰੇ ਵਿਚ ਇਸ ਨੂੰ ਆਪਣੇ ਨਾਲ ਰੱਖਿਆ। ਸਤਿਗੁਰੂ ਜੀ ਦੀ ਇਲਾਹੀ ਬਾਣੀ ਤੇ ਮਰਦਾਨੇ ਦੀ ਰਬਾਬ ਅਸਚਰਜਤਾ ਦੇ ਰੰਗ ਬੰਨ੍ਹ ਕੇ ਪੱਥਰ ਦਿਲਾਂ ਨੂੰ ਮੋਮ ਕਰਦੀ ਰਹੀ।

ਸਤਿਗੁਰੂ ਜੀ ਦੀਆਂ ਉਦਾਸੀਆਂ ਵਿਚ ਕਈ ਸਾਖੀਆਂ ਦਾ ਮਰਦਾਨੇ ਨਾਲ ਵੀ ਸਿੱਧਾ ਸੰਬੰਧ ਹੈ, ਜੋ ਆਮ ਤੌਰ ਤੇ ਇਸ ਦੇ ਮਨ ਦੀਆਂ ਕਈ ਖ਼ਾਹਸ਼ਾਂ ਜਾਂ ਇਸ ਦੇ ਪ੍ਰਸ਼ਨਾਂ ਦੇ ਉੱਤਰ ਦੇ ਸੰਬੰਧ ਵਿਚ ਹਨ, ਜਿਨ੍ਹਾਂ ਵਿਚੋਂ ਮੋਟੀਆਂ ਮੋਟੀਆਂ ਇਹ ਹਨ:

(੧) ਸਿਆਲਕੋਟ ਵਿਚ ਹਮਜ਼ਾ ਗ਼ੌਸ ਦੇ ਸੰਬੰਧ ਵਿਚ ਮੂਲੇ ਖਤਰੀ ਪਾਸੋਂ ਸੱਚ ਤੇ ਝੂਠ ਦਾ ਨਿਰਨਾ ਕਰਾਣ ਵਾਲੀ ਸਾਖੀ।

(੨) ਸਾਲਸਰਾਏ ਜੌਹਰੀ ਤੇ ਲਾਲ ਦੀ ਸਾਖੀ।

(੩) ਢਾਕੇ ਦੇਸ ਵਿਚ ਮਰਦਾਨੇ ਦਾ ਜਾਦੂਗਰਾਂ ਤੇ ਜਾਦੂਗਰਨੀਆਂ ਦੇ ਵੱਸ ਪੈ ਜਾਣ ਤੇ ਸਤਿਗੁਰਾਂ ਦਾ ਉਨ੍ਹਾਂ ਦੀ ਮਲਕਾ ਨੂਰਸ਼ਾਹ ਨੂੰ ਸਿੱਧੇ ਰਸਤੇ ਪਾਣਾ।

(੪) ਕੌਡੇ ਰਾਖਸ਼ ਤੇ ਤਪਤ ਕੜਾਹੇ ਦੀ ਸਾਖੀ।

ਮਰਦਾਨੇ ਦਾ ਅੰਤ ਕੁਰਮ ਨਦੀ ਦੇ ਕੰਢੇ ਕੁਰਮ ਸ਼ਹਿਰ ਵਿਚ ਸੰਮਤ ੧੫੯੧ ਮੁਤਾਬਕ ੧੫੩੪ ਈ: ਨੂੰ ਹੋਇਆ ਅਤੇ ਇਸ ਦੀ ਆਖ਼ਰੀ ਇੱਛਾ ਅਨੁਸਾਰ ਇਸ ਦੇ ਸਰੀਰ ਦਾ ਦਾਹ ਸਸਕਾਰ ਕੀਤਾ ਗਿਆ।

ਸਤਿਗੁਰੂ ਜੀ ਇਸ ਦਾ ਮਿਰਤਕ ਸਸਕਾਰ ਕਰ, ਵਾਪਸ ਕਰਤਾਰਪੁਰ ਆ ਗਏ। ਜਦ ਇਹ ਖ਼ਬਰ ਮਰਦਾਨੇ ਦੇ ਪਰਵਾਰ ਨੂੰ ਪੁਜੀ, ਤਾਂ ਇਸ ਦੇ ਪੁੱਤਰ ਸਜਾਦਾ ਤੇ ਰਜਾਦਾ ਗੁਰੂ ਜੀ ਪਾਸ ਆਏ ਤੇ ਆਪਣੇ ਪਿਤਾ ਦੀ ਸਮਾਧ ਵੇਖਣ ਲਈ ਬਿਨੈ ਕੀਤੀ। ਰਜਾਦੇ

ਨੂੰ ਤਾਂ ਸਤਿਗੁਰੂ ਜੀ ਨੇ ਆਪਣੇ ਡੇਰੇ ਕਰਤਾਰਪੁਰ ਰਹਿਣ ਦੀ ਆਗਿਆ ਕੀਤੀ ਤੇ ਸਜਾਦੇ ਨੂੰ ਨਾਲ ਲੈ ਕੇ ਫਿਰ ਕੁਰਮ ਸ਼ਹਿਰ ਗਏ। ਸਜਾਦਾ ਇਥੇ ਹੀ ਰਹਿ ਪਿਆ। ਇਸ ਦੀ ਸੰਤਾਨ ਅੱਜ ਤਾਈਂ ਉਥੇ ਮੌਜੂਦ ਹੈ ਤੇ ਪੀਰ ਸਦਾਉਂਦੀ ਹੈ।

ਮਰਦਾਨੇ ਦੇ ਤਿੰਨ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਨ੍ਹਾਂ ਦੇ ਨਾਲ ਸਲੋਕ ਮਰਦਾਨਾ ਲਿਖਿਆ ਹੋਇਆ ਹੈ। ਇਹ ਸਲੋਕ ਰਾਗ ਬਿਹਾਗੜੇ ਦੀ ਵਾਰ ਵਿਚ ਹਨ, ਪਰ ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਅਸਲ ਵਿਚ ਇਹ ਸਲੋਕ ਵੀ ਮਹਲੇ ਪਹਿਲੇ ਦੇ ਹੀ ਹਨ।

ਇਹ ਮਹਾਂਪੁਰਖ ਜਨਮ ਦਾ ਤਾਂ ਮੁਸਲਮਾਨ ਸੀ, ਪਰ ਗੁਰੂ ਜੀ ਦੀ ਸੰਗਤ ਤੇ ਸ਼ਬਦ ਦੇ ਅਸਰ ਨਾਲ ਗੁਰੂ ਨਾਨਕ ਦੇਵ ਜੀ ਦਾ ਸਿਖ ਹੋ ਗਿਆ। ਭਾਈ ਗੁਰਦਾਸ ਜੀ ਆਪਣੀ ੧੧ਵੀਂ ਵਾਰ ਵਿਚ ਇਸ ਨੂੰ ਇਕ ਉੱਘਾ ਸਿਖ ਲਿਖਦੇ ਹਨ।

## ਮੂਲਾ ਕਿਰਾੜ

ਜਦ ਪਹਿਲੀ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਆਲਕੋਟ ਚਰਨ ਪਾਏ ਤੇ ਜਿੱਥੇ ਹੁਣ ਬਾਬੇ ਦੀ ਬੇਰ ਸਾਹਿਬ ਗੁਰਦੁਆਰਾ ਹੈ, ਸੱਚ ਦਾ ਉਪਦੇਸ਼ ਕਰਨ ਲਈ ਇਥੇ ਡੇਰਾ ਲਾਇਆ, ਤਾਂ ਮਰਦਾਨੇ ਨੂੰ ਆਖਿਆ, "ਮਰਦਾਨਾ! ਜਾਹ, ਜਾ ਕੇ ਪੈਸੇ ਦਾ ਸੱਚ ਤੇ ਝੂਠ ਖ਼ਰੀਦ ਲੈ ਆ।" ਇਸ ਸੰਬੰਧ ਵਿਚ ਹਮਜ਼ਾ ਗੌਸ ਨੂੰ ਸਿੱਖਿਆ ਦੇਣ ਦਾ ਮੰਤਵ ਸੀ। ਮਰਦਾਨਾ ਆਗਿਆ ਪਾ ਕੇ ਸੱਚ ਤੇ ਝੂਠ ਨੂੰ ਖ਼ਰੀਦਣ ਟੁਰ ਪਿਆ। ਕਈ ਹੱਟੀਆਂ ਪੁਰ ਗਿਆ ਤੇ ਆਪਣਾ ਮੰਤਵ ਜ਼ਾਹਰ ਕੀਤਾ, ਪਰ ਲੋਕੀ ਇਸ ਦੇ ਇਸ ਸਵਾਲ ਤੇ ਹੱਸ ਛੱਡਣ। ਅੰਤ ਇਹ ਮੂਲੇ ਕਿਰਾੜ ਦੀ ਹੱਟੀ 'ਤੇ ਪੁਜਾ, ਤੇ ਉਸ ਪਾਸੋਂ ਸੌਦਾ ਮੰਗਿਆ। ਉਸ ਨੇ ਉੱਤਰ ਦਿਤਾ ਕਿ ਭਾਈ ਮਰਨਾ ਸੱਚ ਤੇ ਜੀਊਣਾ ਝੂਠ ਹੈ। ਮਰਦਾਨਾ ਇਹ ਉੱਤਰ ਲੈ ਸੱਚੇ ਪਾਤਸ਼ਾਹ ਪਾਸ ਪੁੱਜਾ ਤੇ ਸਾਰਾ ਬ੍ਰਿਤਾਂਤ ਆ ਦੱਸਿਆ। ਸੱਚੇ ਪਾਤਸ਼ਾਹ ਇਸ ਉੱਤਰ ਤੇ ਬਹੁਤ ਪ੍ਰਸੰਨ ਹੋਏ ਕਿ ਇਸ ਸ਼ਹਿਰ ਵਿਚ ਵੀ ਅਸਲੀ ਮਨੋਰਥ ਨੂੰ ਸਮਝਣ ਵਾਲਾ ਕੋਈ ਨਾ ਕੋਈ ਸੱਜਣ ਹੈ।

ਆਪ ਨੇ ਮੂਲੇ ਨੂੰ ਸੱਦ ਘੱਲਿਆ ਤੇ ਉਸ ਨਾਲ ਗੂੜ੍ਹਾ ਪਿਆਰ ਪਾ ਲਿਆ। ਜਦ ਗੁਰੂ ਜੀ ਹਮਜ਼ਾ ਗ਼ੌਸ ਨੂੰ ਸਿੱਧੇ ਰਾਹ ਪਾ ਕੇ ਉਸ ਦਾ ਹੰਕਾਰ ਦੂਰ ਕਰ, ਸਿਆਲਕੋਟ ਤੋਂ ਤੁਰੇ ਤਦ ਮੂਲਾ ਵੀ ਨਾਲ ਹੀ ਤੁਰ ਪਿਆ ਤੇ ਕਾਬਲ ਦੇਸ ਦੀ ਯਾਤਰਾ ਤਕ ਨਾਲ ਰਿਹਾ। ਫਿਰ ਘਰ ਵਾਪਸ ਆ ਕੇ ਆਪਣੇ ਕਾਰ-ਵਿਹਾਰ ਵਿਚ ਲਗ ਪਿਆ। ਜਦ ਦੂਜੀ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਸਿਆਲਕੋਟ ਪੁਜੇ ਤਦ ਫਿਰ ਮਰਦਾਨੇ ਨੂੰ ਘਲਿਆ ਕਿ ਜਾਹ ਜਾ ਕੇ ਮੂਲੇ ਨੂੰ ਸੱਦ ਲੈ ਆ, ਜਦ ਮਰਦਾਨੇ ਨੇ ਇਸ ਦੇ ਘਰ ਜਾ ਕੇ ਗੁਰੂ ਜੀ ਦਾ ਸੁਨੇਹਾ ਦਿਤਾ, ਤਦ ਇਸ ਦੀ ਧਰਮ-ਪਤਨੀ ਨੇ ਇਹ ਸਮਝ ਕੇ ਕਿ ਫਿਰ ਗੁਰੂ ਜੀ ਇਸ ਨੂੰ ਨਾਲ ਨਾ ਲੈ ਜਾਣ, ਝੂਠ ਬੋਲ ਦਿਤਾ ਕਿ ਉਹ ਤਾਂ ਘਰ ਨਹੀਂ ਹੈ ਤੇ ਮੂਲੇ ਨੂੰ ਅੰਦਰ ਲੁਕਾ ਦਿਤਾ। ਦਸਿਆ ਜਾਂਦਾ ਹੈ ਕਿ ਮੂਲੇ ਨੂੰ ਇਸ ਸਮੇਂ ਸੱਪ ਨੇ ਡਸ ਲਿਆ ਤੇ ਉਹ ਮਰ ਗਿਆ। ਉਸ ਦੇ ਇਸੇ ਕੂੜੇ ਨੇਹੁੰ ਤੇ ਫ਼ਰੇਬ ਦਾ ਜ਼ਿਕਰ ਸਲੋਕ ਵਾਰਾਂ ਤੇ ਵਧੀਕ ਵਿਚ ਕੀਤਾ ਹੈ:

**ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੨)*

# ਭਾਈ ਲਾਲੋ

ਇਹ ਐਮਨਾਬਾਦ (ਸੈਦਪੁਰ) ਦੇ ਰਹਿਣ ਵਾਲਾ ਸੀ ਜੋ ਅੱਜ-ਕੱਲ੍ਹ ਗੁਜਰਾਂਵਾਲੇ ਦੇ ਜ਼ਿਲੇ ਵਿਚ ਹੈ। ਭਾਈ ਲਾਲੋ ਅੱਸੂ ਸੰਮਤ ੧੫੦੯ ਵਿਚ ਪੈਦਾ ਹੋਇਆ। ਇਹ ਤਰਖਾਣਾ ਕੰਮ ਕਰਦਾ ਸੀ। ਲੋਕੀ ਇਸ ਕੰਮ ਨੂੰ ਸ਼ੂਦਰਾਂ ਦਾ ਕੰਮ ਸਮਝਦੇ ਸਨ ਤੇ ਉੱਚ ਜਾਤੀਏ ਲੋਕ ਸ਼ੂਦਰਾਂ ਨਾਲੋਂ ਨਫ਼ਰਤ ਕਰਦੇ ਸਨ। ਪਰ ਭਾਈ ਲਾਲੋ ਦਸਾਂ ਨਹੁੰਆਂ ਤੇ ਧਰਮ ਦੀ ਕਿਰਤ ਕਮਾਈ ਕਰਦਾ ਸੀ ਤੇ ਆਏ ਗਏ ਦੀ ਬੜੀ ਸੇਵਾ ਕਰਦਾ ਹੁੰਦਾ ਸੀ। ਇਹ ਗੁਰੂ ਨਾਨਕ ਦੇਵ ਜੀ ਦੇ ਖ਼ਾਸ ਪ੍ਰੇਮੀ ਨਿਕਟਵਰਤੀ ਸਿੱਖਾਂ ਵਿਚੋਂ ਸੀ। ਸਤਿਗੁਰਾਂ ਨੇ ਦੋ ਵਾਰੀ ਇਸ ਦੇ ਘਰ ਚਰਨ ਪਾ ਕੇ ਇਸ ਨੂੰ ਨਿਵਾਜਿਆ ਤੇ ਮਾਣ ਬਖ਼ਸ਼ਿਆ।

ਪਹਿਲੀ ਵਾਰ ਜਦ ਗੁਰੂ ਜੀ ਐਮਨਾਬਾਦ ਪੁਜੇ, ਤਦ ਰੋੜਾਂ ਵਾਲੀ ਥਾਂ 'ਤੇ ਟਿਕਾਣਾ ਕੀਤਾ। ਇਥੇ ਹੀ ਗੁਰਦੁਆਰਾ ਰੋੜੀ ਸਾਹਿਬ ਹੈ। ਇਸ ਸਮੇਂ ਆਪ ਪ੍ਰਸ਼ਾਦ ਭਾਈ ਲਾਲੋ ਦੇ ਘਰੋਂ ਛਕਦੇ ਰਹੇ।

ਜਦ ਪੰਡਤਾਂ ਤੇ ਜੋਗੀਆਂ ਆਦਿਕਾਂ ਨੂੰ ਪਤਾ ਲਗਾ ਕਿ ਗੁਰੂ ਜੀ ਦਾ ਸਾਥੀ ਮਰਦਾਨਾ ਮੁਸਲਮਾਨ ਹੈ ਤੇ ਆਪ ਪ੍ਰਸ਼ਾਦ ਵੀ ਲਾਲੋ ਤਰਖਾਣ ਦੇ ਘਰ ਦਾ ਛਕਦੇ ਹਨ ਤਾਂ ਉਹ ਬਹੁਤ ਹੈਰਾਨ ਹੋਏ ਕਿ ਇਕ ਖੱਤਰੀ, ਮੁਸਲਮਾਨ ਸਾਥੀ ਬਣਾ ਕੇ ਇਕ ਸ਼ੂਦਰ ਦੇ ਘਰੋਂ ਪ੍ਰਸ਼ਾਦ ਛਕਦਾ ਹੈ, ਇਹ ਤਾਂ ਬਹੁਤ ਉਲਟ ਪੁਲਟ ਗੱਲ ਹੈ ਤੇ ਉਨ੍ਹਾਂ ਮਲਕ ਭਾਗੋ ਪਾਸ ਜਾ ਸ਼ਿਕਾਇਤ ਕੀਤੀ।

ਉਸ ਸਮੇਂ ਮਲਕ ਭਾਗੋ ਨੇ ਆਪਣੇ ਪੁੱਤਰ ਦੀ ਸ਼ਾਦੀ ਦੇ ਮੌਕੇ 'ਤੇ ਬ੍ਰਹਮ ਭੋਜ ਕੀਤਾ ਸੀ। ਗੁਰੂ ਜੀ ਨੂੰ ਵੀ ਨਿਉਤਾ ਦਿਤਾ, ਪਰ ਗੁਰੂ ਜੀ ਬ੍ਰਹਮ ਭੋਜ ਵਿਚ ਸ਼ਾਮਲ ਨਾ ਹੋਏ। ਇਸ ਗੱਲ 'ਤੇ ਮਲਕ ਭਾਗੋ ਬੜਾ ਖਿਝਿਆ ਤੇ ਸਤਿਗੁਰੂ ਜੀ ਨੂੰ ਸੱਦ ਘੱਲਿਆ। ਗੁਰੂ ਜੀ ਮਲਕ ਭਾਗੋ ਪਾਸ ਪੁੱਜੇ। ਮਲਕ ਨੇ ਪੁਛਿਆ ਕਿ ਤੁਸੀਂ ਸਾਈਂ ਲੋਕ ਤੇ ਰੱਬ ਦੇ ਪਿਆਰੇ ਹੋ, ਤੁਸੀਂ ਮੇਰੇ ਬ੍ਰਹਮ ਭੋਜ ਵਿਚ ਕਿਉਂ ਨਹੀਂ ਆਏ ? ਰੋਜ਼ ਲਾਲੋ ਸ਼ੂਦਰ ਦੇ ਘਰ ਦਾ ਪ੍ਰਸ਼ਾਦ ਛਕਦੇ ਹੋ ਤੇ ਆਪਣਾ ਸਾਥੀ ਮੁਸਲਮਾਨ ਮਰਾਸੀ ਰਖਿਆ ਹੋਇਆ ਹੈ, ਇਹ ਤੁਹਾਡੇ ਲਈ ਠੀਕ ਨਹੀਂ। ਸਤਿਗੁਰੂ ਜੀ ਨੇ ਉੱਤਰ ਵਿੱਚ ਅਸਰ ਭਰੇ ਢੰਗ ਨਾਲ ਉਪਦੇਸ਼ ਦਿਤਾ ਤੇ ਕਿਹਾ ਕਿ ਤੇਰਾ ਰਾਜ-ਅੰਨ ਗਰੀਬਾਂ ਦਾ ਲਹੂ ਨਚੋੜ ਕੇ ਤੇ ਜ਼ੁਲਮ ਕਰ ਕੇ ਇਕੱਠਾ ਕੀਤਾ ਗਿਆ ਹੈ, ਇਸ ਲਈ ਅਸਾਂ ਇਸ ਨੂੰ ਅੰਗੀਕਾਰ ਨਹੀਂ ਕੀਤਾ। ਲਾਲੋ ਬੜਾ ਧਰਮੀ ਪੁਰਸ਼ ਹੈ। ਇਸ ਦੀ ਰੋਟੀ ਭਾਵੇਂ ਕੋਧਰੇ ਦੀ ਹੈ, ਪਰ ਇਹ ਦੁੱਧ ਤੋਂ ਵਧੀਕ ਸਵਾਦੀ ਹੈ।

ਮਲਕ ਭਾਗੋ ਇਹ ਸੱਚੇ ਤੇ ਮਿੱਠੇ ਬਚਣ ਸੁਣ ਚਰਨੀਂ ਲੱਗਾ ਤੇ ਨੇਕ ਜੀਵਨ ਬਤੀਤ ਕਰਨ ਦੀ ਪ੍ਰਤਿੱਗਿਆ ਕੀਤੀ।

ਇਥੇ ਹੀ ਸਤਿਗੁਰੂ ਜੀ ਨੇ ਮੁਗਲਾਂ ਤੇ ਪਠਾਣਾਂ ਦੀ ਲੜਾਈ ਤੇ ਦੇਸ ਦੀ ਉਸ ਸਮੇਂ ਦਸ਼ਾ ਸੰਬੰਧੀ ਭਵਿੱਖਤ ਬਚਨ ਉਚਾਰੇ। ਮੁਗਲਾਂ ਦੇ ਆਉਣ ਤੇ ਚਲੇ ਜਾਣ ਸੰਬੰਧੀ 'ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥'[1] ਵਾਲੇ ਭਵਿੱਖਤ ਵਾਕ ਉਚਾਰੇ। ਇਹ ਸ਼ਬਦ ਤਿਲੰਗ ਰਾਗ ਵਿਚ ਹੈ। ਇਸਦੀ ਪਹਿਲੀ ਤੁਕ ਇਹ ਹੈ—'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥'[2]

---

੧. ਪੰਨਾ ੭੨੩
੨. ਪੰਨਾ ੭੨੨

ਇਸ ਤਰ੍ਹਾਂ ਮਲਕ ਭਾਗੋ ਦੇ ਮੁਕਾਬਲੇ ਤੇ ਭਾਈ ਲਾਲੋ ਜੀ ਨੂੰ ਨਿਵਾਜ ਕੇ ਸੰਗਤਾਂ ਵਿਚ ਉਸਦਾ ਮਾਣ ਵਧਾਇਆ ਤੇ ਭਾਈ ਲਾਲੋ ਨੇ ਸਤਿਗੁਰੂ ਦੇ ਉੱਚੇ ਤੇ ਸੁੱਚੇ ਮਿਸ਼ਨ ਦਾ ਪ੍ਰਚਾਰ ਕਰਦਿਆਂ ਆਪਣੀ ਬਾਕੀ ਸਾਰੀ ਆਯੂ ਬਤੀਤ ਕੀਤੀ। ਇਹ ੫ ਅੱਸੂ, ਸੰਮਤ ੧੫੬੫ ਵਿਚ ਸਮਾਏ।

# ਸ੍ਰੀ ਗੁਰੂ ਅੰਗਦ ਦੇਵ ਜੀ

## (ਲਹਿਣਾ, ਅੰਗਰਉ, ਫੇਰੂਆਣ)

## ਫੇਰੂ ਜੀ, ਖੀਵੀ ਜੀ, ਤਪਾ ਨੰ: ੧

ਬਾਬਾ ਫੇਰੂ ਜੀ ਮੱਤੇ ਦੀ ਸਰਾਏ, ਜ਼ਿਲਾ ਫ਼ਿਰੋਜ਼ਪੁਰ ਦੇ ਵਸਨੀਕ ਸਨ। ਇਹ ਮੱਤੇ ਦੀ ਸਰਾਏ ਦੇ ਉਜੜਨ ਤੋਂ ਪਹਿਲਾਂ ਫ਼ਿਰੋਜ਼ਪੁਰ ਦੇ ਪਠਾਣ ਹਾਕਮ ਦੇ ਖ਼ਜ਼ਾਨਚੀ ਸਨ। ਫਿਰ ਆਪ ਵਪਾਰ ਦਾ ਕੰਮ ਕਰਦੇ ਰਹੇ ਅਤੇ ਕੁਝ ਚਿਰ ਲਈ ਵਪਾਰ ਦੀ ਖ਼ਾਤਰ ਹਰੀਕੇ ਪੱਤਣ ਚਲੇ ਗਏ। ਜਦ ਮੁਗ਼ਲਾਂ ਤੇ ਬਲੋਚਾਂ ਨੇ ਮੱਤੇ ਦੀ ਸਰਾਏ ਨੂੰ ਉਜਾੜ ਦਿੱਤਾ ਤਦ ਆਪ ਸਣੇ ਪਰਵਾਰ ਖਡੂਰ (ਮਾਝੇ ਵਿਚ) ਆਪਣੀ ਭੈਣ ਪਾਸ ਆ ਗਏ, ਜੋ ਇਸ ਪਿੰਡ ਵਿਆਹੀ ਹੋਈ ਸੀ। ਬਾਬਾ ਫੇਰੂ ਜੀ ਦਾ ਚਲਾਣਾ ਸੰਮਤ ੧੫੯੩ ਵਿਚ ਹੋਇਆ।

ਇਨ੍ਹਾਂ ਦੀ ਧਰਮ ਪਤਨੀ ਦਾ ਨਾਮ ਰਾਮੋ (ਦਯਾ ਕੌਰ ਜਾਂ ਨਿਹਾਲ ਕੌਰ) ਸੀ। ਇਹ ਬੜੇ ਚੰਗੇ ਸੁਭਾਉ ਅਤੇ ਉੱਚੇ ਆਚਰਨ ਵਾਲੀ ਇਸਤ੍ਰੀ ਸੀ। ਇਸ ਜੋੜੀ ਦੇ ਘਰ ਵੈਸਾਖ ਸੁਦੀ ੧ ਸੰਮਤ ੧੫੬੧ ਨੂੰ ਲਹਿਣਾ ਜੀ ਨੇ ਹਰੀਕੇ ਪੱਤਣ ਜਨਮ ਲਿਆ। ਲਹਿਣਾ ਜੀ ਨੇ ਬਾਲ ਅਵਸਥਾ ਵਿਚ ਆਪਣੀ ਮਾਤਾ ਜੀ ਤੋਂ ਧਾਰਮਿਕ ਭਾਵ ਸਿੱਖੇ।

ਸਮੇਂ ਦੇ ਪ੍ਰਭਾਵ ਅਨੁਸਾਰ ਇਹ ਦੇਵੀ ਦੇ ਉਪਾਸ਼ਕ ਸਨ ਤੇ ਜਵਾਲਾ ਮੁਖੀ, ਜੋ ਜ਼ਿਲਾ ਕਾਂਗੜਾ ਵਿਚ ਹੈ, ਹਰ ਸਾਲ ਦੇਵੀ ਦੇ ਦਰਸ਼ਨਾਂ ਨੂੰ ਜਾਇਆ ਕਰਦੇ ਸਨ।

ਜਦ ਆਪ ਜਵਾਨ ਹੋਏ ਤਦ ਆਪ ਦਾ ਵਿਆਹ ਖੀਵੀ ਜੀ ਨਾਲ (ਜੋ ਖਡੂਰ ਨਿਵਾਸੀ ਦੇਵੀ ਚੰਦ ਖੱਤਰੀ ਦੀ ਸਪੁੱਤਰੀ ਸੀ) ਸੰਮਤ ੧੫੭੬ ਵਿਚ ਹੋਇਆ। ਖੀਵੀ ਜੀ ਆਪ ਦੀ ਸੱਚੀ ਸਾਥਣ ਸੀ ਅਤੇ ਨੇਕੀ, ਸੇਵਾ ਤੇ ਪਰਉਪਕਾਰ ਵਿਚ ਆਪਣੀ ਮਿਸਾਲ ਆਪ ਹੀ ਸੀ। ਲੰਗਰ ਦੀ ਸੇਵਾ ਉਹ ਆਪ ਕਰਿਆ ਕਰਦੀ ਤੇ ਸਭ ਤੋਂ ਚੰਗੀਆਂ ਚੀਜ਼ਾਂ–ਘਿਉ ਵਾਲੀ ਖੀਰ, ਕੜਾਹ ਪ੍ਰਸ਼ਾਦ ਆਦਿਕ ਸਿੱਖਾਂ ਤੇ ਸੰਗਤਾਂ ਨੂੰ ਛਕਾ ਕੇ ਪ੍ਰਸੰਨ ਹੁੰਦੀ:

**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥**

*(ਰਾਮਕਲੀ ਕੀ ਵਾਰ, ਪੰਨਾ ੯੬੭)*

ਆਪ ਦੀ ਕੁੱਖੋਂ ਦੋ ਸਾਹਿਬਜ਼ਾਦੇ ਦਾਸੂ ਜੀ ਤੇ ਦਾਤੂ ਜੀ ਅਤੇ ਇਕ ਸਾਹਿਬਜ਼ਾਦੀ ਬੀਬੀ ਅਮਰੋ ਜੀ ਹੋਏ। ਜਦ ਲਹਿਣਾ ਜੀ ਆਪਣੇ ਪਿਤਾ ਜੀ ਦੇ ਨਾਲ ਖਡੂਰ ਆ ਰਹੇ ਤਾਂ ਇਥੇ ਆਪ ਦੀ ਸੰਗਤ ਭਾਈ ਜੋਧਾ ਜੀ ਨਾਲ ਹੋਈ ਤੇ ਉਨ੍ਹਾਂ ਪਾਸੋਂ 'ਆਸਾ ਦੀ ਵਾਰ' ਦੀ ਬਾਣੀ ਸੁਣੀ। ਬਾਣੀ ਨੇ ਇਨ੍ਹਾਂ ਤੇ ਅਦੁੱਤੀ ਅਸਰ ਕੀਤਾ। ਜਦ ਐਤਕੀਂ ਜਵਾਲਾ ਮੁਖੀ ਨੂੰ ਦੇਵੀ ਦੀ ਯਾਤਰਾ ਲਈ ਤੁਰੇ ਤਾਂ ਰਸਤੇ ਵਿਚ ਕਰਤਾਰਪੁਰ ਪੁੱਜੇ, ਤਾਕਿ ਉਸ ਦਾਤੇ ਦੇ ਦਰਸ਼ਨ ਕਰਨ, ਜਿਸ ਦੀ ਬਾਣੀ ਆਪਦਾ ਹਿਰਦਾ ਵਿੰਨ੍ਹ ਚੁਕੀ ਸੀ। ਜਦ ਲਹਿਣਾ

ਜੀ ਨੇ ਗੁਰੂ ਨਾਨਕ ਦੇਵ ਜੀ ਦੇ ਚਰਨ ਪਰਸੇ, ਹਿਰਦਾ ਸ਼ਾਂਤ ਹੋ ਗਿਆ ਤੇ ਉਹ ਵਸਤ ਜਿਸ ਦੀ ਭਾਲ ਵਿਚ ਸਨ, ਪ੍ਰਾਪਤ ਹੋ ਗਈ। ਆਪ ਨੂੰ ਸਤਿਗੁਰੂ ਜੀ ਦੀ ਪਵਿਤ੍ਰ ਹਸਤੀ ਨਾਲ ਇੰਨਾ ਪਿਆਰ ਹੋ ਗਿਆ ਕਿ ਘਰ-ਬਾਹਰ ਭੁਲਾ ਬੈਠੇ, ਪਰ ਗੁਰੂ ਜੀ ਦੇ ਹੁਕਮ ਅਨੁਸਾਰ ਘਰ ਨੂੰ ਆ ਗਏ ਤੇ ਕਾਰ-ਵਿਹਾਰ ਕਰਦੇ ਰਹੇ। ਜਦ ਆਪ ਫਿਰ ਕਰਤਾਰਪੁਰ ਗਏ ਤਾਂ ਗੁਰੂ ਜੀ ਦੇ ਹੀ ਹੋ ਗਏ। ਆਪ ਦੇ ਸੁਭਾਅ ਵਿਚ ਨਿਮਰਤਾ, ਸੇਵਾ, ਹੁਕਮ ਮੰਨਣਾ ਤੇ ਸਿਦਕ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਆਪ ਰਜ਼ਾ ਦੀ ਪਟੜੀ ਦੇ ਕਈ ਕਰੜੇ ਇਮਤਿਹਾਨਾਂ ਵਿਚੋਂ ਪੂਰੇ ਉਤਰੇ ਤੇ ਇਉਂ ਖਸਮ ਦੀ ਰਜ਼ਾ ਨੂੰ ਹਾਸਲ ਕਰ, ਆਪਣੇ ਖਸਮ ਦਾ ਅੰਗ ਬਣ ਕੇ ਆਪ ਨੇ ਗੁਰਿਆਈ ਨੂੰ ਪ੍ਰਾਪਤ ਕੀਤਾ ਤੇ ਗੁਰੂ ਅੰਗਦ ਜੀ ਅਖਵਾਏ। ਇਨ੍ਹਾਂ ਦੀ ਬਾਣੀ ਵਿਚ ਆਮ ਤੌਰ ਤੇ ਇਨ੍ਹਾਂ ਹੀ ਭਾਵਾਂ ਦਾ ਜ਼ਿਕਰ ਹੈ।

ਗੁਰਿਆਈ ਨੂੰ ਪਾ, ਆਪ ਗੁਰੂ ਨਾਨਕ ਦੇਵ ਜੀ ਦੀ ਆਗਿਆ ਅਨੁਸਾਰ ਖਡੂਰ ਸਾਹਿਬ ਆ ਰਹੇ। ਇਥੇ ਕੀਰਤਨ, ਉਪਦੇਸ਼, ਸੇਵਾ ਤੇ ਲੰਗਰ ਦਾ ਅਤੁੱਟ ਪ੍ਰਵਾਹ ਚਲਾ ਦਿੱਤਾ। ਗੁਰੂ ਨਾਨਕ ਦੇਵ ਜੀ ਦੇ ਅਕਾਲ ਚਲਾਣੇ ਤੇ ਆਪ ਨੂੰ ਵਿਛੋੜੇ ਦੀ ਸੱਟ ਐਨੀ ਲੱਗੀ ਕਿ ਆਪ ਕੁਝ ਸਮੇਂ ਲਈ ਇਕ ਮਾਈ ਦੇ ਮਕਾਨ ਵਿਚ ਗੁਪਤ ਬੈਠ ਬੰਦਗੀ ਵਿਚ ਲੱਗ ਗਏ। ਬਾਬਾ ਬੁੱਢਾ ਜੀ ਦੀ ਅਗਵਾਈ ਵਿਚ, ਸੰਗਤਾਂ ਨੇ ਆਪ ਨੂੰ ਰੱਬੀ ਮਿਸ਼ਨ ਦੇ ਪੂਰਾ ਕਰਨ ਲਈ ਬੇਨਤੀ ਕੀਤੀ। ਗੁਰੂ ਨਾਨਕ ਦੇਵ ਜੀ ਦੀ ਸੰਗਤ ਦੀ ਬੇਨਤੀ ਮੰਨ, ਆਪ ਨੇ ਪ੍ਰਚਾਰ ਅਰੰਭ ਦਿੱਤਾ ਤੇ ਬੇਅੰਤ ਜੀਵਾਂ ਦਾ ਉੱਧਾਰ ਕੀਤਾ।

ਖਡੂਰ ਸਾਹਿਬ ਹੀ ਹਮਾਯੂੰ ਬਾਦਸ਼ਾਹ, ਸ਼ੇਰ ਸ਼ਾਹ ਪਾਸੋਂ ਹਾਰ ਖਾ ਆਪ ਦੇ ਦਰਸ਼ਨਾਂ ਨੂੰ ਆਇਆ। ਜਦ ਬਾਦਸ਼ਾਹ ਪੁੱਜਾ, ਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਹੋ ਰਿਹਾ ਸੀ, ਇਸ ਲਈ ਬਾਦਸ਼ਾਹ ਨੂੰ ਕੁਝ ਚਿਰ ਉਡੀਕਣਾ ਪਿਆ। ਬਾਦਸ਼ਾਹ ਨੇ ਇਸ ਬੇਪਰਵਾਹੀ ਨੂੰ ਆਪਣੀ ਹੱਤਕ ਸਮਝਿਆ ਤੇ ਮਿਆਨ ਵਿਚੋਂ ਤਲਵਾਰ ਧੂਹ ਲਈ। ਸਾਹਿਬਾਂ ਨੇ ਮੁਸਕਰਾ ਕੇ ਆਖਿਆ, "ਐ ਬਾਦਸ਼ਾਹ! ਜਿੱਥੇ ਇਸ ਦੇ ਚਲਾਣ ਦੀ ਲੋੜ ਸੀ ਉਥੇ ਤਾਂ ਇਸ ਨੂੰ ਚਲਾ ਨਾ ਸਕਿਆ ਤੇ ਫ਼ਕੀਰਾਂ ਉਤੇ ਹੁਣ ਇਸ ਨੂੰ ਚਲਾਉਂਦਾ ਹੈਂ।" ਬਾਦਸ਼ਾਹ ਸ਼ਰਮਿੰਦਾ ਹੋ ਕੇ ਚਰਨੀਂ ਲੱਗਾ, ਤੇ ਆਪਣੀ ਗ਼ਲਤੀ ਲਈ ਖ਼ਿਮਾਂ ਮੰਗੀ ਤੇ ਅਸੀਸ ਲੈ ਵਿਦਾ ਹੋਇਆ। ਅਮਰਦਾਸ ਜੀ ਆਪ ਦੇ ਸਭ ਤੋਂ ਪਿਆਰੇ ਸਿਖ ਸਨ, ਤੇ ਸੇਵਾ ਦਾ ਅਦੁੱਤੀ ਨਮੂਨਾ ਸਨ। ਆਪ ਨੇ ਇਨ੍ਹਾਂ ਨੂੰ ਗੋਇੰਦੇ ਦੀ ਬੇਨਤੀ ਤੇ ਗੋਇੰਦਵਾਲ ਦੇ ਅਬਾਦ ਕਰਨ ਦੀ ਸੇਵਾ ਤੇ ਲਾਇਆ।

## ਤਪਾ ਨੰ: ੧

ਇਕ ਵਾਰੀ ਬੜਾ ਕਰੜਾ ਸਮਾਂ ਆਇਆ ਤੇ ਬਾਰਸ਼ ਨਾ ਪੈਣ ਕਰਕੇ ਲੋਕਾਂ ਨੂੰ ਬੜੀ ਔਖਿਆਈ ਹੋਈ।

ਇਕ ਸ਼ਿਵਨਾਥ ਨਾਮੀ ਤਪਾ ਖਡੂਰ ਸਾਹਿਬ ਰਹਿੰਦਾ ਸੀ ਤੇ ਗੁਰੂ ਘਰ ਦਾ ਦਵੈਖੀ ਸੀ। ਉਸ ਨੇ ਲੋਕਾਂ ਨੂੰ ਆਖਿਆ, "ਤੁਸੀਂ ਜੋ ਗੁਰੂ ਦੀ ਐਨੀ ਮਾਨਤਾ ਕਰਦੇ ਹੋ, ਉਸ ਨੂੰ ਆਖੋ ਕਿ ਮੀਂਹ ਵਸਾਏ।" ਲੋਕੀ ਗੁਰੂ ਜੀ ਪਾਸ ਆਏ ਤੇ ਤਪੇ ਦਾ ਸੁਨੇਹਾ ਦਿਤਾ। ਗੁਰੂ ਜੀ ਨੇ ਰੱਬ ਦੀ ਰਜ਼ਾ ਵਿਚ ਰਹਿਣ ਲਈ ਆਗਿਆ ਕੀਤੀ। ਤਪੇ ਦੇ ਚੁਕੇ ਹੋਏ ਲੋਕਾਂ ਸੋਚਿਆ ਕਿ ਜਿਹੜਾ ਗੁਰੂ ਮੀਂਹ ਨਹੀਂ ਵਰ੍ਹਾ ਸਕਦਾ ਉਹ ਗੁਰੂ ਕਾਹਦਾ।

ਤਪੇ ਨੇ ਲੋਕਾਂ ਨੂੰ ਆਖਿਆ, "ਤੁਸੀਂ ਗੁਰੂ ਨੂੰ ਪਿੰਡ ਵਿਚੋਂ ਕਢ ਦਿਓ ਤਾਂ ਮੀਂਹ ਪਵੇਗਾ।" ਫਿਰ ਗੁਰੂ ਜੀ ਪਿੰਡ ਵੀ ਛੱਡ ਕੇ ਚਲੇ ਗਏ, ਪਰ ਮੀਂਹ ਨਾ ਪਿਆ। ਜਦ ਅਮਰ ਦਾਸ ਜੀ ਆਏ ਤੇ ਗੁਰੂ ਜੀ ਦੇ ਪਿੰਡ ਛੱਡਣ ਦਾ ਪਤਾ ਲੱਗਾ, ਤਾਂ ਅਮਰ ਦਾਸ ਜੀ ਨੂੰ ਬਹੁਤ ਹੀ ਦੁੱਖ ਹੋਇਆ। ਉਨ੍ਹਾਂ ਨੇ ਪਿੰਡ ਵਾਲਿਆਂ ਨੂੰ ਇਕੱਠੇ ਕਰ ਕੇ ਸਮਝਾਇਆ ਕਿ ਤੁਸਾਂ ਇਕ ਭੇਖੀ ਆਦਮੀ ਦੇ ਕਹੇ ਲੱਗ ਕੇ ਬਹੁਤ ਬੁਰਾ ਕੀਤਾ ਹੈ। ਮੀਂਹ ਪਾਣਾ ਨਾ ਪਾਣਾ ਕੁਦਰਤ ਦੇ ਹੱਥ ਹੈ। ਤਪੇ ਨੇ ਤੁਹਾਨੂੰ ਧੋਖੇ ਵਿਚ ਪਾਇਆ ਹੈ। ਉਹ ਸੱਚਾ ਹੁੰਦਾ ਤਾਂ ਮੀਂਹ ਕਿਉਂ ਨਾ ਪੈਂਦਾ ? ਪਿੰਡ ਵਾਲਿਆਂ ਨੂੰ ਹੋਸ਼ ਆਈ, ਉਨ੍ਹਾਂ ਨੇ ਤਪੇ ਨਾਲ ਬਹੁਤ ਕਰੜਾ ਸਲੂਕ ਕੀਤਾ। ਮਗਰੋਂ ਮੀਂਹ ਵੀ ਬੇਹੱਦ ਪਿਆ, ਪਰ ਜਦ ਪਿੰਡ ਵਾਲੇ ਅਮਰਦਾਸ ਜੀ ਨਾਲ ਆਪਣੀ ਭੁੱਲ ਬਖਸ਼ਾਣ ਆਏ, ਤਦ ਗੁਰੂ ਜੀ ਨੇ ਉਨ੍ਹਾਂ ਨੂੰ ਤਾਂ ਬਖ਼ਸ਼ ਦਿਤਾ, ਪਰ ਅਮਰਦਾਸ ਜੀ ਦੇ ਇਸ ਵਤੀਰੇ ਤੇ ਰੋਸ ਪਰਗਟ ਕੀਤਾ ਤੇ ਇਨ੍ਹਾਂ ਦੇ ਅਤਿ ਪਛਤਾਵਾ ਕਰਨ ਤੇ ਉਪਦੇਸ਼ ਦਿਤਾ, ਕਿ ਨੇਕ ਬੰਦਿਆਂ ਨੂੰ ਖਿਮਾਂ ਤੇ ਸ਼ਾਂਤੀ ਦਾ ਕਦੀ ਭੀ ਤਿਆਗ ਨਹੀਂ ਕਰਨਾ ਚਾਹੀਦਾ। ਆਪ ਸੰਗਤ ਦੀ ਇੱਛਾ ਅਨੁਸਾਰ ਫਿਰ ਖਡੂਰ ਸਾਹਿਬ ਆ ਗਏ।

ਅਮਰਦਾਸ ਜੀ ਨੂੰ ਸੇਵਾ ਤੇ ਨਿਮਰਤਾ ਵਿਚ ਅਦੁੱਤੀ ਵੇਖ ਕੇ ਗੁਰਿਆਈ ਉਹਨਾਂ ਨੂੰ ਸੌਂਪੀ, ਤੇ ਚੇਤ ਦੇ ਮਹੀਨੇ ਸੰਮਤ ੧੬੦੯ ਨੂੰ ਸਰੀਰ ਤਿਆਗ ਗਏ। ਖਡੂਰ ਸਾਹਿਬ ਇਨ੍ਹਾਂ ਦੀ ਯਾਦਗਾਰ ਵਿਚ ਇਕ ਬੜਾ ਸੁੰਦਰ ਗੁਰਦੁਆਰਾ ਹੈ।

ਆਪ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰਮੁਖੀ ਅੱਖਰਾਂ ਵਿਚ ਲਿਖਣੀ ਅਰੰਭ ਕੀਤੀ।

ਦੇਸ ਭਾਸ਼ਾ ਵਿਚ ਅਕਾਲੀ ਬਾਣੀ ਦਾ ਲਿਖਣਾ ਤੇ ਅੱਗੋਂ ਲਈ ਪੰਜਾਬੀਆਂ ਨੂੰ ਆਪਣੇ ਖ਼ਿਆਲਾਂ ਨੂੰ ਆਪਣੀ ਦੇਸ ਭਾਸ਼ਾ ਵਿਚ ਪ੍ਰਗਟ ਕਰਨ ਦਾ ਸਮਾਂ ਦੇਣ ਦੇ ਅਦੁੱਤੀ ਕੰਮ ਦਾ ਸੇਹਰਾ, ਆਪ ਦੇ ਸਿਰ ਹੀ ਹੈ।

ਆਪ ਤਕਰੀਬਨ ੧੪ ਸਾਲ ਗੁਰਿਆਈ ਦੀ ਗੱਦੀ ਤੇ ਰਹੇ। ਇਨ੍ਹਾਂ ਦੀ ਬਾਣੀ ਵਾਰਾਂ ਵਿਚ ਸਲੋਕ ਅਤੇ ਸੂਈਏ ਮ: ੨ ਵਿਚ ਹੈ।

# ਸ੍ਰੀ ਗੁਰੂ ਅਮਰਦਾਸ ਜੀ

## ਤੇਜੋ ਤਨੋ

ਭਾਈ ਤੇਜ ਭਾਨ ਜੀ ਬਾਸਰਕੇ ਦੇ ਰਹਿਣ ਵਾਲੇ ਸਨ। ਇਹ ਵਪਾਰ ਤੇ ਖੇਤੀਬਾੜੀ ਦਾ ਕੰਮ ਕਰਦੇ ਸਨ। ਇਨ੍ਹਾਂ ਦੀ ਧਰਮ-ਪਤਨੀ ਦਾ ਨਾਮ ਸੁਲੱਖਣੀ ਜਾਂ ਲਛਮੀ (ਬਖਤ ਕੌਰ) ਸੀ। ਅਮਰਦਾਸ ਜੀ ਇਨ੍ਹਾਂ ਦੇ ਜੇਠੇ ਪੁੱਤਰ ਸਨ ਤੇ ਇਹਨਾਂ ਦਾ ਜਨਮ ੧੦ ਜੇਠ, ਸੰਮਤ ੧੫੩੬ ਵਿਚ ਹੋਇਆ। ਆਪ ਬਾਹਲਾ ਸਮਾਂ ਪਿਤਾ ਵਾਲੀ ਹੀ ਕਿਰਤ ਕਰਦੇ ਰਹੇ।

ਆਪ ਦਾ ਵਿਆਹ ੨੪ ਸਾਲ ਦੀ ਅਵਸਥਾ ਵਿਚ ਮਨਸਾ ਦੇਵੀ (ਰਾਮ ਕੌਰ) ਨਾਲ ਹੋਇਆ। ਇਨ੍ਹਾਂ ਦੀ ਕੁੱਖੋਂ ਬਾਬਾ ਮੋਹਨ ਤੇ ਮੋਹਰੀ ਜੀ ਦੋ ਲੜਕੇ, ਤੇ ਬੀਬੀ ਭਾਨੀ ਤੇ ਨਿਧਾਨੀ (ਜਾਂ ਦਾਨੀ) ਜੀ ਦੋ ਬੀਬੀਆਂ ਹੋਈਆਂ।

ਆਪ ਬਾਲ ਅਵਸਥਾ ਤੋਂ ਹੀ ਵੈਸ਼ਨੋ ਮਤ ਦੇ ਪੱਕੇ ਉਪਾਸ਼ਕ ਸਨ ਤੇ ਹਰ ਸਾਲ ਗੰਗਾ ਇਸ਼ਨਾਨ ਲਈ ਜਾਂਦੇ ਸਨ। ਆਪ ਦਾ ਜੀਵਨ ਬਚਪਨ ਤੋਂ ਹੀ ਬੜਾ ਪਵਿੱਤਰ

ਤੇ ਸਾਦਾ ਸੀ ਤੇ ਸਦਾ ਅਜਿਹੇ ਗੁਰੂ ਦੀ ਤਲਾਸ਼ ਵਿਚ ਰਹਿੰਦੇ ਸਨ ਜੋ ਪੂਰਨ ਸ਼ਾਂਤੀ ਦੇ ਸਕੇ।

ਇਸੇ ਧੁਨ ਵਿਚ ਜਦ ਆਪ ਇਕ ਵਾਰੀ ਗੰਗਾ ਦੇ ਇਸ਼ਨਾਨ ਲਈ ਜਾ ਰਹੇ ਸਨ, ਤਾਂ ਆਪ ਦੇ ਨਾਲ ਇਕ ਮਹਾਤਮਾ ਸਾਧੂ ਸਨ। ਇਨ੍ਹਾਂ ਦੇ ਚੰਗੇ ਸੁਭਾਅ ਦੇ ਕਾਰਨ ਇਨ੍ਹਾਂ ਮਹਾਤਮਾ ਦਾ ਆਪ ਨਾਲ ਬੜਾ ਪ੍ਰੇਮ ਹੋ ਗਿਆ, ਪਰ ਗੱਲਾਂ-ਬਾਤਾਂ ਕਰਦਿਆਂ ਜਦ ਇਸ ਸਾਧੂ ਨੂੰ ਪਤਾ ਲੱਗਾ ਕਿ ਅਮਰ ਦਾਸ ਜੀ ਨੇ ਅਜੇ ਤਕ ਕੋਈ ਗੁਰੂ ਧਾਰਨ ਨਹੀਂ ਕੀਤਾ, ਤਾਂ ਉਹ ਇਨ੍ਹਾਂ ਨਾਲ ਮੇਲ ਰਖਣ ਤੇ ਸਖ਼ਤ ਪਛਤਾਵਾ ਕਰਨ ਲੱਗਾ, ਤੇ ਕਹਿਣ ਲੱਗਾ ਕਿ ਨਿਗੁਰੇ ਦੇ ਹੱਥੋਂ ਖਾ ਪੀ ਕੇ ਮੈਂ ਪਾਪੀ ਹੋ ਗਿਆ ਹਾਂ। ਬਸ, ਇਸ ਘਟਨਾ ਨੇ ਆਪ ਦੇ ਹਿਰਦੇ ਤੇ ਡਾਢੀ ਸੱਟ ਮਾਰੀ। ਦਿਨ ਰਾਤ ਇਸੇ ਫ਼ਿਕਰ ਵਿਚ ਗੁਜ਼ਰੇ ਕਿ ਸ਼ਾਂਤੀ ਦਾਤਾ ਸੱਚਾ ਗੁਰੂ ਕਿਵੇਂ ਲੱਭੇ ? ਦੇਵਨੇਤ ਨਾਲ ਇਕ ਦਿਨ ਅੰਮ੍ਰਿਤ ਵੇਲੇ ਆਪ ਇਨ੍ਹਾਂ ਹੀ ਸੋਚਾਂ ਵਿਚ ਪਏ ਸਨ ਕਿ ਆਪ ਦੇ ਕੰਨਾਂ ਵਿਚ ਸਤਿਗੁਰੂ ਦੀ ਬਾਣੀ ਪਈ। ਬਾਣੀ ਆਪਣਾ ਅੰਮ੍ਰਿਤ-ਰੂਪੀ ਕੰਮ ਕਰ ਗਈ। ਜਦ ਆਪ ਨੇ ਬਾਣੀ ਪੜ੍ਹਨ ਵਾਲੇ ਦੀ ਭਾਲ ਕੀਤੀ, ਤਦ ਆਪ ਨੂੰ ਪਤਾ ਲੱਗਾ ਕਿ ਇਹ ਬੀਬੀ ਅਮਰੋ ਜੀ ਸਨ, ਜੋ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਹਨ ਤੇ ਜਿਨ੍ਹਾਂ ਦਾ ਅਨੰਦ ਆਪ ਦੇ ਭਤੀਜੇ ਨਾਲ ਹੋਇਆ ਹੋਇਆ ਹੈ। ਬੀਬੀ ਜੀ ਹਰ ਰੋਜ਼ ਅੰਮ੍ਰਿਤ ਵੇਲੇ ਘਰ ਦਾ ਕੰਮ ਕਾਜ ਕਰਦਿਆਂ ਗੁਰਬਾਣੀ ਦਾ ਪਾਠ ਬੜੇ ਪ੍ਰੇਮ ਨਾਲ ਕਰਿਆ ਕਰਦੇ ਸਨ।

ਅਮਰਦਾਸ ਜੀ ਨੇ ਬੀਬੀ ਜੀ ਦੀ ਸੇਵਾ ਵਿਚ ਪ੍ਰਾਰਥਨਾ ਕੀਤੀ ਕਿ ਜਿੰਨੀ ਛੇਤੀ ਹੋ ਸਕੇ, ਗੁਰੂ ਜੀ ਦੇ ਦਰਸ਼ਨ ਕਰਾਵੋ। ਆਖ਼ਰ ਬੀਬੀ ਜੀ ਨਾਲ ਜਦ ਗੁਰੂ ਜੀ ਦੀ ਹਜ਼ੂਰੀ ਵਿਚ ਪੁਜੇ ਤਾਂ 'ਦਰਸਨੁ ਭੇਟਤ ਹੋਤ ਨਿਹਾਲਾ' (ਸੋਰਠਿ ਮ: ੫, ਪੰਨਾ ੬੧੮) ਵਾਲਾ ਹਿਸਾਬ ਹੋ ਗਿਆ। ਆਪ ਨੇ ਕੁੜਮਾਚਾਰੀ ਨੂੰ ਲਾਂਭੇ ਰੱਖ ਦਿੱਤਾ। ਲੰਗਰ ਤੇ ਸੰਗਤਾਂ ਦੀ ਸੇਵਾ ਅਜਿਹੀ ਨਿਮਰਤਾ ਨਾਲ ਸ਼ੁਰੂ ਕਰ ਦਿਤੀ ਕਿ ਸਭ ਸੰਗਤਾਂ ਹੈਰਾਨ ਸਨ। ਨਮੂਨੇ ਮਾਤਰ ਦਸਿਆ ਜਾਂਦਾ ਹੈ ਕਿ ਆਪ ਹਰ ਰੋਜ਼ ਬਿਆਸਾ ਨਦੀ ਤੋਂ (ਜੋ ਗੋਇੰਦਵਾਲ ਪਾਸ ਵਗਦੀ ਹੈ, ਤੇ ਖਡੂਰ ਸਾਹਿਬ ਤੋਂ ਪੰਜ ਛੇ ਮੀਲ ਦੀ ਵਿੱਥ 'ਤੇ ਹੈ) ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਲਈ ਅੰਮ੍ਰਿਤ ਵੇਲੇ ਜਲ ਦੀ ਗਾਗਰ ਲਿਆਉਂਦੇ ਸਨ। ਅਦਬ ਤੇ ਸਤਿਕਾਰ ਦੀ ਖ਼ਾਤਰ ਬਿਆਸ 'ਤੇ ਪੁੱਠੇ ਪੈਰੀਂ ਜਾਂਦੇ ਸਨ। ਇਸ ਸੰਬੰਧ ਵਿਚ ਇਨ੍ਹਾਂ ਦੀ ਜੁਲਾਹੀ ਵਾਲੀ ਸਾਖੀ ਪ੍ਰਸਿੱਧ ਹੈ। ਪੰਜਾਬੀ ਵਿਚ 'ਟਹਿਲੋਂ ਮਹਿਲ' ਤੇ 'ਕਰ ਸੇਵਾ ਤੇ ਖਾ ਮੇਵਾ' ਵਾਲੇ ਅਖਾਣ ਐਨ ਇਨ੍ਹਾਂ ਦੀ ਸੇਵਾ ਤੇ ਢੁਕਦੇ ਹਨ।

ਆਪ ਦੀ ਨਿਰਮਾਣ ਸੇਵਾ ਤੇ ਪ੍ਰਸੰਨ ਹੋ ਕੇ ਗੁਰੂ ਅੰਗਦ ਦੇਵ ਜੀ ਨੇ ਇਨ੍ਹਾਂ ਨੂੰ ਨਿਮਾਣਿਆਂ ਦੇ ਮਾਣ ਤੇ ਨਿਥਾਵਿਆਂ ਦੇ ਥਾਂਵ ਦਾ ਵਰ ਦਿਤਾ; ਤੇ ਇਨ੍ਹਾਂ ਨੂੰ ਰਜ਼ਾ, ਨਿਮਰਤਾ ਤੇ ਸੇਵਾ ਦਾ ਪੂਰਨ ਨਮੂਨਾ ਸਮਝ, ਰੱਬੀ ਮਿਸ਼ਨ ਦੇ ਪ੍ਰਚਾਰ ਦਾ ਭਾਰ ਇਨ੍ਹਾਂ ਦੇ ਮੋਢਿਆਂ 'ਤੇ ਰੱਖਿਆ ਤੇ ਬਾਬਾ ਬੁੱਢਾ ਜੀ ਦੇ ਹੱਥੋਂ ਗੁਰਿਆਈ ਦਾ ਤਿਲਕ ਦਿਵਾ ਕੇ, ਜਗਤ ਗੁਰੂ—ਗੁਰੂ ਅਮਰਦਾਸ ਬਣਾਇਆ। ਇਸ ਵਕਤ ਆਪ ਦੀ ਆਯੂ ੭੩ ਸਾਲ ਦੀ ਸੀ।

ਆਪ ਦਾ ਜੀਵਨ ਅਤਿ ਦਰਜੇ ਦਾ ਸਾਦਾ ਸੀ। ਗੁਰੂ ਦੇ ਲੰਗਰ ਵਿਚੋਂ, ਜੋ ਅਤੁੱਟ ਚਲਦਾ ਸੀ, ਬੜੇ ਸੁੰਦਰ ਭੋਜਨ ਸੰਗਤਾਂ ਲਈ ਤਿਆਰ ਹੁੰਦੇ, ਪਰ ਆਪ ਬੜਾ ਹੀ ਸਾਦਾ

ਖਾਣਾ ਖਾਂਦੇ। ਬਸਤਰਾਂ ਦਾ ਸਿਰਫ਼ ਇੱਕੋ ਜੋੜਾ ਆਪਣੇ ਨਿਰਬਾਹ ਲਈ ਰੱਖਦੇ। ਜੋ ਕੁਝ ਵੀ ਲੰਗਰ ਆਦਿ ਲਈ ਆਉਂਦਾ, ਸਭ ਰਾਤ ਤਕ ਖ਼ਰਚ ਕਰ ਦੇਂਦੇ।

ਆਪ ਨੇ ਜਾਤ ਪਾਤ ਦੇ ਭੇਤ ਅਤੇ ਊਚਤਾ ਤੇ ਨੀਚਤਾ ਦੇ ਭਰਮ ਨੂੰ ਮਿਟਾਉਣ ਲਈ ਹੁਕਮ ਮੰਨਣ ਤੇ ਸੇਵਾ ਕਰਨ ਦੇ ਸ਼ੁਭ ਗੁਣਾਂ ਦੇ ਨਾਲ ਨਾਲ ਸਾਰੇ ਮਨੁੱਖਾਂ ਨੂੰ ਇੱਕੋ ਜਿਹਾ ਸਮਝਣ ਦਾ ਪੱਕਾ ਪ੍ਰਭਾਵ ਸੰਗਤਾਂ ਵਿਚ ਪਾ ਦਿਤਾ। ਇਸਦੀ ਅਮਲੀ ਦ੍ਰਿੜ੍ਹਤਾ ਲਈ ਆਪ ਦਾ ਹੁਕਮ ਸੀ ਕਿ ਜੋ ਭੀ ਦਰਸ਼ਨਾਂ ਨੂੰ ਆਵੇ, ਭਾਵੇਂ ਰਾਣਾ ਹੋਵੇ ਤੇ ਭਾਵੇਂ ਰੰਕ, ਭਾਵੇਂ ਪੰਡਤ ਹੋਵੇ ਤੇ ਭਾਵੇਂ ਸਧਾਰਨ ਕਿਰਤੀ, ਭਾਵੇਂ ਹਿੰਦੂ ਹੋਵੇ ਤੇ ਭਾਵੇਂ ਮੁਸਲਮਾਨ, ਸਭ ਲਈ ਜ਼ਰੂਰੀ ਹੈ ਕਿ ਪਹਿਲਾਂ ਇਕ ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕਣ ਤੇ ਫਿਰ ਦਰਸ਼ਨ ਕਰਨ :

**ਸਿੱਖ ਸੰਗਤ ਸਭ ਸੰਗ ਲੈ ਚੌਂਕੇ ਮਹਿ ਆਵੈ।**
**ਆਸ੍ਰਮ ਬਰਨ ਬਿਚਾਰ ਨਹਿ ਇਕ ਪੰਗਤ ਬੈਸੇ।**
**ਸੁੰਦਰ ਬਿਸਦ ਮਰਾਲ ਸਭ ਇਕ ਸਮ ਹੈ ਜੈਸੇ।** *(ਸੂਰਜ ਪ੍ਰਕਾਸ਼, ਰਾਸ ੧)*

ਇਸ ਅਮਲੀ ਉਪਦੇਸ਼ ਨੇ ਸਾਰੇ ਵਹਿਮਾਂ ਤੇ ਭਰਮਾਂ ਦੀਆਂ ਜੜ੍ਹਾਂ ਤੇ ਕੁਹਾੜੀ ਰੱਖ ਦਿਤੀ। ਮਿਸਾਲ ਦੇ ਤੌਰ ਤੇ ਕਾਂਗੜੇ ਦੇ ਰਾਜੇ, ਅਕਬਰ ਬਾਦਸ਼ਾਹ ਤੇ ਬੈਰਾਗੀ ਮਾਈ ਦਾਸ ਦੀਆਂ ਸਾਖੀਆਂ ਪੜ੍ਹੋ। ਇਹ ਹੀ ਕਾਰਨ ਹੈ ਕਿ ਪੰਜਾਬੀ ਸਾਰੇ ਹਿੰਦ ਨਾਲੋਂ ਘੱਟ ਵਹਿਮੀ ਤੇ ਭਰਮੀ ਹਨ। ਅਕਬਰ ਨੇ ਦਰਸ਼ਨ ਸਮੇਂ ਕੁਝ ਪਿੰਡ ਲੰਗਰ ਦੀ ਸੇਵਾ ਵਾਸਤੇ ਗੁਰੂ ਜੀ ਦੇ ਅਰਪਨ ਕੀਤੇ। ਆਪ ਵਲੋਂ ਇਨਕਾਰ ਹੋਣ 'ਤੇ ਬਾਦਸ਼ਾਹ ਨੇ ਇਹ ਪਿੰਡ ਬੀਬੀ ਭਾਨੀ ਦੇ ਨਾਮ ਲਵਾ ਦਿਤੇ।

ਆਪ ਨੂੰ ਜਾਂ ਆਪ ਦੀ ਸੰਗਤ ਨੂੰ ਜਦ ਭੀ ਦਾਤੂ ਜੀ, ਹਿੰਦੂਆਂ ਅਤੇ ਮੁਸਲਮਾਨਾਂ ਵਲੋਂ ਦੁੱਖ ਦਿਤੇ ਗਏ, ਆਪ ਸ਼ਾਂਤ ਰਹੇ ਅਤੇ ਸੰਗਤਾਂ ਨੂੰ ਭੀ ਖਿਮਾਂ, ਧੀਰਜ ਅਤੇ ਸ਼ਾਂਤੀ ਦੀ ਸਿੱਖਿਆ ਦੇਂਦੇ ਰਹੇ।

ਆਪ ਦੇ ਪ੍ਰਚਾਰ ਦਾ ਸਿੱਟਾ ਇਹ ਹੋਇਆ ਕਿ ਅੱਲ੍ਹਾਯਾਰ, ਬਹਿਲੋਲ ਤੇ ਨਵਾਬ ਜਲੰਧਰ ਦਾ ਲੜਕਾ ਭੀ ਸਿਖ ਬਣ ਗਏ। ਕਾਂਗੜੇ ਦੇ ਰਾਜ ਤੇ ਹੋਰ ਇਲਾਕਿਆਂ ਵਿਚ ਸਿੱਖੀ ਦਾ ਬੜਾ ਪ੍ਰਚਾਰ ਵਧਿਆ। ਪ੍ਰਚਾਰ ਹਿਤ ਆਪ ਹਰਿਦੁਆਰ, ਕਾਂਸ਼ੀ ਤੇ ਜਮਨਾ ਆਦਿਕ ਥਾਵਾਂ ਤੇ ਗਏ। ਇਸ ਯਾਤਰਾ ਵਿਚ ਸ਼ਾਹੀ ਹੁਕਮ ਅਨੁਸਾਰ ਨਾ ਆਪ ਪਾਸੋਂ ਤੇ ਨਾ ਨਾਲ ਦੀਆਂ ਸੰਗਤਾਂ ਪਾਸੋਂ ਮਸੂਲ ਲਿਆ ਗਿਆ। ਇਹ ਬ੍ਰਿਤਾਂਤ ਰਾਗ ਤੁਖਾਰੀ, ਛੰਤ ਮਹਲਾ ੪ ਵਿਚ ਦੱਸਿਆ ਹੋਇਆ ਹੈ। ਇਸ ਯਾਤਰਾ ਵਿਚ ਆਪ ਨੇ ਬੇਅੰਤ ਲੋਕਾਂ ਨੂੰ ਸੱਚੇ ਮਾਰਗ ਵਲ ਲਾਇਆ।

ਆਪ ਨੇ ਪ੍ਰਚਾਰ ਦੇ ਕੰਮ ਨੂੰ ਜਥੇਬੰਦੀ ਵਿਚ ਲੈ ਆਂਦਾ ਤੇ ੨੨ ਮੰਜੀਆਂ ਇਸ ਕੰਮ ਲਈ ਥਾਪੀਆਂ, ਅਰਥਾਤ ਪ੍ਰਚਾਰ ਹਿਤ ੨੨ ਜ਼ਿਲੇ ਜਾਂ ਇਲਾਕੇ ਉੱਘੇ ਉੱਘੇ ਸਿੱਖਾਂ ਨੂੰ ਵੰਡ ਦਿਤੇ।

ਜਿਥੇ ਆਪ ਨੇ ਊਚ ਨੀਚ ਤੇ ਜਾਤ-ਪਾਤ ਦੇ ਭਰਮ ਨੂੰ ਤੋੜਨ ਲਈ ਬੇਹੱਦ ਜਤਨ ਕੀਤਾ, ਉਥੇ ਹੀ ਇਸਤ੍ਰੀਆਂ ਨੂੰ ਉੱਚਾ ਕਰਨ ਲਈ ਭੀ ਬੜਾ ਹੀ ਉਪਦੇਸ਼ ਕੀਤਾ। ਆਪ ਦਾ ਹੁਕਮ ਸੀ ਕਿ ਕੋਈ ਇਸਤ੍ਰੀ ਪਰਦਾ ਕਰ ਕੇ ਦੀਵਾਨ ਵਿਚ ਨਾ ਆਵੇ। (ਦੇਖੋ ਕਾਂਗੜੇ ਦੇ ਰਾਜੇ ਦੀ ਸਾਖੀ)। ਆਪ ਨੇ ਸਤੀ ਦੇ ਰਿਵਾਜ ਨੂੰ ਤੋੜਨ ਲਈ ਭੀ ਉਪਦੇਸ਼ ਦਿਤਾ।

ਆਪ ਦੇ ਨਿਕਟਵਰਤੀ ਕਈ ਸਿਖ ਸਨ, ਪਰ ਜੇਠਾ ਜੀ (ਰਾਮ ਦਾਸ ਜੀ) ਸਭ

ਦੇ, ਹਰ ਪਹਿਲੂ ਵਿਚ ਸਿਰਤਾਜ ਸਨ। ਇਨ੍ਹਾਂ ਨੂੰ ਹਰ ਤਰ੍ਹਾਂ ਨਾਲ ਯੋਗ ਸਮਝ ਕੇ ਆਪ ਨੇ ਭਾਦਰੋਂ ਸੰਮਤ ੧੬੩੧ ਨੂੰ ਗੁਰਿਆਈ ਦੀ ਗੱਦੀ ਦਾ ਤਿਲਕ ਬਾਬਾ ਬੁੱਢਾ ਜੀ ਦੀ ਹੱਥੀਂ ਦਿਵਾ ਦਿਤਾ ਤੇ ਆਪ ਅਕਾਲ ਚਲਾਣਾ ਕਰ ਗਏ।

ਆਪ ਨੇ ੨੨ ਸਾਲ ੫ ਮਹੀਨੇ ੧੩ ਦਿਨ ਗੁਰਿਆਈ ਕੀਤੀ। ਆਪ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਤੇ ਇਸ ਦੇ ਨਾਲ ਮਹਲਾ ਤੀਜਾ ਜਾਂ ਮਹਲਾ ੩ ਦਿਤਾ ਹੋਇਆ ਹੁੰਦਾ ਹੈ। ਇਹ ਬਾਣੀ ਰਾਗ–ਸਿਰੀਰਾਗੁ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸੁ, ਸੋਰਠਿ, ਧਨਾਸਰੀ, ਸੂਹੀ, ਬਿਲਾਵਲੁ, ਰਾਮਕਲੀ, ਮਾਰੂ, ਭੈਰਉ, ਬਸੰਤ, ਸਾਰੰਗ, ਮਲਾਰ ਤੇ ਪ੍ਰਭਾਤੀ ਵਿਚ ਹੈ। ਇਸ ਤੋਂ ਇਲਾਵਾ ਸ੍ਵਈਏ ਮ: ੩ ਅਤੇ ਸਲੋਕ ਵਾਰਾਂ ਤੇ ਵਧੀਕ ਵਿਚ ਵੀ ਹੈ। ਆਪ ਦੀ ਬਾਣੀ ਵਿਚ ਸੇਵਾ ਦਾ ਭਾਵ ਬਹੁਤ ਵਧੀਕ ਹੈ। ਆਪ ਦੀ ਯਾਦ ਵਿਚ ਬਾਉਲੀ ਸਾਹਿਬ ਗੋਇੰਦਵਾਲ ਵਿਚ ਹੈ। ਇਹ ਬੜਾ ਸੁੰਦਰ ਅਸਥਾਨ ਹੈ। ਇਸ ਦੀਆਂ ੮੪ ਪੌੜੀਆਂ ਹਨ ਤੇ ਸਿੱਖਾਂ ਦਾ ਬੜਾ ਉੱਘਾ ਤੀਰਥ ਹੈ।

## ਮੋਹਨ ਜੀ, ਮੋਹਰੀ ਜੀ ਤੇ ਸੁੰਦਰ ਦਾਸ ਜੀ

ਬਾਬਾ ਮੋਹਨ ਤੇ ਬਾਬਾ ਮੋਹਰੀ ਜੀ ਸ੍ਰੀ ਗੁਰੂ ਅਮਰਦਾਸ ਜੀ ਤੇ ਮਾਤਾ ਮਨਸਾ ਦੇਵੀ ਜੀ ਦੇ ਸਾਹਿਬਜ਼ਾਦੇ ਸਨ।

ਮੋਹਨ ਜੀ ਵੱਡੇ ਸਨ ਤੇ ਮੋਹਰੀ ਜੀ ਨਿੱਕੇ। ਮੋਹਨ ਜੀ ਦਾ ਜਨਮ ਸੰਮਤ ੧੫੯੩ ਨੂੰ ਤੇ ਮੋਹਰੀ ਜੀ ਦਾ ੫ ਸਾਵਣ ਸੰ: ੧੫੯੬ ਨੂੰ ਹੋਇਆ।

ਮੋਹਨ ਜੀ ਅਲਮਸਤ ਰਹਿੰਦੇ ਸਨ, ਪਰ ਮੋਹਰੀ ਜੀ ਹਰ ਤਰ੍ਹਾਂ ਦੀ ਸੇਵਾ ਤੇ ਘਰੋਗੀ ਪ੍ਰਬੰਧ ਵਿਚ ਹਿੱਸਾ ਲੈਂਦੇ ਸਨ। ਆਪ ਬੜੇ ਗੁਰਮੁਖ ਤੇ ਆਗਿਆਕਾਰ ਸਪੁੱਤਰ ਸਨ। ਜੇਠਾ ਜੀ (ਰਾਮਦਾਸ ਜੀ) ਦਾ ਆਦਰ ਤੇ ਸਤਿਕਾਰ ਆਪਣੇ ਘਰ ਵਿਚ ਵੇਖ ਕੇ ਈਰਖਾ ਕਰਨ ਦੀ ਥਾਂ ਪ੍ਰਸੰਨ ਹੁੰਦੇ ਸਨ। ਜਦ ਸ੍ਰੀ ਗੁਰੂ ਅਮਰਦਾਸ ਜੀ ਦੇ ਜਾਮਾ ਤਿਆਗਣ ਦਾ ਸਮਾਂ ਆਇਆ ਤਦ ਗੁਰੂ ਜੀ ਨੇ ਗੁਰਿਆਈ ਦੀ ਭਾਰੀ ਜ਼ਿੰਮੇਵਾਰੀ ਜੇਠਾ ਜੀ (ਗੁਰੂ ਰਾਮਦਾਸ ਜੀ) ਨੂੰ ਸੌਂਪੀ। ਇਸ ਸਮੇਂ ਮੋਹਰੀ ਜੀ ਆਪਣੇ ਪਿਤਾ ਜੀ ਦੀ ਪੂਰਨ ਪ੍ਰਸੰਨਤਾ ਅਨੁਸਾਰ ਗੁਰੂ ਰਾਮਦਾਸ ਜੀ ਦੀ ਚਰਨੀਂ ਪਏ।

**ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥**

*(ਰਾਮਕਲੀ ਸਦ, ਪੰਨਾ ੯੨੪)*

ਮੋਹਨ ਜੀ ਨੇ ਇਸ ਸਮੇਂ ਜ਼ਰੂਰ ਰੰਜ ਪ੍ਰਗਟ ਕੀਤਾ, ਪਰ ਆਪ ਆਪਣੀ ਅਲਮਸਤੀ ਵਿਚ ਹੀ ਆਪਣੇ ਚੁਬਾਰੇ ਵਿਚ ਸਮਾਧੀ ਸਥਿਤ ਹੋਣ ਲਈ ਚਲੇ ਗਏ।

ਸੁੰਦਰ ਦਾਸ ਜੀ ਮੋਹਰੀ ਜੀ ਦੇ ਪੋਤਰੇ ਅਰਥਾਤ ਅਨੰਦ ਜੀ ਦੇ ਸਪੁੱਤਰ ਸਨ ਤੇ ਇਨ੍ਹਾਂ ਨੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਆਗਿਆ ਹੋਣ ਤੇ ਆਪਣੇ ਮੁਖੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਮਿਲਣ ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਅਕਾਲ ਚਲਾਣੇ ਦਾ ਹਾਲ ਉਚਾਰਨ ਕੀਤਾ, ਜੋ 'ਸਦ' ਦੇ ਨਾਮ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਰਾਮਕਲੀ ਵਿਚ ਦਰਜ ਹੈ:

**ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ॥** *(ਪੰਨਾ ੯੨੪)*

ਮੋਹਰੀ ਜੀ ਤੇ ਇਹਨਾਂ ਦੇ ਸਾਰੇ ਪਰਵਾਰ ਦਾ ਗੁਰੂ ਘਰ ਨਾਲ ਬੜਾ ਪ੍ਰੇਮ ਬਣਿਆ ਰਿਹਾ।

ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਰਚਣ ਦੀ ਸੇਵਾ ਸ਼ੁਰੂ ਕੀਤੀ, ਤਦ ਆਪ ਨੂੰ ਪਹਿਲੇ ਚਵ੍ਹਾਂ ਸਤਿਗੁਰਾਂ ਦੀ ਬਾਣੀ ਦੀ ਲੋੜ ਪਈ। ਇਹ ਸੈਂਚੀਆਂ ਦੀ ਸ਼ਕਲ ਵਿਚ ਮੋਹਨ ਜੀ ਪਾਸ ਸ੍ਰੀ ਗੋਇੰਦਵਾਲ ਸੀ। ਪਹਿਲਾਂ ਇਸ ਕੰਮ ਲਈ ਪੰਚਮ ਪਾਤਸ਼ਾਹ ਨੇ ਭਾਈ ਗੁਰਦਾਸ ਜੀ ਨੂੰ ਘੱਲਿਆ, ਪਰ ਭਾਈ ਗੁਰਦਾਸ ਜੀ ਮੋਹਨ ਜੀ ਨੂੰ ਸਮਾਧੀ ਵਿਚੋਂ ਹਿਲਾ ਨਾ ਸਕੇ ਤੇ ਨਾ-ਕਾਮਯਾਬ ਵਾਪਸ ਆਏ। ਇਸ ਤੇ ਫਿਰ ਭਾਈ ਬੁੱਢਾ ਜੀ ਨੂੰ ਉਹਨਾਂ ਦੀ ਸੇਵਾ ਵਿਚ ਘੱਲਿਆ ਗਿਆ, ਪਰ ਭਾਈ ਬੁੱਢਾ ਜੀ ਨੂੰ ਭੀ ਨਿਰਾਸ ਹੋ ਕੇ ਹੀ ਆਉਣਾ ਪਿਆ। ਫਿਰ ਪੰਚਮ ਪਾਤਸ਼ਾਹ ਜੀ ਆਪ ਮੋਹਨ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਤੇ ਮੋਹਨ ਜੀ ਦੇ ਚੁਬਾਰੇ ਹੇਠਾਂ ਖੜੇ ਹੋ ਕੇ ਅਕਾਲ ਪੁਰਖ ਦੀ ਸਿਫ਼ਤ ਉਚਾਰਨੀ ਸ਼ੁਰੂ ਕੀਤੀ। ਇਹ ਸ਼ਬਦ ਰਾਗ ਗਉੜੀ ਵਿਚ ਹਨ। ਇਸ ਸਿਫ਼ਤ ਵਿਚ ਅਕਾਲ ਪੁਰਖ ਲਈ ਪਦ 'ਮੋਹਨ' ਵਰਤਿਆ ਹੈ। ਮੋਹਨ ਜੀ ਇਸ ਇਲਾਹੀ ਧੁਨ ਨੂੰ ਸੁਣ, ਸਮਾਧੀ ਤੋਂ ਉੱਠ, ਹੇਠਾਂ ਉਤਰੇ। ਜਦ ਗੁਰੂ ਅਰਜਨ ਦੇਵ ਜੀ ਨੂੰ ਡਿੱਠਾ ਤਾਂ ਬੜੇ ਸਤਿਕਾਰ ਨਾਲ ਮਿਲੇ ਤੇ ਸੈਂਚੀਆਂ ਸਤਿਗੁਰਾਂ ਦੇ ਹਵਾਲੇ ਸੰਮਤ ੧੬੬੦ ਵਿਚ ਕਰ ਦਿਤੀਆਂ ਤੇ ਅਸੀਸ ਦਿਤੀ ਕਿ ਅਕਾਲ ਪੁਰਖ ਇਸ ਮਹਾਨ ਪਵਿੱਤਰ ਕੰਮ ਵਿਚ ਆਪ ਦੀ ਹਰ ਤਰ੍ਹਾਂ ਸਹਾਇਤਾ ਕਰਨ ਤੇ ਸਫਲਤਾ ਬਖ਼ਸ਼ਣ। ਸ਼ਬਦ ਇਸ ਪ੍ਰਕਾਰ ਹੈ:

**ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥** *(ਗਉੜੀ ਛੰਤ ਮ: ੫, ਪੰਨਾ ੨੪੮)*

## ਤਪਾ ਨੰ: ੨

ਇਹ ਤਪਾ ਬ੍ਰਾਹਮਣ ਸੀ ਤੇ ਮਰਵਾਹੇ ਖੱਤਰੀਆਂ ਦਾ ਗੁਰੂ ਬਣਿਆ ਹੋਇਆ ਸੀ। ਇਹ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਗੋਇੰਦਵਾਲ ਵਿਚ ਹੋਇਆ ਹੈ। ਇਸ ਨੂੰ ਭੀ ਗੁਰੂ ਘਰ ਨਾਲ ਬੜੀ ਈਰਖਾ ਸੀ। ਇਸ ਨੇ ਸ਼ਾਹੀ ਹਾਕਮ ਪਾਸ ਕਈ ਅਰਜ਼ੀਆਂ ਗੁਰੂ ਜੀ ਦੇ ਬਰਖ਼ਿਲਾਫ਼ ਦਿਤੀਆਂ, ਪਰ ਸਦਾ ਹੀ ਸ਼ਰਮਿੰਦਗੀ ਉਠਾਉਣੀ ਪਈ। ਇਕ ਵਾਰੀ ਤੀਜੀ ਪਾਤਸ਼ਾਹੀ ਨੇ ਇਸ ਦਾ ਪਾਜ ਵੇਖਣ ਲਈ ਇਸ ਦਾ ਪ੍ਰਸ਼ਾਦ ਆਖਿਆ। ਉਸੇ ਸਮੇਂ ਇਲਾਕੇ ਦਾ ਦੀਵਾਨ ਭੀ ਆਇਆ ਹੋਇਆ ਸੀ। ਤਪਾ ਲਾਲਚੀ ਹੋਣ ਦੇ ਕਾਰਨ ਗੁਰੂ ਜੀ ਦੇ ਘਰ ਪ੍ਰਸ਼ਾਦ ਛਕਣ ਨਾ ਗਿਆ ਕਿਉਂਕਿ ਇਸ ਦਾ ਖ਼ਿਆਲ ਸੀ ਕਿ ਉਥੋਂ ਮਾਇਆ ਘੱਟ ਮਿਲਣੀ ਹੈ। ਇਹ ਦੀਵਾਨ ਦੇ ਘਰ ਬਹੁਤੀ ਦੱਖਣਾ ਦੇ ਲਾਲਚ ਦੇ ਕਾਰਨ ਚਲਾ ਗਿਆ। ਇਸ ਨੂੰ ਉਥੋਂ ੧ ਰੁਪਇਆ ਦੱਖਣਾ ਮਿਲੀ। ਪਰ ਜਦ ਇਸ ਨੂੰ ਪਤਾ ਲਗਾ ਕਿ ਗੁਰੂ ਜੀ ਨੇ ਤਾਂ ਆਮ ਆਦਮੀਆਂ ਨੂੰ ੫ ਰੁਪਏ ਦੱਖਣਾ ਦਿਤੀ ਹੈ ਤੇ ਖ਼ਾਸ ਖ਼ਾਸ ਪੰਡਤਾਂ ਨੂੰ ੧੬ ਰੁਪਏ, ਤਦ ਇਸ ਦੀ ਈਰਖਾ ਦੀ ਹੱਦ ਨਾ ਰਹੀ।

ਜਦ ਤਪਾ ਗੁਰੂ ਜੀ ਦੇ ਘਰ ਗਿਆ ਤਾਂ ਦਰਵਾਜ਼ਾ ਬੰਦ ਸੀ। ਇਸ ਕਰਕੇ ਆਪਣੇ ਪੁੱਤਰ ਨੂੰ ਚੋਰੀ ਕੰਧ ਟਪਾ ਕੇ ਅੰਦਰ ਆ ਬਿਠਾਲਿਆ, ਪਰ ਫਿਰ ਵੀ ਆਪਣੇ ਕੀਤੇ ਤੇ ਸ਼ਰਮਿੰਦਾ ਹੋਣ ਦੀ ਥਾਂ ਉਲਟਾ ਨਿੰਦਿਆ ਵਿਚ ਹੀ ਲੱਗਾ ਰਿਹਾ। ਚੌਧਰੀ ਇਕ ਦਿਨ ਇਸ ਦੇ ਘਰ ਆ ਨਿਕਲੇ। ਇਹ ਪਾਖੰਡੀ ਪਰ-ਇਸਤ੍ਰੀ ਗਮਨ ਕਰਦਾ ਫੜਿਆ

ਗਿਆ। ਇਸ ਕਰਤੂਤ 'ਤੇ ਇਸ ਦੀ ਸਖ਼ਤ ਦੁਰਦਸ਼ਾ ਕੀਤੀ ਗਈ ਤੇ ਇਸ ਦਾ ਅੰਤ ਇਸੇ ਮੰਦ ਦਸ਼ਾ ਵਿਚ ਹੋਇਆ। ਗੁਰਬਾਣੀ ਵਿਚ ਇਹ ਸਾਰਾ ਸਮਾਚਾਰ ਰਾਗ ਗਉੜੀ ਵਿਚ ਦਰਜ ਹੈ:

**ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥**

*(ਗਉੜੀ ਕੀ ਵਾਰ ਮ: ੪, ਪੰਨਾ ੩੧੫)*

# ਸ੍ਰੀ ਗੁਰੂ ਰਾਮਦਾਸ ਜੀ

## ਹਰਿਦਾਸ (ਹਰਦਾਸ)

ਆਪ ਦਾ ਜਨਮ ਚੂਨੇ ਮੰਡੀ, ਲਾਹੌਰ ਸ਼ਹਿਰ ਵਿਚ ਕੱਤਕ ਦੇ ਮਹੀਨੇ ਸੰਮਤ ੧੫੯੧ ਵਿਚ ਹੋਇਆ। ਆਪ ਦੇ ਪਿਤਾ ਜੀ ਦਾ ਨਾਮ ਹਰਿਦਾਸ ਜੀ ਤੇ ਮਾਤਾ ਦਾ ਦਇਆ ਕੌਰ ਜੀ ਸੀ।

**ਕਵਿ ਕਲੵ ਠਕੁਰ ਹਰਦਾਸ ਤਨੇ ਗੁਰ ਰਾਮ ਦਾਸ ਸਰ ਅਭਰ ਭਰੇ॥**

*(ਸਲੋਕ ਮ: ੪, ਪੰਨਾ ੧੩੯੬)*

ਇਨ੍ਹਾਂ ਦਾ ਨਾਮ ਭਾਵੇਂ ਜਨਮ 'ਤੇ ਰਾਮ ਦਾਸ ਰਖਿਆ ਗਿਆ ਸੀ, ਪਰ ਜੇਠੇ ਪੁੱਤਰ ਹੋਣ ਕਰਕੇ ਗੱਦੀ ਬੈਠਣ ਤਕ ਆਪ ਜੇਠਾ ਜੀ ਦੇ ਨਾਮ ਨਾਲ ਹੀ ਪ੍ਰਸਿੱਧ ਰਹੇ। ਆਪ ਦੇ ਮਾਤਾ ਪਿਤਾ ਬਹੁਤ ਹੀ ਉੱਚ ਜੀਵਨ ਵਾਲੇ ਸਨ, ਇਸ ਕਰਕੇ ਸ਼ੁਰੂ ਤੋਂ ਹੀ ਆਪ ਸਾਧਾਂ ਤੇ ਸੰਤਾਂ ਦੀ ਸੰਗਤ ਦੇ ਅਭਿਲਾਖੀ ਰਹੇ, ਤੇ ਜੋ ਕੁਝ ਘਰੋਂ ਮਿਲਦਾ, ਇਹਨਾਂ ਦੀ ਸੇਵਾ ਵਿਚ ਹੀ ਅਰਪਨ ਕਰ ਦਿੰਦੇ ਰਹੇ। ਇਨ੍ਹਾਂ ਦੇ ਪਿਤਾ ਸੋਢੀ ਹਰਿਦਾਸ ਜੀ, ਜਦ ਆਪ ਸਤ ਬਰਸ ਦੇ ਸਨ, ਚੜ੍ਹਾਈ ਕਰ ਗਏ।

ਇਕ ਵਾਰੀ ਜਦ ਲਾਹੌਰ ਵਿਚੋਂ ਸੰਗਤ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਨੂੰ ਲੰਘੀ ਤਾਂ ਆਪ ਭੀ ਉਸ ਦੇ ਨਾਲ ਹੋ ਪਏ। ਜਦ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਬਾਲ-ਅਵਸਥਾ ਵਿਚ ਹੀ ਗੁਰੂ-ਚਰਨਾਂ ਦੇ ਭੌਰੇ ਹੋ ਗਏ। ਸ੍ਰੀ ਗੋਇੰਦਵਾਲ ਸਾਹਿਬ ਹੀ ਰਹਿ ਪਏ ਤੇ ਸੇਵਾ ਵਿਚ ਜੁੱਟ ਪਏ। ਆਪਣੀ ਕਿਰਤ ਲਈ ਛੋਲਿਆਂ ਦੀਆਂ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰ ਲੈਂਦੇ।

ਦੇਵਨੇਤ ਨਾਲ ਇਕ ਦਿਨ ਜਦ ਮਾਤਾ ਮਨਸਾ ਦੇਵੀ ਜੀ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਬੀਬੀ ਭਾਨੀ ਜੀ ਲਈ ਵਰ ਢੂੰਡਣ ਲਈ ਪ੍ਰਾਰਥਨਾ ਕਰ ਰਹੇ ਸਨ, ਤਾਂ ਆਪ ਘੁੰਗਣੀਆਂ ਵੇਚਦੇ ਸਤਿਗੁਰੂ ਜੀ ਦੇ ਮਕਾਨ ਵੱਲ ਆ ਨਿਕਲੇ। ਆਪ ਬੜੇ ਸੁੰਦਰ ਤੇ ਹੱਸਮੁਖ ਸਨ। ਮਾਤਾ ਜੀ ਦੀ ਨਜ਼ਰ ਜਦ ਇਨ੍ਹਾਂ ਤੇ ਪਈ ਤਾਂ ਆਖਣ ਲਗੇ ਕਿ ਵਰ ਇਹੋ ਜਿਹਾ ਹੋਵੇ ਤਾਂ ਚੰਗਾ ਹੈ। ਬੱਸ ਫਿਰ ਕੀ ਸੀ ? ਸਤਿਗੁਰੂ ਜੀ ਨੇ ਕਿਹਾ, "ਭੋਲੀਏ ! ਇਸ ਵਰਗਾ ਹੋਰ ਕੋਈ ਸੁੰਦਰ ਤੇ ਚੰਗਾ ਹੈ ਹੀ ਨਹੀਂ। ਇਸ ਲਈ ਬੀਬੀ ਭਾਨੀ ਨੂੰ ਇਨ੍ਹਾਂ ਨਾਲ ਪਰਣਾ ਦਿਤਾ ਜਾਵੇ।" ਸੱਚੇ ਪਾਤਸ਼ਾਹ ਨੇ ਜੇਠੇ ਜੀ ਨੂੰ ਸੱਦ ਲਿਆ, ਤੇ ਇਉਂ ਵਾਲੀਏ ਦੋ ਜਹਾਨ ਨੇ ਆਪਣੀ ਬਚੜੀ ਇਕ ਘੁੰਗਣੀਆਂ ਵੇਚਣ ਵਾਲੇ ਦੇ ਅਰਪਨ ਕਰ ਦਿਤੀ। ਜੇਠਾ ਜੀ ਤਾਂ ਗੁਰੂ-ਘਰ ਦੇ ਭਿਖਾਰੀ ਸਨ। ਅਜਿਹਾ ਅਚੰਭੇ ਵਾਲਾ ਹੁਕਮ ਸੁਣ ਸਖ਼ਤ ਘਬਰਾਏ, ਪਰ

ਸੱਚੇ ਪਾਤਸ਼ਾਹ ਦੇ ਹੁਕਮ ਅੱਗੇ ਸਿਰ ਨਿਵਾਇਆ ਤੇ ਬੀਬੀ ਭਾਨੀ ਜੀ ਨਾਲ ਆਪ ਦਾ ਅਨੰਦ ਫਗਣ ੧੬੧੦ ਵਿਚ ਹੋ ਗਿਆ। ਇਸ ਅਦੁੱਤੀ ਜੋੜੀ ਦੇ ਘਰ ਤਿੰਨ ਪੁੱਤਰ ਹੋਏ—ਪ੍ਰਿਥਵੀ ਚੰਦ ਜੀ, ਮਹਾਂ ਦੇਵ ਜੀ ਤੇ ਅਰਜਨ ਦੇਵ ਜੀ। ਅਰਜਨ ਦੇਵ ਜੀ ਨੇ ਵਿਸਾਖ ਦੇ ਮਹੀਨੇ ਸੰਮਤ ੧੬੨੦ ਵਿਚ ਸ੍ਰੀ ਗੋਇੰਦਵਾਲ ਜਨਮ ਲਿਆ।

ਬੀਬੀ ਭਾਨੀ ਜੀ ਵਿਚ ਭੀ ਇਲਾਹੀ ਦਾਤ ਦਾ ਭੰਡਾਰਾ ਅਤੁੱਟ ਸੀ। ਉਹ ਆਪਣੇ ਪਿਤਾ ਜੀ ਦੀ ਸੇਵਾ ਤੇ ਆਦਰ, ਨਿਰਾ ਪੁੱਤਰੀ ਭਾਵਨਾ ਨਾਲ ਨਹੀਂ ਕਰਦੀ ਸੀ, ਸਗੋਂ ਉਹਨਾਂ ਨੂੰ ਆਪਣਾ ਜੀਵਨ-ਦਾਤਾ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਸਮਝ, ਇਕ ਸੱਚੇ ਸਿਖ ਵਾਂਗ ਅਤਿ ਨਿਮਰਤਾ ਤੇ ਨਿਰਮਾਣਤਾ ਨਾਲ ਸੇਵਾ ਕਰਦੀ ਸੀ। ਬੀਬੀ ਭਾਨੀ ਜੀ ਦੀ ਬਰਦਾਸ਼ਤ ਤੇ ਸੇਵਾ ਦੀ ਉਮੰਗ ਇਹਨਾਂ ਦੀ ਇਸ ਕਰਨੀ ਤੋਂ ਪਤਾ ਲੱਗਦੀ ਹੈ ਕਿ ਇਕ ਵਾਰੀ ਤੀਜੀ ਪਾਤਸ਼ਾਹੀ ਜੀ ਅੰਮ੍ਰਿਤ ਵੇਲੇ ਚੌਕੀ ਉਪਰ ਰੱਬੀ ਯਾਦ ਵਿਚ ਮਸਤ ਬੈਠੇ ਸਨ। ਬੀਬੀ ਜੀ ਦੀ ਨਜ਼ਰ ਪਈ ਕਿ ਚੌਕੀ ਦਾ ਇਕ ਪਾਵਾ ਠੀਕ ਨਹੀਂ ਤੇ ਇਹ ਮਹਿਸੂਸ ਕਰ ਕੇ ਕਿ ਇਉਂ ਗੁਰੂ ਜੀ ਦੀ ਇਕ-ਰਸ ਸਮਾਧੀ ਵਿਚ ਵਿਘਨ ਨਾ ਪੈ ਜਾਵੇ, ਆਪਣਾ ਹੱਥ ਹੇਠਾਂ ਰੱਖ ਦਿਤਾ। ਪਾਵੇ ਵਿਚ ਮੇਖ ਸੀ, ਉਹ ਹੱਥ ਵਿਚ ਚੁਭ ਗਈ ਤੇ ਲਹੂ ਵਗਦਾ ਰਿਹਾ, ਪਰ ਆਪ ਨੇ ਪੂਰੇ ਸਬਰ ਤੇ ਸੇਵਕ-ਭਾਵਨਾ ਤੋਂ ਕੰਮ ਲਿਆ ਤੇ ਹੱਥ ਨਾ ਕੱਢਿਆ ਤੇ ਸੀ ਤਕ ਨਾ ਕੀਤੀ। ਜਦ ਗੁਰੂ ਜੀ ਨੇ ਅੱਖ ਖੋਲ੍ਹੀ ਤੇ ਇਹ ਨਜ਼ਾਰਾ ਡਿੱਠਾ ਤਾਂ ਬਹੁਤ ਪ੍ਰਸੰਨ ਹੋਏ। ਬੀਬੀ ਜੀ ਨੇ ਇਸ ਪ੍ਰਸੰਨਤਾ ਵਿਚ ਬੇਨਤੀ ਕੀਤੀ, "ਹੇ ਸੱਚੇ ਪਾਤਸ਼ਾਹ! ਜੇ ਆਪ ਤੁੱਠੇ ਹੋ, ਤਾਂ ਗੁਰਿਆਈ ਦੀ ਉੱਚੀ ਦਾਤ ਦੀ ਖ਼ੈਰ ਮੈਂ ਨਿਮਾਣੀ ਦੀ ਝੋਲੀ ਵਿਚ ਪਾਓ ਤੇ ਵਰ ਦਿਓ ਕਿ ਇਹ ਮੇਰੇ ਘਰ ਰਹੇ।" ਗੁਰੂ ਜੀ ਆਖਣ ਲੱਗੇ, "ਬਚੜੀ! ਇਹ ਅਤਿ ਕਰੜੀ ਕਾਰ ਹੈ ਤੇ ਇਸ ਨੇ ਅਸਹਿ ਤੇ ਅਕਹਿ ਕੁਰਬਾਨੀਆਂ ਲੈਣੀਆਂ ਹਨ ਪਰ ਜੋ ਇੱਛਿਆ ਹੈ ਉਹ ਪੂਰੀ ਹੋਵੇਗੀ। ਤੇਰੀ ਕੁੱਖੋਂ ਇਕ ਬੜਾ ਮਹਾਂਪੁਰਖ ਪੈਦਾ ਹੋਵੇਗਾ, ਉਹ ਆਪਣੀ ਅਦੁਤੀ ਕੁਰਬਾਨੀ ਨਾਲ ਸੰਸਾਰ ਨੂੰ ਸੁਰਜੀਤ ਕਰੇਗਾ ਤੇ ਆਪਣੇ ਸਿੱਖਾਂ ਵਿਚ ਨਵੀਂ ਰੂਹ ਫੂਕੇਗਾ।" ਬੀਬੀ ਭਾਨੀ ਜੀ ਦੇ ਇਹ ਲਾਲ, ਅਰਜਨ ਦੇਵ ਜੀ, ਬਾਲ ਅਵਸਥਾ ਵਿਚ ਜਦ ਕਦੀ ਤੀਜੀ ਪਾਤਸ਼ਾਹੀ ਪਾਸ ਆਉਂਦੇ ਤਾਂ ਝੱਟ ਝੋਲੀ ਵਿਚ ਬੈਠ ਜਾਂਦੇ, ਜਾਂ ਜੇ ਗੁਰੂ ਜੀ ਪ੍ਰਸ਼ਾਦ ਛਕਦੇ ਹੁੰਦੇ ਤਦ ਥਾਲ ਵਿਚ ਹੱਥ ਪਾ ਦੇਂਦੇ। ਇਸੇ ਅਵਸਥਾ ਵਿਚ ਆਪ ਨੂੰ 'ਦੋਹਤਾ ਬਾਣੀ ਦਾ ਬੋਹਿਥਾ' ਤੇ 'ਗੱਦੀ ਦਾ ਵਾਰਸ' ਦਾ ਵਰ ਤੀਜੇ ਸਤਿਗੁਰਾਂ ਤੋਂ ਮਿਲ ਚੁੱਕਾ ਸੀ।

ਜੇਠਾ (ਗੁਰੂ ਰਾਮਦਾਸ) ਜੀ, ਅਨੰਦ ਕਾਰਜ ਹੋਣ ਤੋਂ ਬਾਅਦ ਗੋਇੰਦਵਾਲ ਹੀ ਰਹੇ ਤੇ ਅਤੁੱਟ ਸੇਵਾ ਕਰਦੇ ਰਹੇ। ਬਾਉਲੀ ਦੀ ਸੇਵਾ ਵਿਚ ਸਭ ਤੋਂ ਕਰੜੀ ਕਾਰ ਇਹ ਆਪ ਕਰਦੇ ਸਨ। ਜਦ ਬਾਦਸ਼ਾਹ ਅਕਬਰ ਪਾਸ ਪੰਡਤਾਂ ਨੇ ਤੀਜੀ ਪਾਤਸ਼ਾਹੀ ਦੇ ਉਲਟ ਸ਼ਿਕਾਇਤ ਕੀਤੀ ਤਦ ਭੀ ਆਪ ਨੂੰ ਹੀ ਸ਼ਾਹ ਪਾਸ ਘੱਲਿਆ ਗਿਆ। ਤੀਜੀ ਪਾਤਸ਼ਾਹੀ ਦੀ ਆਗਿਆ ਨਾਲ ਹੀ ਆਪ ਨੇ 'ਗੁਰੂ ਕਾ ਚੱਕ' ਦੀ ਬੁਨਿਆਦ ਰੱਖੀ ਜਿਸ ਦਾ ਨਾਮ ਫਿਰ 'ਰਾਮਦਾਸ ਪੁਰਾ' ਹੋਇਆ ਤੇ ਅੱਜ-ਕੱਲ੍ਹ ਸ੍ਰੀ ਅੰਮ੍ਰਿਤਸਰ ਹੈ। ਇਸ ਅਸਥਾਨ ਨੂੰ ਗੁਰੂ ਜੀ ਨੇ ਪਹਿਲਾਂ ਪਹਿਲ ਸੰਮਤ ੧੬੩੧ ਵਿਚ ਬੱਧਾ ਤੇ ੧੬੩੪ ਵਿਚ ਅਕਬਰ ਬਾਦਸ਼ਾਹ ਵਲੋਂ ੨੦੦ ਵਿਘੇ ਜ਼ਮੀਨ ਮਿਲੀ। ਇਸ ਅਸਥਾਨ ਦੇ ਸੰਬੰਧ ਵਿਚ ਪੱਟੀ ਦੇ ਸਰਦਾਰ ਦੀ ਉਸ ਬੱਚੀ ਦੀ ਸਾਖੀ ਬੜੀ ਸਵਾਦਲੀ ਹੈ, ਜੋ ਆਪਣੇ ਕੁਸ਼ਟੀ ਪਤੀ ਨੂੰ ਲੈ ਕੇ ਇਸ ਸਰੋਵਰ

ਦੇ ਕੰਢੇ ਪੁੱਜੀ। ਇਸ ਸਰੋਵਰ ਵਿਚ ਇਸ਼ਨਾਨ ਦਾ ਸਦਕਾ ਉਸ ਦਾ ਕੁਸ਼ਟੀ ਪਤੀ ਇਕ ਅਤੀ ਸੁੰਦਰ ਪੁਰਸ਼ ਹੋ ਗਿਆ। ਸੰਤੋਖਸਰ ਦੀ ਸੇਵਾ ਵੀ ਆਪ ਨੇ ਹੀ ਅਰੰਭ ਕੀਤੀ।

ਆਪ ਨੇ ਪ੍ਰਚਾਰ ਹਿਤ ਭਾਈ ਗੁਰਦਾਸ ਜੀ ਵਰਗੇ ਸਿੱਖਾਂ ਨੂੰ ਆਗਰੇ ਆਦਿਕ ਥਾਵਾਂ ਤੇ ਘੱਲਿਆ। ਆਮ ਇਲਾਕਿਆਂ ਵਿਚੋਂ ਪ੍ਰਚਾਰ ਦੀਆਂ ਰਿਪੋਰਟਾਂ ਲੈਣ ਲਈ ਤੇ ਇਕ ਇਲਾਕੇ ਦੇ ਸਿੱਖਾਂ ਦਾ ਦੂਜੇ ਇਲਾਕੇ ਦੇ ਸਿੱਖਾਂ ਨਾਲ ਮੇਲ-ਜੋਲ ਰੱਖਣ ਲਈ ਦੀਵਾਲੀ ਤੇ ਵੈਸਾਖੀ 'ਤੇ ਸ੍ਰੀ ਅੰਮ੍ਰਿਤਸਰ ਵਿਚ ਮੇਲਾ ਮੁਕੱਰਰ ਕਰ ਦਿਤਾ, ਤੇ ਇਉਂ ਦੂਰ ਦੂਰ ਤੋਂ ਆਈਆਂ ਸੰਗਤਾਂ ਵਿਚ ਪ੍ਰਚਾਰ ਦਾ ਵਾਧਾ ਕੀਤਾ।

ਆਪ ਨੇ ਆਪਣੇ ਤੀਜੇ ਪੁੱਤਰ (ਗੁਰੂ) ਅਰਜਨ ਦੇਵ ਜੀ ਦੇ ਬਚਪਨ ਤੋਂ ਹੀ ਕਈ ਅਚੰਭੇ ਡਿੱਠੇ। ਇਹ ਸੇਵਾ ਤੇ ਸਿੱਖੀ ਭਾਵਨਾ ਵਿਚ ਭੀ ਆਪਣਾ ਨਮੂਨਾ ਆਪ ਹੀ ਸਨ। ਇਹਨਾਂ ਦੀ ਇਸ ਦਸ਼ਾ ਦਾ ਨਜ਼ਾਰਾ ਉਹਨਾਂ ਸ਼ਬਦਾਂ ਤੋਂ ਪਤਾ ਲਗਦਾ ਹੈ ਜੋ ਇਨ੍ਹਾਂ ਨੇ ਪੱਤ੍ਰਕਾ ਦੇ ਤੌਰ ਆਪਣੇ ਗੁਰੂ-ਪਿਤਾ ਦਿਆਂ ਚਰਨਾਂ ਵਿਚ ਲਾਹੌਰ ਤੋਂ ਘੱਲੇ ਸਨ ਤੇ ਜੋ ਰਾਗ ਮਾਝ ਵਿਚ ਹਨ। ਇਨ੍ਹਾਂ ਨੂੰ ਹਰ ਪਹਿਲੂ ਤੋਂ ਪੂਰਨ ਤੇ ਯੋਗ ਸਮਝ, ਆਪ ਨੇ ਬਾਬਾ ਬੁੱਢਾ ਜੀ ਪਾਸੋਂ ਗੁਰਿਆਈ ਦਾ ਤਿਲਕ ਇਨ੍ਹਾਂ ਨੂੰ ਭਾਦਰੋਂ ਸੰਮਤ ੧੬੩੮ ਵਿਚ ਗੋਇੰਦਵਾਲ ਦਿਵਾ ਦਿਤਾ ਤੇ ਆਪ ਅਕਾਲ ਚਲਾਣਾ ਕਰ ਗਏ। ਆਪ ੭ ਸਾਲ ਗੁਰ-ਗੱਦੀ ਤੇ ਬਿਰਾਜਮਾਨ ਰਹੇ।

ਆਪ ਦੀ ਰਚੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ ਤੇ ਇਸ ਨਾਲ ਮਹਲਾ ਚੌਥਾ ਜਾਂ ਅੰਕ ੪ ਦਿਤਾ ਹੋਇਆ ਹੈ। ਆਪ ਦੀ ਬਾਣੀ ਵਿਚ ਪ੍ਰੇਮ ਤੇ ਵੈਰਾਗ ਬਹੁਤ ਹੈ। ਇਹ ਬਾਣੀ ਰਾਗ—ਸਿਰੀਰਾਗੁ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਨਟ ਨਾਰਾਇਨ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ ਅਤੇ ਪ੍ਰਭਾਤੀ ਵਿਚ ਹੈ। ਇਸ ਤੋਂ ਇਲਾਵਾ ਸਵੱਈਏ ਮ: ੪ ਅਤੇ ਸਲੋਕ ਵਾਰਾਂ ਤੇ ਵਧੀਕ ਹੈਂ।

**ਨੋਟ** : 'ਰਾਮ ਦਾਸ' ਪਦ, ਗੁਰਬਾਣੀ ਵਿਚ, ਰਾਸ ਧਾਰੀਆਂ ਲਈ ਅਤੇ ਸੰਤ ਜਨਾਂ ਲਈ ਵੀ ਕਈ ਥਾਈਂ ਵਰਤਿਆ ਗਿਆ ਹੈ।

### ਤਪਾ ਨੰ: ੩

ਇਹ ਤਪਾ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਹੋਇਆ ਹੈ। ਇਹ ਭੀ ਸਤਿਗੁਰੂ ਦੀ ਮਹਿਮਾ ਵੇਖ ਬੜੀ ਈਰਖਾ ਕਰਿਆ ਕਰਦਾ ਸੀ।

ਇਕ ਵਾਰ ਇਹ ਸਤਿਗੁਰਾਂ ਦੀ ਹਜ਼ੂਰੀ ਵਿਚ ਪੂਜਾ ਤੇ ਮੁਕਤੀ ਪਾਣ ਦੇ ਆਪਣੇ ਤਰੀਕੇ ਦੱਸੇ। ਸਤਿਗੁਰੂ ਹੱਸ ਪਏ ਤੇ ਇਸ ਦੀ ਹਲੀਮੀ, ਨੇਕੀ ਤੇ ਪ੍ਰੇਮ ਨੂੰ ਵੇਖ, ਇਸ ਤੇ ਪ੍ਰਸੰਨ ਹੋਏ ਅਤੇ ਇਸ ਨੂੰ ਉਪਦੇਸ਼ ਦਿਤਾ। ਤਪੇ ਨੇ ਆਪਣੀ ਭੁੱਲ ਬਖ਼ਸ਼ਾਈ ਤੇ ਸਿੱਖੀ ਧਾਰਨ ਕੀਤੀ।

## ਸ੍ਰੀ ਗੁਰੂ ਅਰਜਨ ਦੇਵ ਜੀ

ਇਹਨਾਂ ਦੇ ਜਨਮ ਤੇ ਬਾਲ-ਅਵਸਥਾ ਦਾ ਹਾਲ ਚੌਥੀ ਪਾਤਸ਼ਾਹੀ ਦੇ ਜੀਵਨ

ਵਿਚ—ਜਿਨ੍ਹਾਂ ਦੇ ਆਪ ਸਾਹਿਬਜ਼ਾਦੇ ਸਨ—ਦਿਤਾ ਗਿਆ ਹੈ। ਆਪ ਨੇ ਬੀਬੀ ਭਾਨੀ ਜੀ ਦੀ ਕੁੱਖੋਂ ਵਿਸਾਖ ਵਦੀ ੭ ਸੰਮਤ ੧੬੨੦ (੧੫੬੩ ਈ:) ਵਿਚ ਗੋਇੰਦਵਾਲ ਜਨਮ ਲਿਆ। ਆਪ ਦਾ ਅਨੰਦ ੨੩ ਹਾੜ ਸੰਮਤ ੧੬੩੬ ਨੂੰ ਮਿਉ ਪਿੰਡ ਵਿਖੇ, ਕਿਸ਼ਨ ਚੰਦ ਜੀ ਦੀ ਸਪੁੱਤਰੀ ਗੰਗਾ ਦੇਵੀ ਜੀ ਨਾਲ ਹੋਇਆ। ਗੁਰੂ ਅਰਜਨ ਸਾਹਿਬ ੨ ਅਸੂ ਸੰਮਤ ੧੬੩੮ ਨੂੰ ਗੁਰਗੱਦੀ ਪਰ ਬਿਰਾਜੇ। ਗੁਰੂ ਅਰਜਨ ਦੇਵ ਜੀ ਦੀ ਹਸਤੀ ਸਿਖ ਇਤਿਹਾਸ ਵਿਚ ਕਈ ਪਹਿਲੂਆਂ ਤੋਂ ਇਕ ਅਤਿ ਸ਼ਾਨਦਾਰ ਹਸਤੀ ਹੈ। ਆਪ ਬਾਣੀ ਦੇ ਬੋਹਿਥ ਅਤੇ ਅਮਲੀ ਤੌਰ ਤੇ ਉੱਚ ਦਰਜੇ ਦੇ ਫ਼ਿਲਾਸਫ਼ਰ ਸਨ। ਸਿੱਖਾਂ ਵਿਚ ਜਥੇਬੰਦੀ ਨੂੰ ਪੱਕੇ ਕਰਨ ਤੇ ਜਥੇਬੰਦ ਹੋ ਕੇ ਕੰਮ ਕਰਨ ਦੀਆਂ ਜੜ੍ਹਾਂ ਨੂੰ ਆਪ ਨੇ ਵਧੀਕ ਪੱਕਾ ਕੀਤਾ। ਧਰਮ ਦੀ ਕਿਰਤ ਵਿਚੋਂ ਘਟੋ ਘੱਟ ਦਸਵੰਧ ਧਾਰਮਿਕ ਕੰਮਾਂ ਲਈ ਅਰਪਨ ਕਰਨਾ ਆਪ ਨੇ ਸਿੱਖਾਂ ਨੂੰ ਸਿਖਾਇਆ। ਸੰਸਾਰ ਵਿਚ ਸਭ ਤੋਂ ਪਹਿਲਾਂ ਪੰਚਾਇਤੀ ਅਸੂਲਾਂ (Democracy) ਦੀ ਬੁਨਿਆਦ ਆਪ ਨੇ ਰੱਖੀ, ਤੇ ਜਿਹਾ ਕਿ ਅਗੇ ਚਲ ਕੇ ਦੱਸਿਆ ਜਾਵੇਗਾ, ਸੰਗਤ ਦੇ ਹੁਕਮ ਦੀ ਪਾਬੰਦੀ ਵਿਚ ਆਪਾ ਵਾਰ ਦਿੱਤਾ। ਸੰਤੋਖਸਰ ਦੀ ਸੇਵਾ ਸੰਮਤ ੧੬੪੧ ਵਿਚ ਆਰੰਭ ਕਰ ਕੇ ਸੰਮਤ ੧੬੪੫ ਵਿਚ ਮੁਕੰਮਲ ਕਰਵਾਈ। ਅੰਮ੍ਰਿਤ ਸਰੋਵਰ ਦੀ ਸੇਵਾ ਸੰਮਤ ੧੬੪੫ ਵਿਚ ਮੁਕੰਮਲ ਕਰਵਾਈ ਤੇ ਸ੍ਰੀ ਹਰਿਮੰਦਰ ਜੀ ਦੀ ਨੀਂਹ ਅੰਮ੍ਰਿਤ ਸਰੋਵਰ ਦੇ ਐਨ ਵਿਚਕਾਰ ਪਹਿਲੀ ਮਾਘ ਸੰਮਤ ੧੬੪੫ ਨੂੰ ਮੀਆਂ ਮੀਰ ਇਕ ਮੁਸਲਮਾਨ ਫ਼ਕੀਰ ਤੋਂ ਰਖਵਾਈ। ਇਹ ਅਸਥਾਨ ਸਦਾ ਹੀ ਸਿਖ ਇਤਿਹਾਸ ਵਿਚ ਸਿੱਖਾਂ ਦੀ ਜ਼ਿੰਦਗੀ ਤੇ ਮੌਤ ਦਾ ਸਵਾਲ ਬਣਿਆ ਰਿਹਾ ਹੈ, ਤੇ ਇਸਦੀ ਸ਼ਾਨ ਲਈ ਸਿਖ ਆਪਣਾ ਸਭ ਕੁਝ ਵਾਰਦੇ ਰਹੇ ਹਨ ਤੇ ਵਾਰਦੇ ਰਹਿਣਗੇ।

ਹਰਿਮੰਦਰ ਜੀ ਦੀ ਕੁਰਸੀ ਨੂੰ ਬਾਕੀ ਸ਼ਹਿਰ ਦੀ ਕੁਰਸੀ ਤੋਂ ਨੀਵਾਂ ਰੱਖ ਕੇ ਦੱਸਿਆ ਕਿ ਰੱਬੀ ਘਰ ਵਿਚ ਨੀਵੇਂ ਹੋ ਕੇ ਆਉਣ ਵਾਲਿਆਂ ਨੂੰ ਹੀ ਮਾਣ ਹੈ। ਇਸ ਦੇ ਚਾਰੇ ਪਾਸੇ ਦਰਵਾਜ਼ੇ ਰੱਖਣ ਦਾ ਭਾਵ ਇਹ ਸੀ ਕਿ ਇਹ ਰੱਬੀ ਅਸਥਾਨ ਚਾਰ ਵਰਣਾਂ ਤੇ ਚਾਰ ਆਸ਼ਰਮਾਂ ਲਈ ਸਾਂਝਾ ਹੈ ਤੇ ਇਥੇ ਹਰ ਇਕ ਮਨੁੱਖ-ਮਾਤਰ ਨੂੰ ਇਕੋ ਜਿਹਾ ਸਤਿਕਾਰ ਹਾਸਲ ਹੈ।

ਹਰ ਤਰ੍ਹਾਂ ਦੇ ਦੁਖੀਆਂ ਦਾ ਦਰਦ ਵੰਡਣ ਵਾਲੇ ਸਤਿਗੁਰੂ ਨੇ ਸੰਮਤ ੧੬੪੭ ਵਿਚ ਸ੍ਰੀ ਤਰਨ ਤਾਰਨ ਸਰੋਵਰ ਦੀ ਸੇਵਾ ਦਾ ਕੰਮ ਅਰੰਭ ਕੀਤਾ। ਇਥੇ ਹੀ ਕੋਹੜਿਆਂ (ਜਜ਼ਾਮੀਆਂ) ਦੀ ਸੇਵਾ ਲਈ ਭੀ ਅਸਥਾਨ ਬਣਾਇਆ। ਸ੍ਰੀ ਤਰਨ ਤਾਰਨ ਦਾ ਸਰੋਵਰ, ਸ੍ਰੀ ਅੰਮ੍ਰਿਤਸਰ ਦੇ ਸਰੋਵਰ ਤੋਂ ਬਹੁਤ ਵੱਡਾ ਹੈ। ਇਥੇ ਹਰ ਮੱਸਿਆ ਨੂੰ ਬੇਅੰਤ ਸੰਗਤਾਂ ਯਾਤਰਾ ਲਈ ਆਉਂਦੀਆਂ ਹਨ। ਆਪ ਨੇ ਸੰਮਤ ੧੬੫੧ ਵਿਚ ਕਰਤਾਰਪੁਰ ਨਗਰ ਵਸਾਇਆ ਅਤੇ ਸੰਮਤ ੧੬੬੦ ਵਿਚ ਰਾਮਸਰ।

ਸਿੱਖਾਂ ਲਈ ਖ਼ਾਸ ਤੌਰ ਤੇ ਅਤੇ ਬਾਕੀ ਸੰਸਾਰ ਲਈ ਆਮ ਤੌਰ ਤੇ ਜੋ ਸਭ ਤੋਂ ਵੱਡੇ ਉਪਕਾਰ ਦਾ ਕੰਮ ਆਪ ਨੇ ਕੀਤਾ, ਉਹ ਗੁਰਬਾਣੀ ਦਾ ਅਤੁਟ ਤੇ ਨਿਖੁੱਟ ਖ਼ਜ਼ਾਨਾ ਤੇ ਰੂਹਾਨੀਅਤ ਦਾ ਚਸ਼ਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਬੰਨ੍ਹਣਾ ਹੈ। ਇਹ ਸੇਵਾ ਆਪ ਨੇ ਸੰਮਤ ੧੬੬੦ ਵਿਚ ਅਰੰਭੀ। ਰਾਮਸਰ ਤੇ ਬੈਠ ਕੇ ਆਪ ਜਿਵੇਂ ਆਗਿਆ ਕਰਦੇ ਗਏ, ਤਿਵੇਂ ਭਾਈ ਗੁਰਦਾਸ ਜੀ ਲਿਖਦੇ ਗਏ। ਇਹ ਸੇਵਾ ਭਾਦਰੋਂ ਸੰਮਤ ੧੬੬੧ ਨੂੰ ਸਿਰੇ ਚੜ੍ਹੀ ਤੇ ਉਸੇ ਮਹੀਨੇ ਵਿਚ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ

ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕਰ ਕੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਦੀ ਸੇਵਾ ਸੌਂਪੀ। ਇਸ ਰਚਨਾ ਦਵਾਰਾ ਆਪ ਨੇ ਊਚਤਾ, ਨੀਚਤਾ ਤੇ ਜਾਤ ਪਾਤ ਦੇ ਭਰਮ-ਰੂਪੀ ਭਾਂਡੇ ਨੂੰ ਸਦਾ ਲਈ ਸੰਸਾਰ ਵਿਚੋਂ ਤੇ ਖ਼ਾਸ ਕਰਕੇ, ਸਿੱਖਾਂ ਵਿਚੋਂ ਤੋੜਨ ਦਾ ਪਰਉਪਕਾਰ ਕੀਤਾ। ਆਪ ਨੇ ਸਿਰਫ਼ ਆਪਣੀ ਤੇ ਆਪਣੇ ਤੋਂ ਪਹਿਲੇ ਸਤਿਗੁਰਾਂ ਦੀ ਬਾਣੀ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਚੜ੍ਹਾਈ, ਸਗੋਂ ਉਨ੍ਹਾਂ ਭਗਤਾਂ ਦੀ ਬਾਣੀ ਨੂੰ ਭੀ ਮਾਣ ਦਿੱਤਾ, ਜੋ ਭਾਵੇਂ ਆਪਣੀਆਂ ਪਹਿਲੀਆਂ ਅਵਸਥਾ ਵਿਚ ਕਿਸੇ ਆਸ਼ੇ ਦੇ ਸਨ, ਪਰ ਅੰਤ ਨੂੰ ਇਕ ਅਕਾਲ ਪੁਰਖ ਦੇ ਸੇਵਕ ਹੋ ਗਏ, ਤੇ ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਇੱਕੋ ਜੇਹਾ ਮੰਨਦੇ ਰਹੇ। ਇਨ੍ਹਾਂ ਭਗਤਾਂ ਵਿਚ ਰਾਜਾ, ਬ੍ਰਾਹਮਣ, ਜੱਟ, ਨਾਈ, ਛੀਂਬਾ, ਚਮਾਰ, ਕਸਾਈ, ਜੁਲਾਹਾ, ਹਿੰਦੂ, ਮੁਸਲਮਾਨ, ਹਰ ਕਿਰਤ ਤੇ ਹਰ ਵਰਣ ਦੇ ਸੱਜਣ ਸ਼ਾਮਲ ਹਨ। ਜਿਨ੍ਹਾਂ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਉਨ੍ਹਾਂ ਦੇ ਜੀਵਨ ਦਾ ਹਾਲ ਭੀ ਇਸੇ ਪੁਸਤਕ ਵਿਚ ਦਰਜ ਹੈ। ਇਹ ਸੇਵਾ ਕਰ ਕੇ ਗੁਰੂ ਜੀ ਨੇ ਸਾਰੇ ਸੰਸਾਰ ਨੂੰ ਇਕ ਅਮਲੀ ਤੇ ਅਸਲੀ ਧਰਮ ਦਾ ਰਸਤਾ ਸਦਾ ਲਈ ਵਿਖਾ ਦਿੱਤਾ, ਤਾਕਿ ਰੱਬ ਦੇ ਸੱਚੇ ਆਸ਼ਕ ਆਪਣੀਆਂ ਸਾਰੀਆਂ ਉਮੰਗਾਂ ਤੇ ਲੋੜਾਂ ਨੂੰ ਇਸ ਅਤੁਟ ਖ਼ਜ਼ਾਨੇ ਵਿਚੋਂ ਹੀ ਪੂਰੀਆਂ ਕਰਦੇ ਰਹਿਣ। ਆਪ ਨੇ ਨੌਂਵੀਂ ਪਾਤਸ਼ਾਹੀ ਦੀ ਬਾਣੀ ਦੀ ਥਾਂ ਖ਼ਾਲੀ ਛੱਡ ਦਿਤੀ। ਬਾਣੀ ਦੀ ਰਚਨਾ ਅੱਡ ਅੱਡ ਰਾਗਾਂ ਵਿਚ ਇਉਂ ਹੈ—ਪਹਿਲਾਂ ਪਹਿਲੀ ਪਾਤਸ਼ਾਹੀ ਦੀ, ਫਿਰ ਦੂਜੀ, ਫਿਰ ਤੀਜੀ, ਫਿਰ ਚੌਥੀ, ਫਿਰ ਪੰਜਵੀਂ, ਫਿਰ ਨੌਂਵੀਂ ਦੀ ਤੇ ਫਿਰ ਭਗਤਾਂ ਦੀ।

ਆਪ ਨੇ ਪ੍ਰਚਾਰ ਦਾ ਭੀ ਬੜਾ ਭਾਰੀ ਕੰਮ ਕੀਤਾ। ਆਪ ਦੇ ਸਿਖ ਲੰਕਾ ਤਕ ਪ੍ਰਚਾਰ ਕਰਨ ਲਈ ਗਏ। ਆਮ ਸੰਗਤਾਂ ਤੋਂ ਬਿਨਾਂ ਮੰਡੀ ਸੁਕੇਤ, ਚੰਬਾ, ਕੁੱਲੂ ਆਦਿਕ ਰਿਆਸਤਾਂ ਦੇ ਰਾਜੇ ਭੀ ਆਪ ਦੇ ਦਰਸ਼ਨਾਂ ਨੂੰ ਆਏ ਤੇ ਉਪਦੇਸ਼ ਦੁਆਰਾ ਨਿਹਾਲ ਹੁੰਦੇ ਰਹੇ। ਅਜਬ, ਅਜੀਬ, ਉੱਮਰ ਸ਼ਾਹ ਵਰਗੇ ਮੁਸਲਮਾਨ ਆਪ ਦੇ ਸਿਖ ਬਣੇ ਤੇ ਮੀਆਂ ਮੀਰ ਵਰਗੇ ਫ਼ਕੀਰ ਆਪ ਤੋਂ ਘੋਲ ਘੁਮਾਈ ਹੁੰਦੇ ਰਹੇ। ਆਪ ਨੇ ਪ੍ਰਚਾਰ ਹਿਤ ਆਪ ਭੀ ਬੜਾ ਦੌਰਾ ਕੀਤਾ। ਇਸ ਸਿਲਸਿਲੇ ਵਿਚ ਥਾਉਂ-ਥਾਈਂ ਆਪ ਦੀ ਯਾਦ ਵਿਚ ਗੁਰਦੁਆਰੇ ਹਨ।

ਆਪ ਨੂੰ ਆਪਣੇ ਵੱਡੇ ਭਰਾ ਪ੍ਰਿਥੀ ਚੰਦ ਵਲੋਂ ਸਦਾ ਹੀ ਖੇਦ ਪੁਜਦਾ ਰਿਹਾ। ਇਸ ਭਲੇ ਪੁਰਖ ਨੇ ਸੁਲਹੀ ਖ਼ਾਨ ਲਾਹੌਰ ਦੇ ਹਾਕਮ, ਸੁਲਬੀ ਖ਼ਾਨ ਤੇ ਹੋਰ ਮੁਸਲਮਾਨ ਹਾਕਮਾਂ ਨੂੰ ਭੀ ਇਨ੍ਹਾਂ ਨੂੰ ਖੇਦ ਪੁਚਾਉਣ ਲਈ ਪ੍ਰੇਰਿਆ।

ਮਾਤਾ ਗੰਗਾ ਜੀ ਦੀ ਕੁਖੋਂ ਮਹਾਂਬਲੀ, ਮੀਰੀ ਤੇ ਪੀਰੀ ਦੇ ਮਾਲਕ (ਸ੍ਰੀ ਗੁਰੂ) ਹਰਿਗੋਬਿੰਦ ਜੀ ਨੇ ਪਿੰਡ ਵਡਾਲੀ ਵਿਖੇ ਸੰਮਤ ੧੬੫੨ (੧੫੯੫ ਈਸਵੀ) ਵਿਚ ਜਨਮ ਲਿਆ। ਪ੍ਰਿਥੀਏ ਨੇ ਇਸ ਇਕਲੌਤੇ ਗੁਰੂ ਦੇ ਲਾਲ ਦੀ ਜ਼ਿੰਦਗੀ ਲੈਣ ਲਈ ਕਈ ਉਪੱਦਰ ਕੀਤੇ ਜੋ ਨਿਸਫਲ ਰਹੇ। *(ਦੇਖੋ ਰਾਗ ਆਸਾ ਮ: ੫)*

ਮਾਤਾ ਗੰਗਾ ਜੀ ਆਪਣੇ ਅਦੁੱਤੀ ਸਿਰਤਾਜ ਦੀ ਅਦੁੱਤੀ ਸਾਥਣ ਸਨ। ਆਪ ਸੰਗਤਾਂ ਦੀ ਅਤੁਟ ਸੇਵਾ ਕਰਦੇ ਤੇ ਸਿੱਖਾਂ ਨੂੰ ਨਿਰਮਾਣਤਾ ਦੀ ਸੰਥਾ ਵਿਚ ਪਕਿਆਂ ਕਰਨ ਲਈ ਆਪਣੇ ਸਾਈਂ ਸਿਰਤਾਜ ਨਾਲ ਪਿੱਪਲੀ ਸਾਹਿਬ ਤਕ ਜਾ ਕੇ ਸੰਗਤਾਂ ਦੀ ਮੁੱਠੀ-ਚਾਪੀ ਕਰਦੇ, ਪੱਖੇ ਝਲਦੇ, ਝਾੜੂ ਫੇਰਦੇ ਤੇ ਪਾਣੀ ਢੋਂਦੇ।

ਸਤਿਗੁਰੂ ਜੀ ਦੀਆਂ ਚੜ੍ਹਦੀਆਂ ਕਲਾਂ ਦੀ ਸ਼ਾਨ ਤੇ ਸਿੱਖਾਂ ਵਿਚ ਬੇਅੰਤ ਪ੍ਰਚਾਰ

ਦੀ ਹਾਲਤ ਨੂੰ ਵੇਖ, ਜਿਥੇ ਪ੍ਰਿਥੀਆ ਦੁਖੀ ਸੀ; ਉੱਥੇ ਹੀ ਵਕਤ ਦੇ ਹਾਕਮ ਭੀ ਨੀਤੀ ਦੇ ਖ਼ਿਆਲ ਤੋਂ ਅੰਦਰੋ-ਅੰਦਰੀ ਗੁਰੂ ਜੀ ਦੇ ਵੈਰੀ ਹੋ ਰਹੇ ਸਨ ਅਤੇ ਇਹਨਾਂ ਨੂੰ ਔਖਾ ਕਰਨ ਦਾ ਬਹਾਨਾ ਢੂੰਡਦੇ ਸਨ। ਅਕਬਰ ਦੀ ਮੌਜੂਦਗੀ ਵਿਚ ਅਜਿਹੀ ਕਾਮਯਾਬੀ ਘੱਟ ਹੋਈ, ਸਗੋਂ ਚੁਗ਼ਲੀ ਕਰਨ ਵਾਲੇ ਸ਼ਰਮਿੰਦੇ ਹੋਏ ਤੇ ਅਕਬਰ ਨੇ ਦਰਸ਼ਨ ਕਰਨ ਸਮੇਂ ਪੰਜਾਬ ਦਾ ਇਕ ਸਾਲ ਦਾ ਮਾਮਲਾ ਭੀ ਮੁਆਫ਼ ਕਰ ਦਿਤਾ। ਜਦ ਅਕਬਰ ਮਰ ਗਿਆ ਤੇ ਜਹਾਂਗੀਰ ਤਖ਼ਤ 'ਤੇ ਬੈਠਾ ਤਾਂ ਖੁਸਰੋ, ਜਹਾਂਗੀਰ ਦਾ ਲੜਕਾ, ਜਹਾਂਗੀਰ ਤੋਂ ਆਕੀ ਹੋ ਸਤਿਗੁਰੂ ਜੀ ਪਾਸ ਪੁਜਾ। ਆਪ ਨੇ ਇਸ ਨੂੰ ਦੁਖੀ ਵੇਖ, ਸ਼ਰਨ ਆਇਆ ਸਮਝ ਤੇ ਅਕਬਰ ਦੇ ਸਲੂਕ ਨੂੰ ਅੱਖਾਂ ਅਗੇ ਰੱਖ, ਇਸ ਦਾ ਮਾਣ ਕੀਤਾ ਤੇ ਸਹਾਇਤਾ ਦਿਤੀ। ਜਹਾਂਗੀਰ ਨੂੰ ਗੁਰੂ ਜੀ ਦੇ ਬਰਖ਼ਿਲਾਫ਼ ਕਰਨ ਲਈ ਵੈਰੀਆਂ ਨੇ ਗੁਰੂ ਜੀ ਦੇ ਇਸ ਨੇਕ ਕੰਮ ਨੂੰ ਆਪਣਾ ਹਥਿਆਰ ਬਣਾਇਆ।

ਉਧਰੋਂ ਚੰਦੂ ਦੀ ਲੜਕੀ ਦਾ ਰਿਸ਼ਤਾ ਉਸ ਦੇ ਹੰਕਾਰ ਦੇ ਕਾਰਨ, ਗੁਰੂ ਜੀ ਆਪਣੇ ਸਾਹਿਬਜ਼ਾਦੇ ਲਈ ਦਿੱਲੀ ਦੀ ਸੰਗਤ ਦੀ ਸਲਾਹ ਅਨੁਸਾਰ ਲੈਣ ਤੋਂ ਨਾਂਹ ਕਰ ਚੁਕੇ ਸਨ। ਚੰਦੂ ਜਹਾਂਗੀਰ ਦਾ ਵਜ਼ੀਰ ਸੀ, ਸੋ ਇਹ ਵੀ ਬਦਲਾ ਲੈਣ ਤੇ ਤੁਲ ਪਿਆ। ਜਦ ਜਹਾਂਗੀਰ ਕਸ਼ਮੀਰ ਦੀ ਸੈਰ ਲਈ ਜਾਂਦਾ ਹੋਇਆ ਲਾਹੌਰ ਪੁਜਾ ਤਦ ਵੈਰੀਆਂ ਵਲੋਂ ਸ਼ਹਿਜ਼ਾਦਾ ਖੁਸਰੋ ਵਾਲਾ ਮਾਮਲਾ ਮੁੜ ਜਹਾਂਗੀਰ ਦੀ ਦ੍ਰਿਸ਼ਟੀ-ਗੋਚਰ ਕਰਵਾਇਆ ਗਿਆ। ਨਾਲ ਹੀ ਇਹ ਭੀ ਸ਼ਿਕਾਇਤ ਕਰਵਾ ਦਿਤੀ ਗਈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਗੁਰੂ ਜੀ ਨੇ ਹਿੰਦੂਆਂ ਤੇ ਮੁਸਲਮਾਨਾਂ ਦੇ ਧਰਮ ਵਿਰੁੱਧ ਲਿਖਿਆ ਹੈ। ਬੱਸ ਫਿਰ ਕੀ ਸੀ, ਜਹਾਂਗੀਰ—ਜੋ ਅੱਗੇ ਹੀ ਰਾਜਨੀਤੀ ਦੇ ਖ਼ਿਆਲ ਨਾਲ ਇਸ ਚੜ੍ਹਦੀਆਂ ਕਲਾਂ ਵਿਚ ਵਧ ਰਹੀ ਸਿੱਖੀ ਨੂੰ ਦਬਾਉਣਾ ਚਾਹੁੰਦਾ ਸੀ, ਆਪਣਾ ਬੁਗ਼ਜ਼ ਕੱਢਣ ਲਈ ਤਿਆਰ ਹੋ ਗਿਆ ਤੇ ਗੁਰੂ ਜੀ ਨੂੰ ਲਾਹੌਰ ਬੁਲਾ ਘੱਲਿਆ। ਆਪ ਇਸ ਸੱਦਾ-ਪੱਤਰ 'ਤੇ ਲਾਹੌਰ ਆ ਗਏ ਤੇ ਭਵਿੱਖਤ ਨੂੰ ਜਾਣਦੇ ਹੋਏ ਗੁਰਿਆਈ ਲਈ ਆਪਣੇ ਸਾਹਿਬਜ਼ਾਦੇ (ਸ੍ਰੀ ਗੁਰੂ) ਹਰਿਗੋਬਿੰਦ ਜੀ ਦੇ ਸੰਬੰਧ ਵਿਚ ਹੁਕਮ ਦੇ ਆਏ।

ਜਦ ਬਾਦਸ਼ਾਹ ਨੇ ਆਪ ਨੂੰ ਦੋ ਲੱਖ ਜੁਰਮਾਨਾ ਭਰਨ ਦਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕੁਝ ਬਾਣੀ ਕੱਢਣ ਦਾ ਹੁਕਮ ਦਿਤਾ ਤਾਂ ਸੱਚ ਤੇ ਨਿਰਭੈਤਾ ਦੇ ਵਾਰਸ ਸਤਿਗੁਰਾਂ ਨੇ ਉੱਤਰ ਦਿੱਤਾ, "ਹੇ ਬਾਦਸ਼ਾਹ! ਸ਼ਾਹ ਤੇ ਫ਼ਕੀਰ, ਅਮੀਰ ਤੇ ਗਰੀਬ, ਹਿੰਦੂ ਤੇ ਮੁਸਲਮਾਨ ਗੁਰੂ ਘਰ ਵਿਚ ਬਰਾਬਰ ਹਨ। ਖੁਸਰੋ ਨੂੰ ਸ਼ਰਨੀ ਆਇਆ ਤੇ ਦੁਖੀ ਸਮਝ ਕੇ ਸਹਾਇਤਾ ਦਿਤੀ ਗਈ ਹੈ, ਨਾ ਕਿ ਤੁਹਾਡਾ ਵੈਰੀ ਸਮਝ ਕੇ। ਜੋ ਕੁਝ ਮੇਰਾ ਆਪਣਾ ਹੈ, ਉਸ ਦੀ ਜੇ ਤੈਨੂੰ ਲੋੜ ਹੈ, ਤਾਂ ਹਾਜ਼ਰ ਹੈ। ਪਰ ਜੇ ਤੂੰ ਜੁਰਮਾਨੇ ਦੇ ਤੌਰ ਤੇ ਰਕਮ ਲੈਣੀ ਚਾਹੇਂ, ਤਾਂ ਭੰਨੀ ਕੌਡੀ ਭੀ ਨਹੀਂ ਦਿਤੀ ਜਾ ਸਕਦੀ। ਜੁਰਮਾਨਾ ਸਾਧਾਂ, ਫ਼ਕੀਰਾਂ ਤੇ ਰੱਬੀ ਬੰਦਿਆਂ ਤੇ ਨਹੀਂ ਹੋ ਸਕਦਾ ਹੈ ਅਜਿਹੀ ਸਜ਼ਾ ਮੰਦੇ ਲੋਕਾਂ ਨੂੰ ਦਿਤੀ ਜਾਂਦੀ ਹੈ। ਬਾਕੀ ਰਹੀ ਗੁਰਬਾਣੀ ਦੀ ਤਬਦੀਲੀ, ਸੋ ਇਸ ਵਿਚੋਂ ਇਕ ਅੱਖਰ ਭੀ ਘੱਟ ਵੱਧ ਹੋਣਾ ਅਸੰਭਵ ਹੈ। ਸੋ ਜਿਵੇਂ ਜੀ ਆਵੇ ਕਰੋ। ਅਸੀਂ ਰੱਬੀ ਰਜ਼ਾ ਵਿਚ ਸ਼ਾਕਰ ਹਾਂ।"

ਬਾਦਸ਼ਾਹ ਇਹ ਸਾਫ਼ ਉੱਤਰ ਸੁਣ ਦਰਬਾਰ ਵਿਚੋਂ ਚਲਾ ਗਿਆ ਤੇ ਗੁਰੂ ਜੀ ਚੰਦੂ ਦੀ ਨਿਗਰਾਨੀ ਵਿਚ ਸ਼ਾਹੀ ਕੈਦੀ ਕਰ ਦਿਤੇ ਗਏ। ਇਸ ਨੀਚ ਨੇ ਆਪਣਾ ਪੁਰਾਣਾ ਬੁਗ਼ਜ਼ ਕੱਢਣ ਦੀ ਸੋਚੀ ਤੇ ਮੁੜ ਆਪਣੀ ਲੜਕੀ ਦੇ ਰਿਸ਼ਤੇ ਦਾ ਮਾਮਲਾ ਪੇਸ਼ ਕੀਤਾ।

ਸਾਹਿਬਾਂ ਨੇ ਸੰਗਤ ਦੇ ਹੁਕਮ ਨੂੰ ਉਲਟਾਣਾ ਪਾਪ ਸਮਝਿਆ ਤੇ ਸਾਫ਼ ਨਾਂਹ ਕਰ ਦਿਤੀ। ਬਸ ਫਿਰ ਇਸ ਹਤਿਆਰੇ ਨੇ ਆਪਣੀ ਈਨ ਮਨਾਉਣ ਲਈ, ਉਹ ਕਸ਼ਟ ਪੰਜ ਦਿਨ ਤਕ ਇਸ ਅਰਸ਼ਾਂ ਤੇ ਕੁਰਸ਼ਾਂ ਦੇ ਸਾਈਂ ਨੂੰ ਦਿਤੇ ਜੋ ਅਸਹਿ ਤੇ ਅਕਹਿ ਸਨ।

ਵਾਲੀਏ ਦੋ ਜਹਾਨ ਤੇ ਕ੍ਰੋੜਾਂ ਦਿਲਾਂ ਦੇ ਮਾਲਕ ਸੱਚੇ ਪਾਤਸ਼ਾਹ ਨੂੰ ਉਬਲਦੀਆਂ ਦੇਗਾਂ ਵਿਚ ਪਾਇਆ ਗਿਆ, ਤੱਤੀ ਰੇਤ ਸਰੀਰ 'ਤੇ ਸੁੱਟੀ ਗਈ, ਤਪਦੀਆਂ ਲੋਹਾਂ 'ਤੇ ਬਿਠਾਇਆ ਗਿਆ ਤੇ ਚਮੜੇ ਵਿਚ ਮੜ੍ਹਾਣ ਦੇ ਡਰਾਵੇ ਦਿਤੇ ਗਏ। ਪਰ ਵਾਹ ਸੱਚੇ ਪਾਤਸ਼ਾਹ! ਤੇਰੇ ਚੋਜ! ਤੇਰੀ ਇਸ ਬਾਹਰਮੁਖੀ ਪੀੜਤ ਦਸ਼ਾ ਨੂੰ ਵੇਖ ਤੇਰੇ ਨਿਕਟਵਰਤੀ ਸਿਖ, ਯੋਗੀ ਤੇ ਮੀਆਂ ਮੀਰ ਵਰਗੇ ਫ਼ਕੀਰ ਤੜਫ ਰਹੇ ਹਨ, ਪਰ ਤੂੰ ਧੰਨ ਹੈਂ ਤੇ ਤੇਰਾ ਜਿਗਰਾ ਧੰਨ ਹੈ, ਜੋ ਉਨ੍ਹਾਂ ਨੂੰ ਐਸ ਦਸ਼ਾ ਵਿਚ ਭੀ ਅਰਸ਼ ਵਲ ਇਸ਼ਾਰੇ ਕਰ 'ਤੇਰਾ ਕੀਆ ਮੀਠਾ ਲਾਗੈ। ਹਰਿਨਾਮੁ ਪਦਾਰਥੁ ਨਾਨਕੁ ਮਾਂਗੈ॥' (ਆਸਾ ਮ: ੫, ਪੰਨਾ ੩੯੪) ਦੀ ਸਿਖਿਆ ਦੇ ਕੇ ਸ਼ਾਂਤ ਕਰ ਰਿਹਾ ਹੈਂ।

ਹੇ ਪਾਠਕ! ਚੇਤੇ ਰੱਖ ਕਿ ਲਾਹੌਰ ਦੀ ਸੰਗਤ ਨੇ ਤਰਲੇ ਕੀਤੇ ਕਿ ਜੁਰਮਾਨਾ ਦਿੰਦੇ ਹਾਂ। ਮੀਆਂ ਮੀਰ ਬਾਦਸ਼ਾਹ ਦੇ ਕੰਨਾਂ ਤਕ ਇਹ ਮਾਜਰਾ ਪੁਚਾਣ ਦੀ ਬੇਨਤੀ ਕਰਦਾ ਹੈ। ਪਰ ਆਪ ਰੱਬੀ ਰਜ਼ਾ ਵਿਚ ਸ਼ਾਕਰ ਰਹਿਣ, ਧਰਮ ਅਤੇ ਸੱਚ ਤੇ ਪਹਾੜ ਵਾਂਗ ਦ੍ਰਿੜ੍ਹ ਹੋਣ ਦੀ ਸਿਖਿਆ ਹੀ ਦਿੰਦੇ ਗਏ, ਤੇ ਹੋਰ ਕਿਸੇ ਗੱਲ ਵਲ ਧਿਆਨ ਨਾ ਦਿਤਾ। ਇਉਂ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ, ਜਗਤ ਦਾਤਾ ਜੀ ਨੇ ਗੁਰਬਾਣੀ ਦੀ ਇੱਜ਼ਤ, ਹਿੰਦੂ ਮੁਸਲਮਾਨਾਂ ਨੂੰ ਸਿੱਖੀ ਵਿਚ ਲਿਆਉਣ ਤੇ ਸੰਗਤ ਦੇ ਹੁਕਮ ਦੀ ਪਾਲਣਾ ਦੀ ਖ਼ਾਤਰ ਆਪਾ ਵਾਰ ਕੇ ਧਰਮ ਦਿਆਂ ਭੌਰਿਆਂ ਲਈ, ਉੱਚੀ ਤੇ ਸੁੱਚੀ ਸਿਖਿਆ ਦਿੰਦਿਆਂ, ਸਰੀਰ ਰਾਵੀ ਦੇ ਕੰਢੇ ਤਿਆਗ ਦਿਤਾ। ਇਹ ਅਦੁੱਤੀ ਸਾਕਾ ਲਾਹੌਰ ਵਿਚ ਜੇਠ ਸੁਦੀ ਚੌਥ ਸੰਮਤ ੧੬੬੩ (੧੬੦੬ ਈ:) ਵਿਚ ਵਰਤਿਆ। ਜਿਸ ਥਾਂ ਇਹ ਭਾਣਾ ਵਰਤਿਆ ਉਥੇ ਗੁਰਦੁਆਰਾ ਡੇਹਰਾ ਸਾਹਿਬ ਕਿਲ੍ਹੇ ਪਾਸ ਇਸ ਸਮੇਂ ਸਿੱਖਾਂ ਦੀ ਯਾਤਰਾ ਦਾ ਅਸਥਾਨ ਹੈ ਤੇ ਜੇਠ ਸੁਦੀ ੪ ਨੂੰ ਹਰ ਸਾਲ ਇਥੇ ਬੜਾ ਭਾਰੀ ਸ਼ਹੀਦੀ ਮੇਲਾ ਲੱਗਦਾ ਹੈ। ਪੰਜਵੇਂ ਸਤਿਗੁਰੂ ਨੇ ੨੪ ਵਰ੍ਹੇ ਨੌਂ ਮਹੀਨੇ ਗੁਰਿਆਈ ਕੀਤੀ ਅਤੇ ੪੩ ਵਰ੍ਹੇ ੧ ਮਹੀਨਾ ੧੫ ਦਿਨ ਸਾਰੀ ਉਮਰ ਭੋਗੀ। ਇਹਨਾਂ ਦੀ ਸ਼ਹਾਦਤ ਵਰਗੇ ਸਾਕੇ ਹੀ ਸਿਖ ਕੌਮ ਦੀ ਪਿਛਲੀ ਤੇ ਹੁਣ ਦੇ ਸਮੇਂ ਦੀ ਆਨ ਤੇ ਸ਼ਾਨ ਦਾ ਕਾਰਨ ਹਨ।

ਜੋ ਪੰਜ ਸਿੱਖ ਲਾਹੌਰ ਆਉਣ ਸਮੇਂ ਆਪ ਨਾਲ ਲੈ ਆਏ ਸਨ, ਉਨ੍ਹਾਂ ਹਥੀਂ ਆਪਣੇ ਸਾਹਿਬਜ਼ਾਦੇ—ਸ੍ਰੀ ਗੁਰੂ ਹਰਿਗੋਬਿੰਦ ਜੀ—ਨੂੰ ਆਗਿਆ ਕਰ ਘੱਲੀ ਕਿ ਪੁਰਾਣੇ ਤਰੀਕੇ ਅਨੁਸਾਰ ਗੁਰ-ਗੱਦੀ ਦੀ ਰਸਮ ਵਰਤਣੀ, ਪਰ ਐਤਕੀਂ ਹਥਿਆਰ ਭੀ ਪਹਿਨਣੇ ਤੇ ਸੈਨਾ ਭੀ ਰੱਖਣੀ, ਪਰ ਗੁਰ-ਸਿੱਖੀ ਦੀ ਰਹਿਣੀ-ਬਹਿਣੀ ਵਿਚ ਕੋਈ ਫ਼ਰਕ ਨਹੀਂ ਪੈਣ ਦੇਣਾ। ਆਪ ਨੇ ਬਹੁਤ ਬਾਣੀ ਰਚੀ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ ਤੇ ਉਸ ਨਾਲ ਮਹਲਾ ਪੰਜ ਜਾਂ ਅੰਕ ੫ ਦਿਤਾ ਹੋਇਆ ਹੈ। ਆਪ ਦੀ ਰਚਨਾ ਵਿਚੋਂ ਖ਼ਾਸ ਕਰ 'ਸੁਖਮਨੀ ਸਾਹਿਬ' ਬਹੁਤ ਪਿਆਰ ਤੇ ਸਿਦਕ ਨਾਲ ਪੜ੍ਹੀ ਜਾਂਦੀ ਹੈ।

ਆਪ ਦੀ ਬਾਣੀ ਰਾਗ—ਸਿਰੀਰਾਗੁ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਨਟ ਨਾਰਾਇਨ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ,

ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ ਅਤੇ ਪ੍ਰਭਾਤੀ ਵਿਚ ਹੈ। ਇਸ ਤੋਂ ਇਲਾਵਾ ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਵੱਯੇ, ਸਲੋਕ ਵਾਰਾਂ ਤੇ ਵਧੀਕ ਅਤੇ ਮੁੰਦਾਵਣੀ ਵਿਚ ਹੈ।

**ਗੁਰ ਅਰਜੁਨ ਸਿਰਿ ਛਤ੍ਰ ਆਪਿ ਪਰਮੇਸਰਿ ਦੀਅਉ ॥**

*(ਸਵੱਯੇ ਮ: ੫, ਪੰਨਾ ੧੪੦੯)*

**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥**

*(ਸਵੱਯੇ ਮ: ੫, ਪੰਨਾ ੧੪੦੮)*

## ਸੰਮਨ ਤੇ ਮੂਸਨ

ਇਹ ਪੰਚਮ ਪਾਤਸ਼ਾਹ ਦੇ ਪ੍ਰੇਮੀ ਸਿਖ ਸਨ ਤੇ ਲਾਹੌਰ ਦੇ ਰਹਿਣ ਵਾਲੇ ਸਨ। ਸੰਮਨ ਪਿਤਾ ਸੀ ਤੇ ਮੂਸਨ ਪੁੱਤਰ। ਦੋਵੇਂ ਗ਼ਰੀਬ ਸਨ ਤੇ ਮਜ਼ਦੂਰੀ ਕਰ ਕੇ ਉਦਰ ਪਾਲਣਾ ਕਰਦੇ ਸਨ।

ਇਹਨਾਂ ਦੋਹਾਂ ਦਾ ਪ੍ਰਸੰਗ ਅਲੌਕਿਕ ਜਿਹਾ ਹੈ। ਦਸਿਆ ਜਾਂਦਾ ਹੈ ਕਿ ਇਕ ਵਾਰੀ ਜਦ ਗੁਰੂ ਜੀ ਲਾਹੌਰ ਸੰਗਤਾਂ ਨੂੰ ਨਿਹਾਲ ਕਰਨ ਆਏ, ਤਦ ਇਹਨਾਂ ਨੇ ਭੀ ਸਤਿਗੁਰੂ ਜੀ ਦਾ ਪ੍ਰਸ਼ਾਦ ਆਖਿਆ। ਸਤਿਗੁਰੂ ਜੀ ਨੇ ਬੇਨਤੀ ਮੰਨ ਲਈ। ਜਦ ਪਿਉ ਪੁੱਤਰ ਘਰ ਪੁਜੇ ਤਦ ਜੀਅ ਵਿਚ ਵਿਚਾਰਿਆ ਕਿ ਜਿਸ ਹਲਵਾਈ ਨੇ ਕਰਜ਼ਾ ਦੇਣਾ ਪ੍ਰਵਾਨ ਕੀਤਾ ਸੀ, ਉਹ ਬਚਨ ਭੰਗ ਕਰ ਬੈਠਾ ਹੈ, ਉਧਰ ਅਸੀਂ ਪ੍ਰਸ਼ਾਦ ਲਈ ਬੇਨਤੀ ਕਰ ਆਏ ਹਾਂ, ਪੱਲੇ ਕੁਝ ਨਹੀਂ, ਹੁਣ ਕੀ ਕਰੀਏ ? ਇਸ ਵਿਚਾਰ ਵਿਚ ਆ ਕੇ ਦੋਹਾਂ ਨੇ ਗਵਾਂਢੀ ਸ਼ਾਹੂਕਾਰ ਦਾ ਧਨ ਚੁਰਾਣ ਦਾ ਫ਼ੈਸਲਾ ਕੀਤਾ। ਪੁੱਤਰ ਛੱਤ ਫਾੜ ਹੇਠਾਂ ਉਤਰਿਆ। ਲੋੜੀਂਦਾ ਧਨ ਲੈ ਕੇ ਜਦ ਮੁੱਘ ਵਿਚੋਂ ਨਿਕਲਣ ਲੱਗਾ ਤਦ ਫਸ ਗਿਆ।

ਹੁਣ ਦੋਹਾਂ ਨੂੰ ਇਹ ਡਰ ਪਿਆ ਕਿ ਜੇ ਏਥੋਂ ਫੜੇ ਗਏ ਤਦ ਸਿੱਖੀ ਨੂੰ ਕਲੰਕ ਲਗਦਾ ਹੈ। ਸੋ ਪੁੱਤਰ ਨੇ ਪਿਤਾ ਅਗੇ ਬੇਨਤੀ ਕੀਤੀ ਕਿ ਭਾਵੇਂ ਗਰੀਬੀ ਦੇ ਕਾਰਨ ਤੰਗ ਆ ਆਪਣਾ ਬਚਨ ਪਾਲਣ ਖ਼ਾਤਰ ਅਸਾਂ ਆਪਣਾ ਡੰਗ ਟਪਾਣ ਲਈ ਚੋਰੀ ਕੀਤੀ ਹੈ, ਪਰ ਇਉਂ ਕਰਦੇ ਫੜੇ ਜਾਣਾ ਸਿੱਖੀ ਨੂੰ ਸਖ਼ਤ ਕਲੰਕ ਹੈ। ਸੋ ਚੰਗਾ ਹੋਵੇ, ਜੋ ਮੇਰਾ ਸੀਸ ਕੱਟ ਲਵੋ, ਤੇ ਧੜ ਅੰਦਰ ਡਿਗ ਪਵੇਗਾ, ਜਦ ਸੰਗਤ ਪ੍ਰਸ਼ਾਦ ਛਕ ਜਾਵੇ ਤਦ ਸਸਕਾਰ ਕਰ ਦੇਣਾ।

ਇਹ ਲਿਖਣ ਤੇ ਆਖਣ ਵਿਚ ਤਾਂ ਸੌਖੀ ਗੱਲ ਪ੍ਰਤੀਤ ਹੁੰਦੀ ਹੈ, ਪਰ ਪਿਤਾ ਦੇ ਹਥੋਂ ਪੁੱਤਰ ਦਾ ਸੀਸ ਕਟਿਆ ਜਾਣਾ ਇਕ ਅਨੋਖੀ ਹੀ ਖੇਡ ਹੈ। ਸੁਖ ! ਇਨ੍ਹਾਂ ਅਲਬੇਲੇ ਪ੍ਰੇਮੀਆਂ ਦੇ ਵਿਚਕਾਰ ਕਾਫ਼ੀ ਚਰਚਾ ਇਸ ਗੱਲ 'ਤੇ ਹੁੰਦੀ ਰਹੀ, ਅੰਤ ਨੂੰ ਪਿਤਾ ਨੇ ਪੁੱਤਰ ਦਾ ਸੀਸ ਵੱਢ ਸੁਟਿਆ। ਘਰ ਨੂੰ ਆ ਗਿਆ ਅਤੇ ਪ੍ਰਸ਼ਾਦ ਦੇ ਆਹਰ ਵਿਚ ਲਗ ਗਿਆ।

ਦਸਿਆ ਜਾਂਦਾ ਹੈ ਕਿ ਜਿਸ ਸ਼ਾਹੂਕਾਰ ਦੇ ਘਰ ਧੜ ਡਿੱਗਾ ਸੀ, ਉਹ ਸੰਮਨ ਦੀ ਪੈਰੀਂ ਆ ਪਿਆ ਤੇ ਲਗਾ ਮਿੰਨਤਾਂ ਕਰਨ ਕਿ ਕਿਵੇਂ ਇਸ ਧੜ ਨੂੰ ਰਾਵੀ ਦੀ ਭੇਟਾ ਕਰ ਦੇਹ, ਕਿਉਂਕਿ ਇਉਂ ਪ੍ਰਤੀਤ ਹੁੰਦਾ ਹੈ ਕਿ ਕਿਸੇ ਵੈਰੀ ਨੇ ਮੇਰੇ ਨਾਲ ਵੈਰ ਕਮਾਉਣ ਲਈ, ਇਸ ਨੂੰ ਕਤਲ ਕਰ ਕੇ ਮੇਰੇ ਘਰ ਸੁਟ ਦਿਤਾ ਹੈ, ਤਾਕਿ ਫਾਂਸੀ ਚਾੜ੍ਹ ਦਿਤਾ ਜਾਵਾਂ। ਸ਼ਾਹੂਕਾਰ ਦੀਆਂ ਮਿੰਨਤਾਂ ਕਰਨ ਤੇ ਸੰਮਨ ਨੇ ਧੜ ਆਪਣੇ ਘਰ ਚੁਕ ਲਿਆਂਦਾ। ਸਿਰ ਤੇ ਧੜ ਨੂੰ ਜੋੜ ਘਰ ਵਿਚ ਇਕ ਪਾਸੇ ਰੱਖ ਦਿਤਾ ਤੇ ਉਤੇ ਕਪੜਾ ਪਾ, ਆਪ ਪ੍ਰਸ਼ਾਦ

ਦੀ ਤਿਆਰੀ ਵਿਚ ਜੁੱਟ ਪਿਆ।

ਪ੍ਰਸ਼ਾਦ ਦਾ ਜਦ ਸਮਾਂ ਹੋਇਆ ਤਦ ਸਤਿਗੁਰੂ ਜੀ ਨੇ ਸੰਗਤ ਸਮੇਤ ਸੰਮਨ ਦੇ ਘਰ ਚਰਨ ਪਾਏ। ਜਦ ਪ੍ਰਸ਼ਾਦ ਪਰੋਸਿਆ ਗਿਆ, ਤਾਂ ਚੋਜੀ ਸਤਿਗੁਰੂ ਜੀ ਨੇ ਪੁਛਿਆ ਕਿ ਸੰਮਨ, ਮੂਸਨ ਕਿਥੇ ਹੈ ? ਉਸ ਨੂੰ ਕਿਉਂ ਲੁਕਾ ਛਡਿਆ ਹੈ ? ਉਸ ਨੂੰ ਹਾਜ਼ਰ ਕਰੋ, ਜੁ ਸੇਵਾ ਵਿਚ ਹਿਸਾ ਲਵੇ।

ਸੰਮਨ ਇਹ ਸੁਣ ਪੱਥਰ ਦੀ ਮੂਰਤ ਵਾਂਗ ਦੋਇ ਹੱਥ ਜੋੜ ਖੜੋ ਗਿਆ ਤੇ ਇਹ ਕਹਿ ਕੇ ਕਿ ਜਾਣਨਹਾਰ ਜੀ ! ਬਖ਼ਸ਼ ਲਓ, ਚਰਨੀਂ ਢਹਿ ਪਿਆ। ਸਤਿਗੁਰੂ ਜੀ ਬਖ਼ਸ਼ਸ਼ ਦੇ ਘਰ ਵਿਚ ਆਏ। ਮੂਸਨ ਨੂੰ ਅਵਾਜ਼ ਮਾਰੀ। ਮੂਸਨ ਹਾਜ਼ਰ ਹੋ ਗਿਆ ਤੇ ਚਰਨੀਂ ਡਿਗ ਪਿਆ।

ਸੰਗਤ ਇਸ ਵਚਿੱਤਰ ਲੀਲ੍ਹਾ ਨੂੰ ਦੇਖ ਵਿਸਮਾਦ ਵਿਚ ਆ ਗਈ। ਸਤਿਗੁਰੂ ਜੀ ਨੇ ਪ੍ਰਸੰਨਤਾ ਦੇ ਘਰ ਵਿਚ ਆ ਕੇ ਆਗਿਆ ਕੀਤੀ, ਧੰਨ ਸਿੱਖੀ ! ਪਰ ਵਿਤ ਵਿਚ ਹੀ ਕਾਰ ਸੋਭਦੀ ਹੈ। ਮੇਰਾ ਸਿਖ ਵਿਤ ਵਿਚ ਹੀ ਵਰਤੇ ਤੇ ਨਾ ਆਪ ਅਜਿਹੀਆਂ ਔਖੀਆਂ ਘਾਟੀਆਂ ਵਲ ਕਦਮ ਧਰੇ ਤੇ ਨਾ ਗੁਰੂ ਤੇ ਸੰਗਤ ਨੂੰ ਅਜਿਹੀਆਂ ਕਰਨੀਆਂ ਵਲ ਪਾਵੇ।

ਸੰਮਨ ਤੇ ਮੂਸਨ ਨੇ ਭੂੱਲ ਬਖ਼ਸ਼ਾਈ ਤੇ ਖਿਮਾਂ ਮੰਗੀ।

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥.......**
**ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥**

*(ਚਉਬੋਲੇ ਮ: ੫, ਪੰਨਾ ੧੩੬੩-੬੪)*

## ਸੁਲਹੀ ਖ਼ਾਨ

ਸੁਲਹੀ ਖ਼ਾਨ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਬਾਦਸ਼ਾਹ ਜਹਾਂਗੀਰ ਵਲੋਂ ਲਾਹੌਰ ਦਾ ਇਕ ਉੱਘਾ ਹਾਕਮ ਸੀ। ਜਦ ਪ੍ਰਿਥੀਏ ਨੇ ਚੰਦੂ ਨਾਲ ਸਾਜ਼ਸ਼ ਕਰ ਕੇ ਗੁਰੂ ਜੀ ਨੂੰ ਤੰਗ ਕਰਨ ਦੀ ਠਾਣੀ, ਤਾਂ ਪਹਿਲਾਂ ਸੁਲਬੀ ਖ਼ਾਨ ਨੂੰ ਦਿੱਲੀ ਤੋਂ ਗੁਰੂ ਜੀ ਦੇ ਵਿਰੁੱਧ ਕਾਰਵਾਈ ਕਰਨ ਲਈ ਘੱਲਿਆ, ਪਰ ਇਹ ਜਦ ਜਲੰਧਰ ਪੁਜਾ, ਤਾਂ ਉਥੇ ਇਕ ਪਠਾਣ ਦੇ ਹਥੋਂ ਮਾਰਿਆ ਗਿਆ। ਸੁਲਬੀ ਖ਼ਾਨ ਸੁਲਹੀ ਖ਼ਾਨ ਦਾ ਭਤੀਜਾ ਸੀ। ਇਸ ਲਈ ਹੁਣ ਪ੍ਰਿਥੀਏ ਦੇ ਧੜੇ ਨੇ ਹੋਰ ਗੋਂਦ ਗੁੰਦੀ। ਸੁਲਹੀ ਖ਼ਾਨ ਨੂੰ ਲਾਹੌਰ ਆ ਮਿਲੇ ਤੇ ਇਸ ਨੂੰ ਆਖਿਆ ਕਿ ਗੁਰੂ ਅਰਜਨ ਦੇਵ ਜੀ ਨੇ ਧਾੜਵੀਆਂ ਪਾਸੋਂ ਤੇਰੇ ਭਤੀਜੇ ਨੂੰ ਮਰਵਾ ਦਿਤਾ ਹੈ। ਇਸ ਕਹਾਣੀ 'ਤੇ ਨਿਸਚਾ ਕਰ ਸੁਲਹੀ ਖ਼ਾਨ ਬੜੇ ਕ੍ਰੋਧ ਵਿਚ ਆਇਆ ਤੇ ਆਪਣੇ ਭਤੀਜੇ ਦਾ ਬਦਲਾ ਲੈਣ ਲਈ ਲਾਹੌਰ ਤੋਂ ਕੂਚ ਕਰ ਦਿਤਾ ਤੇ ਮਨ ਵਿਚ ਇਹ ਠਾਣ ਲਈ ਕਿ ਗੁਰੂ ਜੀ ਪਾਸੋਂ ਜਦ ਤਕ ਬਦਲਾ ਨਾ ਲੈ ਲਵਾਂਗਾ ਮੇਰਾ ਜੀਊਣਾ ਹਰਾਮ ਹੈ।

ਜਦ ਇਹ ਹੇਹਰ ਪਿੰਡ—ਜੋ ਅੰਮ੍ਰਿਤਸਰ ਪਾਸ ਹੈ—ਪੁਜਾ ਤਾਂ ਪ੍ਰਿਥੀਏ ਦਾ ਮਹਿਮਾਨ ਬਣਿਆ। ਇਸ ਖ਼ਬਰ ਨੂੰ ਸੁਣ ਸਤਿਗੁਰੂ ਜੀ ਦੇ ਨਿਕਟਵਰਤੀ ਸਿੱਖਾਂ ਨੇ ਬੇਨਤੀ ਕੀਤੀ ਕਿ ਕਿਸੇ ਨੂੰ ਘੱਲ ਕੇ ਜਾਂ ਪੱਤਰ ਭੇਜ ਕੇ ਮਾਮਲਾ ਨਜਿਠ ਲੈਣਾ ਚਾਹੀਦਾ ਹੈ, ਪਰ ਨਿਰਵੈਰ ਸਤਿਗੁਰੂ ਜੀ ਨੇ ਅਕਾਲ ਪੁਰਖ 'ਤੇ ਹੀ ਭਰੋਸਾ ਰੱਖਣ ਦੀ ਆਗਿਆ ਕੀਤੀ। ਉਧਰ ਜਦ

ਸੁਲਹੀ ਖ਼ਾਨ ਪ੍ਰਿਥੀਏ ਸਣੇ ਸ਼ਿਕਾਰ ਖੇਡਣ ਪਿੰਡ ਤੋਂ ਬਾਹਰ ਗਿਆ ਤਦ ਪੰਜਾਵਾ (ਇੱਟਾਂ ਪਕਾਉਣ ਦਾ ਆਵਾ) ਦੇਖਣ ਲਈ ਪੰਜਾਵੇ ਦੇ ਨੇੜੇ ਗਿਆ। ਸੁਲਹੀ ਖ਼ਾਨ ਦਾ ਘੋੜਾ ਤ੍ਰਬਕ ਗਿਆ ਤੇ ਉਛਲ ਕੇ ਆਵੇ ਵਿਚ ਡਿੱਗ ਕੇ ਆਪਣੇ ਮਾਲਕ ਸਮੇਤ ਨਾਸ ਹੋ ਗਿਆ। ਇਸ ਤਵਾਰੀਖ਼ੀ ਹਾਦਸੇ ਦੇ ਮੁਤਅੱਲਕ ਸਤਿਗੁਰਾਂ ਨੇ ਬਿਲਾਵਲ ਰਾਗ ਵਿਚ ਜ਼ਿਕਰ ਕੀਤਾ ਹੈ, ਜੋ ਸ਼ਬਦ ਇਸ ਦੀ ਮੌਤ ਦੇ ਸੰਬੰਧ ਵਿਚ ਹੈ, ਉਸ ਦੀ ਪਹਿਲੀ ਤੁਕ ਇਹ ਹੈ 'ਸੁਲਹੀ ਤੇ ਨਾਰਾਇਣ ਰਾਖੁ'[1]। ਇਸ ਤਰ੍ਹਾਂ ਇਸ ਨਿਰਵੈਰਾਂ ਨਾਲ ਵੈਰ ਕਮਾਉਣ ਵਾਲੇ ਦਾ ਅੰਤ ਹੋਇਆ :

....ਸੁਲਹੀ ਹੋਇ ਮੂਆ ਨਾਪਾਕੁ ॥ *(ਬਿਲਾਵਲੁ ਮ: ੫, ਪੰਨਾ ੮੨੫)*

## ਰਾਇ ਬਲਵੰਡਿ ਤੇ ਸੱਤਾ ਡੂਮ

ਰਾਇ ਬਲਵੰਡਿ ਤੇ ਸੱਤਾ ਦੋਵੇਂ ਜ਼ਾਤ ਦੇ ਡੂਮ ਅਰਥਾਤ ਮਰਾਸੀ ਸਨ। ਇਹ ਦੋਵੇਂ ਭਰਾ ਸਤਿਗੁਰਾਂ ਦੀ ਹਜ਼ੂਰੀ ਵਿਚ ਕੀਰਤਨ ਕਰਿਆ ਕਰਦੇ ਸਨ ਤੇ ਸਤਿਗੁਰੂ ਜੀ ਭੀ ਇਨ੍ਹਾਂ ਦਾ ਬੜਾ ਮਾਣ ਕਰਦੇ ਸਨ। ਕਈ ਵਾਰੀ ਇਹ ਹਉਮੈ ਦਾ ਸ਼ਿਕਾਰ ਹੋ ਜਾਂਦੇ ਤੇ ਇਸ ਤਰ੍ਹਾਂ ਸਤਿਗੁਰਾਂ ਦੀ ਨਰਾਜ਼ਗੀ ਦਾ ਕਾਰਨ ਬਣਦੇ, ਪਰ ਸਤਿਗੁਰਾਂ ਦੀ ਮੇਹਰ ਦਾ ਸਦਕਾ ਬਖ਼ਸ਼ੇ ਜਾਂਦੇ ਰਹੇ। ਇਕ ਵਾਰੀ ਦਾ ਜ਼ਿਕਰ ਹੈ ਕਿ ਇਨ੍ਹਾਂ ਦੀ ਭੈਣ ਦਾ ਅਨੰਦ ਹੋਣ ਵਾਲਾ ਸੀ, ਇਨ੍ਹਾਂ ਨੇ ਸਤਿਗੁਰਾਂ ਪਾਸੋਂ ਬਹੁਤ ਸਾਰੀ ਮਾਇਆ ਬੀਬੀ ਦੇ ਅਨੰਦ 'ਤੇ ਖ਼ਰਚ ਕਰਨ ਲਈ ਮੰਗੀ, ਤੇ ਕਿਹਾ ਕਿ ਫ਼ੀ ਸਿਖ ਟਕਾ ਦਿਵਾ ਦਿਓ।

ਪੰਚਮ ਪਾਤਸ਼ਾਹ ਨੇ ਇਨ੍ਹਾਂ ਨੂੰ ਸਮਝਾਇਆ ਕਿ ਕਾਰਜ ਕਰਤੇ ਦੀ ਰਜ਼ਾ ਅਨੁਸਾਰ ਹੋ ਜਾਵੇਗਾ, ਤੁਸੀਂ ਕਿਸੇ ਖ਼ਾਸ ਵਿਉਂਤ ਤੇ ਜ਼ਿਦ ਨਾ ਕਰੋ, ਪਰ ਇਨ੍ਹਾਂ ਨੂੰ ਲਾਲਚ ਸੀ ਕਿ ਬੇਅੰਤ ਸੰਗਤਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੁੰਦੀਆਂ ਹਨ, ਸੋ [2]ਟਕਾ ਫ਼ੀ ਸਿਖ ਮਿਲਣ ਨਾਲ ਰਕਮ ਬਾਹਲੀ ਆ ਜਾਣੀ ਹੈ। ਜਦ ਇਨ੍ਹਾਂ ਨੇ ਸਤਿਗੁਰੂ ਜੀ ਦੇ ਬਾਰ ਬਾਰ ਸਮਝਾਉਣ ਤੇ ਭੀ ਆਪਣੀ ਮੰਗ ਨਾ ਛੱਡੀ ਤਦ ਸਤਿਗੁਰੂ ਜੀ ਨੇ ਸਾਢੇ ਚਾਰ ਟਕੇ ਇਹਨਾਂ ਦੇ ਹਵਾਲੇ ਕਰ ਦਿਤੇ ਤੇ ਆਖਿਆ, "ਪਹਿਲੇ ਚਾਰ ਸਤਿਗੁਰ ਪੂਰਨ ਸਿਖ ਸਨ ਤੇ ਅੱਧਾ ਸਿਖ ਮੈਂ ਹਾਂ, ਸੋ ਸਾਢੇ ਚਾਰ ਟਕੇ ਆਪਣੀ ਮੰਗ ਅਨੁਸਾਰ ਲੈ ਲਵੋ।" ਇਹ ਦੋਵੇਂ ਭਰਾ ਸਤਿਗੁਰੂ ਜੀ ਦੀ ਨਿਮਰਤਾ ਦੇ ਡੂੰਘੇ ਭਾਵ ਨੂੰ ਨਾ ਸਮਝ ਸਕੇ ਤੇ ਇਸ ਭੇਟਾ ਨੂੰ ਮਖ਼ੌਲ ਸਮਝ, ਗੁਸੇ ਵਿਚ ਘਰ ਆ ਕੇ ਆਕੀ ਬਣ ਬੈਠੇ ਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਨ ਤੋਂ ਇਨਕਾਰ ਕਰ ਦਿਤਾ। ਇਹਨਾਂ ਦੀ ਪਿਛਲੀ ਸੇਵਾ ਤੇ ਮਾਣ ਦੇ ਖ਼ਿਆਲ ਨੂੰ ਮੁੱਖ ਰੱਖ ਕੇ ਸਤਿਗੁਰਾਂ ਨੇ ਇਹਨਾਂ ਨੂੰ ਮਨਾਉਣ ਲਈ ਪਹਿਲਾਂ ਸਿਖ ਘੱਲੇ, ਫਿਰ ਨਿਮਰਤਾ ਦੇ ਸਰੂਪ ਸਤਿਗੁਰੂ ਆਪ ਇਹਨਾਂ ਪਾਸ ਟੁਰ ਕੇ ਗਏ, ਪਰ ਹਉਮੈ ਵਿਚ ਅੰਨ੍ਹੇ ਹੋਇਆਂ ਨੇ ਇਕ ਨਾ ਮੰਨੀ ਤੇ ਉਲਟਾ ਸਤਿਗੁਰੂ ਨਾਨਕ ਦੇਵ ਜੀ ਦੇ ਘਰ ਦੀ ਸ਼ਾਨ ਵਿਚ ਕੁਬਚਨ ਉਚਰੇ ਤੇ ਇਥੇ ਤਾਈਂ ਕਹਿ ਬੈਠੇ ਕਿ ਨਾ ਸਿਰਫ਼ ਪੰਚਮ ਪਾਤਸ਼ਾਹ

---

੧. ਬਿਲਾਵਲੁ ਮ: ੫, ਪੰਨਾ ੮੨੫

੨. ਕਈ ਥਾਂ ਇਤਿਹਾਸ ਵਿਚ ਇਹ ਦਸਿਆ ਜਾਂਦਾ ਹੈ ਕਿ ਵੈਸਾਖੀ ਦੀ ਚੜ੍ਹਤ ਇਨ੍ਹਾਂ ਮੰਗੀ ਸੀ, ਪਰ ਚੜ੍ਹਤ ਘੱਟ ਹੋਣ 'ਤੇ ਇਹ ਗੁੱਸੇ ਹੋ ਗਏ।

ਦੀ ਸ਼ਾਨ ਦਾ ਹੀ ਉਹ ਕਾਰਨ ਹਨ, ਸਗੋਂ ਗੁਰੂ ਨਾਨਕ ਦੇਵ ਜੀ ਦੀ ਇੱਜ਼ਤ, ਮਾਣ ਤੇ ਸਤਿਕਾਰ ਹੁੰਦਾ ਈ ਨਾ, ਜੇ ਉਨ੍ਹਾਂ ਦਾ ਭਰਾ ਮਰਦਾਨਾ, ਉਨ੍ਹਾਂ ਦਾ ਰਬਾਬੀ ਨਾ ਹੁੰਦਾ। ਬੱਸ ਹੁਣ ਕੀ ਸੀ ? ਮੇਹਰ ਤੇ ਨਿਮਰਤਾ ਦੇ ਪੁੰਜ ਆਪਣੀ ਜ਼ਾਤ ਲਈ ਤਾਂ ਸਭ ਕੁਝ ਸਹਾਰ ਸਕਦੇ ਸਨ, ਪਰ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਦੀ ਸ਼ਾਨ ਵਿਚ ਇਹ ਲਫ਼ਜ਼ ਬਰਦਾਸ਼ਤ ਨਾ ਕਰ ਸਕੇ ਤੇ ਇਨ੍ਹਾਂ ਲਫ਼ਜ਼ਾਂ ਨੂੰ ਗੁਰੂ ਦੀ ਨਿੰਦਾ ਜਾਣ ਕੇ ਇਨ੍ਹਾਂ ਭਰਾਵਾਂ ਨੂੰ 'ਗੁਰੂ ਨਿੰਦਕ' ਕਹਿ ਦਿਤਾ, ਤੇ ਫ਼ੁਰਮਾਇਆ ਕਿ ਕੋਈ ਸਿਖ ਇਨ੍ਹਾਂ ਦੀ ਸਿਫ਼ਾਰਸ਼ ਨਾ ਕਰੇ। ਜਿਹੜਾ ਸਿਖ ਇਨ੍ਹਾਂ ਦੀ ਮਦਦ ਦਾ ਹੀਆ ਕਰੇਗਾ, ਉਸ ਦੇ ਗਲ ਵਿਚ ਜੁੱਤੀਆਂ ਦਾ ਹਾਰ ਪਾ, ਮੂੰਹ ਕਾਲਾ ਕਰ ਕੇ ਤੇ ਪੁੱਠਾ ਖੋਤੇ 'ਤੇ ਚਾੜ੍ਹ ਕੇ ਸ਼ਹਿਰ ਵਿਚ ਫੇਰਿਆ ਜਾਵੇਗਾ। ਕੀਰਤਨ ਦੀ ਸੇਵਾ ਸਿੱਖਾਂ ਨੂੰ ਸੌਂਪੀ ਤੇ ਇਹ ਦੋਵੇਂ ਭਰਾ ਫਿਟਕਾਰੇ ਗਏ। ਇਨ੍ਹਾਂ ਦੀ ਅਜਿਹੀ ਹਾਲਤ ਵਿਚ ਹਰ ਪਹਿਲੂ ਤੋਂ ਹੀ ਬੜੀ ਹੀ ਦੁਰਦਸ਼ਾ ਹੋਈ। ਇਨ੍ਹਾਂ ਨੇ ਕਈ ਸਿਖਾਂ ਦੇ ਤਰਲੇ ਕੀਤੇ ਕਿ ਬਖ਼ਸ਼ਵਾ ਦਿਓ, ਪਰ ਕੋਈ ਸਿਖ ਡਰਦਾ ਮਦਦ ਦਾ ਹੌਸਲਾ ਨਾ ਕਰੇ। ਅੰਤ ਨੂੰ 'ਭਾਈ ਲੱਧੇ ਉਪਕਾਰੀ' ਨੂੰ, ਜੋ ਲਾਹੌਰ ਦੇ ਵਸਨੀਕ ਸਨ, ਇਹਨਾਂ 'ਤੇ ਤਰਸ ਆਇਆ। ਇਸ ਪਰਉਪਕਾਰੀ ਨੇ ਸੋਚਿਆ ਕਿ ਜੋ ਸਜ਼ਾ ਇਹਨਾਂ ਦੀ ਮਦਦ ਕਰਨ ਕਰਕੇ ਪਿਛੋਂ ਮਿਲਣੀ ਹੈ, ਉਹ ਪਹਿਲਾਂ ਹੀ ਕਿਉਂ ਨਾ ਕਬੂਲ ਕਰ ਲਈ ਜਾਏ। ਇਹ ਵਿਚਾਰ ਕੇ ਇਸ ਨੇ ਗਲ ਵਿਚ ਜੁੱਤੀਆਂ ਦਾ ਹਾਰ ਪਾ, ਮੂੰਹ ਕਾਲਾ ਕਰ ਅਤੇ ਖੋਤੇ ਤੇ ਸਵਾਰ ਹੋ ਗੁਰੂ ਜੀ ਦਿਆਂ ਦਰਸ਼ਨਾਂ ਅਤੇ ਦੁਖੀਆਂ ਦੇ ਦੁਖ ਦੂਰ ਕਰਾਉਣ ਲਈ ਕਮਰ-ਕੱਸਾ ਕੀਤਾ ਤੇ ਉੱਪਰ ਦੱਸੀ ਦਸ਼ਾ ਵਿਚ ਸ੍ਰੀ ਅੰਮ੍ਰਿਤਸਰ ਵਿਚ ਆ ਦਾਖ਼ਲ ਹੋਇਆ। ਲੋਕੀ ਇਨ੍ਹਾਂ ਦੀ ਇਸ ਦਸ਼ਾ ਨੂੰ ਦੇਖ ਖ਼ੂਬ ਹਾਸੀ ਤੇ ਮਖ਼ੌਲ ਕਰਦੇ ਰਹੇ। ਜਦ ਆਪ ਸ੍ਰੀ ਹਰਿਮੰਦਰ ਸਾਹਿਬ ਗੁਰੂ ਜੀ ਦੀ ਹਜ਼ੂਰੀ ਵਿਚ ਪੁਜੇ, ਤਾਂ ਸਤਿਗੁਰੂ ਜੀ ਇਸ ਭਲੇ ਪੁਰਸ਼ ਦੀ ਦਲੇਰੀ, ਸਿਦਕ ਤੇ ਦਇਆ ਵਾਲੇ ਸੁਭਾਅ ਤੇ ਬੜੇ ਪ੍ਰਸੰਨ ਹੋਏ, ਛਾਤੀ ਨਾਲ ਲਾਇਆ ਤੇ 'ਭਾਈ ਲੱਧਾ ਪਰਉਪਕਾਰੀ' ਦਾ ਖ਼ਿਤਾਬ ਦਿਤਾ। ਜਦ ਭਾਈ ਲੱਧੇ ਨੇ ਬਿਨੈ ਕੀਤੀ ਕਿ ਸੱਚੇ ਪਾਤਸ਼ਾਹ ! ਸੱਤੇ ਤੇ ਬਲਵੰਡਿ ਦੀ ਭੁੱਲ ਬਖ਼ਸ਼ੋ, ਤਾਂ ਉੱਤਰ ਵਿਚ ਸਾਹਿਬ ਬੋਲੇ ਕਿ ਜਿਸ ਮੂੰਹ ਨਾਲ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਨਿੰਦਾ ਕੀਤੀ ਹੈ ਨੇ, ਉਸੇ ਨਾਲ ਗੁਰੂ ਨਾਨਕ ਜੀ ਦੇ ਘਰ ਦੇ ਅਸਲੀ ਸਰੂਪ ਦੀ ਸਿਫ਼ਤ ਕਰਨ ਤਾਂ ਇਹ ਬਖ਼ਸ਼ੇ ਜਾਣਗੇ। ਇਨ੍ਹਾਂ ਭਰਾਵਾਂ ਨੇ ਆਪਣੇ ਧੰਨ ਭਾਗ ਸਮਝ ਰਾਮਕਲੀ ਕੀ ਵਾਰ ਉਚਾਰਨ ਕੀਤੀ ਤੇ ਆਪਣੀ ਭੁੱਲ ਬਖ਼ਸ਼ਵਾਈ। ਇਹ ਵਾਰ ਡੂਮੇਈ ਭਾਸ਼ਾ ਵਿਚ ਹੈ। ਸਤਿਗੁਰੂ ਜੀ ਨੇ ਰਚਨਾ ਵਿਚ ਗੁਰੂ ਘਰ ਦੇ ਅਮੋਲਕ ਅਸੂਲਾਂ ਦਾ ਸਪਸ਼ਟ ਵਰਣਨ ਵੇਖ ਕੇ ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ।

ਇਸ ਸੰਬੰਧ ਵਿਚ ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਭਰਾ ਦੂਜੀ ਪਾਤਸ਼ਾਹੀ ਦੇ ਸਮੇਂ ਹੋਏ ਹਨ। ਇਸ ਵਾਰ ਦੀਆਂ ਅੱਠ ਪੌੜੀਆਂ ਹਨ। ਇਨ੍ਹਾਂ ਵਿਚੋਂ ਪਹਿਲੀਆਂ ਪੰਜ ਪੌੜੀਆਂ ਬਲਵੰਡਿ ਨੇ ਰਚ ਕੇ ਆਪਣੇ ਕੀਤੇ ਦੀ ਖਿਮਾਂ ਮੰਗੀ ਤੇ ਬਾਕੀ ਤਿੰਨ ਪੌੜੀਆਂ ਸੱਤੇ ਨੇ ਰਚ ਕੇ ਪੰਚਮ ਸਤਿਗੁਰੂ ਤਕ ਖ਼ਿਆਲਾਤ ਦਾ ਸਿਲਸਿਲਾ ਖ਼ਤਮ ਕਰ ਕੇ, ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਵਾਇਆ। ਇਸ ਖ਼ਿਆਲ ਦੀ ਪੁਸ਼ਟੀ ਲਈ ਉਹ ਦਲੀਲ ਇਹ ਦਿੰਦੇ ਹਨ ਕਿ ਵਾਰ ਦੀਆਂ ਅੱਠਾਂ ਪੌੜੀਆਂ ਵਿਚੋਂ ਪੰਜਾਂ ਵਿਚ ਦੂਜੀ ਪਾਤਸ਼ਾਹੀ ਦਾ ਜ਼ਿਕਰ ਹੈ ਤੇ ਉਨ੍ਹਾਂ ਪਾਸੋਂ ਹੀ ਸਨਮੁਖ ਹੋ ਕੇ ਖਿਮਾਂ ਮੰਗੀ ਗਈ ਹੈ। ਪ੍ਰਤੀਤ

ਹੁੰਦਾ ਹੈ ਕਿ ਮੈਕਾਲਿਫ਼ ਵਰਗੇ ਉੱਘੇ ਖੋਜੀ ਤੇ ਵਿਦਵਾਨ ਨੇ ਭੀ ਇਸੇ ਖ਼ਿਆਲ 'ਤੇ ਇਸ ਸਾਖੀ ਦਾ ਸੰਬੰਧ ਦੂਜੀ ਪਾਤਸ਼ਾਹੀ ਨਾਲ ਦਿਤਾ ਹੈ, ਪਰ ਇਹ ਚੋਟੀ ਦਾ ਵਿਦਵਾਨ ਭੀ ਆਪਣੀ ਪੁਸਤਕ ਦੀ ਦੂਜੀ ਪੋਥੀ ਪੰਨਾ ੨੪ ਦੇ ਫੁਟ ਨੋਟ ਵਿਚ ਆਪਣੀ ਪੱਕੀ ਰਾਇ ਕਾਇਮ ਕਰਨ ਤੋਂ ਸੰਕੋਚ ਕਰਦਾ ਹੈ। ਸਾਡਾ ਆਪਣਾ ਖ਼ਿਆਲ ਹੈ ਕਿ ਇਹ ਦੋਵੇਂ ਭਰਾ ਭਾਵੇਂ ਦੂਜੀ ਪਾਤਸ਼ਾਹੀ ਦੇ ਸਮੇਂ ਤੋਂ ਰਾਗੀ ਤਾਂ ਹੋਣ, ਪਰ ਜੋ ਸਾਖੀ ਇਸ ਵਾਰ ਦੀ ਰਚਨਾ ਦੇ ਸੰਬੰਧ ਵਿਚ ਹੈ, ਉਹ ਪੰਚਮ ਪਾਤਸ਼ਾਹ ਦੇ ਸਮੇਂ ਦੀ ਹੈ। ਕਾਰਨ ਇਹ ਹਨ—ਇਕ ਤਾਂ ਭਾਈ ਲੱਧੇ ਪਰਉਪਕਾਰੀ ਦੇ ਉਪਕਾਰ ਦਾ ਇਸ ਸਾਖੀ ਤੋਂ ਛੁਟ ਹੋਰ ਕੋਈ ਉੱਘਾ ਉਪਕਾਰ ਦਾ ਕੰਮ ਇਤਿਹਾਸ ਵਿਚੋਂ ਨਹੀਂ ਲੱਭਦਾ। ਦੂਜਾ, ਭਾਈ ਲੱਧਾ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੇ ਉੱਘੇ ਸਿੱਖਾਂ ਵਿਚੋਂ ਸਨ। ਇਸ ਗੱਲ ਦੀ ਪੁਸ਼ਟੀ ਭਾਈ ਗੁਰਦਾਸ ਜੀ ਦੀ ਵਾਰ ੧੧ ਪਉੜੀ ੨੫ ਤੋਂ ਹੁੰਦੀ ਹੈ। ਤੀਸਰੀ ਇਹ ਗੱਲ ਕਿ ਸਾਢੇ ਚਾਰ ਟਕੇ ਭੇਟਾ ਕਰਨ ਦੀ ਸਾਖੀ ਸਿਰਫ਼ ਪੰਚਮ ਪਾਤਸ਼ਾਹ ਦੇ ਸਮੇਂ ਹੀ ਠੀਕ ਹੋ ਸਕਦੀ ਹੈ ਤੇ ਜੋ ਇਹ ਖ਼ਿਆਲ ਹੈ ਕਿ ਪਹਿਲੀਆਂ ਪੰਜਾਂ ਪੌੜੀਆਂ ਵਿਚ ਦੂਜੀ ਪਾਤਸ਼ਾਹੀ ਦਾ ਹੀ ਜ਼ਿਕਰ ਹੈ, ਉਸ ਸੰਬੰਧ ਵਿਚ ਇਹ ਕਹਿ ਦੇਣਾ ਮੁਨਾਸਬ ਹੈ ਕਿ ਗੁਰੂ ਘਰ ਦੇ ਅਮੋਲਕ ਅਸੂਲ ਦੀ ਵਰਤੋਂ ਦੂਜੀ ਪਾਤਸ਼ਾਹੀ ਦੇ ਹੀ ਸੰਬੰਧ ਨਾਲ ਹੈ। ਇਕ ਤਾਂ ਗੁਰਿਆਈ ਵਿਰਸਾ ਹੋਣ ਦੀ ਥਾਂ ਸੰਗਤ ਦੀ ਵਿਰਾਸਤ ਬਣੀ ਅਰਥਾਤ ਪੁੱਤਾਂ ਦੀ ਥਾਂ ਯੋਗ ਸਿਖ ਨੂੰ ਮਿਲੀ ਤੇ ਇਸ ਸਿਲਸਿਲੇ ਦਾ ਸਿੱਧਾ ਸੰਬੰਧ ਗੁਰੂ ਅੰਗਦ ਦੇਵ ਜੀ ਨਾਲ ਹੀ ਹੈ। ਦੂਜਾ ਖ਼ਿਆਲ 'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ' (ਪੰਨਾ ੯੬੬) ਕਿ ਸਾਰੇ ਗੁਰੂ ਇਕੋ ਰੂਪ ਹਨ। ਇਸ ਗੱਲ ਦਾ ਦੂਜੀ ਪਾਤਸ਼ਾਹੀ ਨਾਲ ਹੀ ਸਿੱਧਾ ਸੰਬੰਧ ਹੈ। ਸੋ ਸੱਤੇ ਤੇ ਬਲਵੰਡਿ ਨੇ ਇਹਨਾਂ ਦੇ ਉੱਚੇ ਅਸੂਲਾਂ ਦਾ ਵਰਣਨ ਕਰਦੇ ਹੋਏ ਤੇ ਇਹਨਾਂ ਖ਼ਿਆਲਾਂ ਦੀ ਪੁਸ਼ਟੀ ਕਰਨ ਹਿਤ ਗੁਰੂ ਅੰਗਦ ਦੇਵ ਜੀ ਨਾਲ ਵਧੀਕ ਸੰਬੰਧ ਦਸਿਆ ਹੈ।

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਇਹ ਸਤਿਗੁਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁੱਖੋਂ, ਵਡਾਲੀ, ਜ਼ਿਲਾ ਅੰਮ੍ਰਿਤਸਰ ਵਿਚ ਸੰਮਤ ੧੬੫੨ (੧੫੯੫ ਈ:) ਨੂੰ ਪੈਦਾ ਹੋਏ।

ਇਨ੍ਹਾਂ ਦੇ ਜਨਮ ਦੇ ਸੰਬੰਧ ਵਿਚ ਬਾਬਾ ਬੁੱਢਾ ਜੀ ਤੇ ਮਾਤਾ ਗੰਗਾ ਜੀ ਦੀ ਸਾਖੀ ਪ੍ਰਸਿੱਧ ਹੈ। ਇਹ ਬੜੇ ਜੋਧੇ, ਬਲਵਾਨ ਤੇ ਖੜਗਧਾਰੀ ਸਤਿਗੁਰੂ ਸਨ। ਬਚਪਨ ਤੋਂ ਹੀ ਬੀਰ ਰਸ ਵਲ ਇਨ੍ਹਾਂ ਦੀ ਅਤੁੱਟ ਰੁਚੀ ਸੀ।

ਜਦ ਜੇਠ ਸੁਦੀ ਚੌਥ ਸੰਮਤ ੧੬੬੩ (੧੬੦੬ ਈ:) ਨੂੰ ਪੰਚਮ ਪਾਤਸ਼ਾਹ ਜੀ ਲਾਹੌਰ ਜੋਤੀ ਜੋਤਿ ਸਮਾ ਗਏ ਤਾਂ ਪੰਚਮ ਪਾਤਸ਼ਾਹ ਜੀ ਦੀ ਆਗਿਆ ਅਨੁਸਾਰ ਗੁਰਿਆਈ ਦੀ ਗੱਦੀ 'ਤੇ ਬੈਠਣ ਸਮੇਂ, ਜਦ ਬਾਬਾ ਬੁੱਢਾ ਜੀ ਤਿਲਕ ਦੇਣ ਲੱਗੇ, ਤਾਂ ਆਪ ਨੇ ਦੋ ਤਲਵਾਰਾਂ, ਇਕ ਮੀਰੀ ਤੇ ਦੂਜੀ ਪੀਰੀ ਦੀਆਂ ਮੰਗਵਾ ਕੇ ਉਸ ਸਮੇਂ ਧਾਰਨ ਕੀਤੀਆਂ।

ਸਿਖ ਇਤਿਹਾਸ ਵਿਚ ਪੰਚਮ ਪਾਤਸ਼ਾਹ ਸ਼ਹੀਦਾਂ ਦੇ ਸਿਰਤਾਜ ਦੀ ਕੁਰਬਾਨੀ ਅਦੁੱਤੀ ਸਾਕਾ ਹੈ। ਇਸ ਸਾਕੇ 'ਤੇ ਗੁਰੂ ਜੀ ਨੇ ਮੀਰੀ ਤੇ ਪੀਰੀ ਦੀਆਂ ਤਲਵਾਰਾਂ ਨੂੰ ਧਾਰਨ ਕਰ

ਸਿੱਖਾਂ ਨੂੰ ਸੱਚਮੁੱਚ ਹਰ ਪਹਿਲੂ ਤੋਂ ਰੱਬੀ ਸਿਪਾਹੀ ਬਣਾਉਣਾ ਸ਼ੁਰੂ ਕਰ ਦਿਤਾ ਤੇ ਧਰਮ ਦੇ ਨਾਲ ਨਾਲ ਬੀਰ ਰਸ ਦੀ ਸਿਖਿਆ ਦੇ, ਮਨੁੱਖਾਂ ਨੂੰ ਅਮਲੀ ਰੱਬੀ ਸਿਪਾਹੀ ਬਣਨ ਦੇ ਆਹਰ ਵਿਚ ਲਾ ਦਿਤਾ।

ਇਸੇ ਸਿਖਿਆ ਦੀ ਦ੍ਰਿੜ੍ਹਤਾ ਹੋਣ 'ਤੇ ਦਸਮੇਸ਼ ਪਿਤਾ ਜੀ ਨੇ ਖ਼ਾਲਸਾ ਸਜਾ, ਸਿੱਖਾਂ ਨੂੰ ਮੁਕੰਮਲ ਸੱਚਾ ਰੱਬੀ ਸਿਪਾਹੀ ਬਣਾ ਦਿਤਾ।

ਆਪ ਨੇ ਸਿੱਖਾਂ ਨੂੰ ਸ਼ਸਤਰ ਵਿੱਦਿਆ ਵਿਚ ਨਿਪੁੰਨ ਕਰਨਾ ਸ਼ੁਰੂ ਕਰ ਦਿਤਾ ਤੇ ਜਦ ਆਪ ਨੂੰ ਵੈਰੀਆਂ ਨਾਲ ਟਾਕਰਾ ਕਰਨਾ ਪਿਆ, ਉਨ੍ਹਾਂ ਨੂੰ ਮੂੰਹ ਤੋੜ ਸ਼ਿਕੱਸਤਾਂ ਦਿੱਤੀਆਂ।

ਵਾਰਾਂ ਨਾਲ ਜੋ ਧੁਨਾਂ ਹਨ, ਉਹ ਇਨ੍ਹਾਂ ਨੇ ਹੀ ਬਾਣੀ ਦੇ ਸਿਰਲੇਖ ਨਾਲ ਲਾਈਆਂ ਹਨ, ਤਾਕਿ ਰਾਗੀ ਤੇ ਢਾਡੀ ਇਨ੍ਹਾਂ ਧੁਨਾਂ ਤੇ ਵਾਰਾਂ ਨੂੰ ਗਾ ਕੇ ਸਿੱਖਾਂ ਵਿਚ ਬੀਰ ਰਸ ਪੈਦਾ ਕਰਨ।

ਆਪ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਸੰਮਤ ੧੬੬੫ ਬਿ: ਨੂੰ ਗੁਰਿਆਈ ਦੀ ਗੱਦੀ 'ਤੇ ਬੈਠਣ ਦੇ ਥੋੜੇ ਸਮੇਂ ਮਗਰੋਂ ਹੀ ਰੱਖੀ। ਇਥੇ ਨਿਤਾ-ਪ੍ਰਤੀ ਧਾਰਮਿਕ ਦੀਵਾਨਾਂ ਤੋਂ ਬਿਨਾਂ ਵੈਸਾਖੀ ਆਦਿ ਨਿਯਤ ਦਿਨਾਂ ਉਤੇ ਪੰਥਕ ਇਕੱਠ ਭੀ ਹੁੰਦੇ ਸਨ ਅਤੇ ਗੁਰੂ ਜੀ ਸਾਰੀ ਕੌਮ ਦੇ ਹਾਣ ਲਾਭ ਦੀਆਂ ਵਿਚਾਰਾਂ ਕਰਦੇ ਸਨ। ਸੰਮਤ ੧੬੬੯ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਡੇਹਰਾ ਲਾਹੌਰ ਬਣਵਾਇਆ। ਸੰਮਤ ੧੬੮੫ ਵਿਚ ਬਿਬੇਕੀ ਸਿੱਖਾਂ ਦੇ ਨਿਵਾਸ ਲਈ ਬਿਬੇਕ ਸਰ ਬਣਵਾਇਆ।

ਚੰਦੂ ਆਪਣੀਆਂ ਚੰਦਰੀਆਂ ਕਰਤੂਤਾਂ ਕਰਕੇ ਇਨ੍ਹਾਂ ਤੋਂ ਭੈ-ਭੀਤ ਹੋ ਰਿਹਾ ਸੀ ਤੇ ਇਨ੍ਹਾਂ ਜਤਨਾਂ ਵਿਚ ਸੀ ਕਿ ਕਿਵੇਂ ਇਨ੍ਹਾਂ ਦਾ ਖ਼ਾਤਮਾ ਕਰੇ। ਇਸ ਦੀਆਂ ਸਾਜ਼ਸ਼ਾਂ ਦਾ ਸਿੱਟਾ, ਜਹਾਂਗੀਰ ਨੇ ਇਨ੍ਹਾਂ ਨੂੰ ਦਿੱਲੀ ਬੜੇ ਪ੍ਰੇਮ ਨਾਲ਼ ਸੱਦ ਘੱਲਿਆ। ਆਪ ਸੰਮਤ ੧੬੬੯ (੧੬੧੨ ਈ:) ਨੂੰ ਦਿੱਲੀ ਚਲੇ ਗਏ।

ਬਾਦਸ਼ਾਹ ਨੇ ਬੜਾ ਸਤਿਕਾਰ ਤੇ ਮਾਣ ਕੀਤਾ, ਪਰ ਚੰਦੂ ਦੀਆਂ ਸਾਜ਼ਸ਼ਾਂ ਦਾ ਸਿੱਟਾ, ਆਪ ਕੁਝ ਚਿਰ ਮਗਰੋਂ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿਤੇ ਗਏ। ਇਸ ਕਿਲ੍ਹੇ ਵਿਚ ਕਈ ਰਾਜੇ ਪਹਿਲਾਂ ਹੀ ਕੈਦ ਸਨ। ਇਸ ਥਾਂ ਦਾ ਪ੍ਰਬੰਧ ਇਕ ਸ਼ਰੀਫ਼ ਆਦਮੀ ਹਰੀਦਾਸ ਦੇ ਸਪੁਰਦ ਸੀ।

ਕੁਝ ਸਮੇਂ ਬਾਦ, ਜਹਾਂਗੀਰ ਨੂੰ ਆਪਣੀ ਭੁੱਲ ਪ੍ਰਤੀਤ ਹੋਈ। ਸਤਿਗੁਰੂ ਦੀ ਰਿਹਾਈ ਲਈ ਫ਼ੁਰਮਾਨ ਘੱਲਿਆ, ਪਰ ਦੁਖੀਆਂ ਤੇ ਮਜ਼ਲੂਮਾਂ ਦਾ ਦਰਦ ਵੰਡਣ ਵਾਲੇ ਦਾਤਾਰ ਜੀ ਨੇ ਬੰਦੀ ਵਿਚੋਂ ਨਿਕਲਣ ਤੋਂ ਇਨਕਾਰ ਕਰ ਦਿਤਾ ਤੇ ਸ਼ਾਹ ਨੂੰ ਆਖ ਘੱਲਿਆ ਕਿ ਜਦ ਤਾਈਂ ਉਹ ਸਾਰੇ ਰਾਜੇ ਛੱਡ ਨਾ ਦਿਤੇ ਜਾਣ, ਜੋ ਬੇ-ਕਸੂਰ ਇਥੇ ਕੈਦ ਕੀਤੇ ਹੋਏ ਹਨ, ਤਦ ਤਕ ਅਸੀਂ ਭੀ ਕੈਦ ਵਿਚੋਂ ਬਾਹਰ ਨਹੀਂ ਆਉਣਾ। ਸ਼ਾਹ ਨੇ ਇਨ੍ਹਾਂ ਦੀ ਇਸ ਆਗਿਆ ਨੂੰ ਸਵੀਕਾਰ ਕੀਤਾ। ਇਉਂ ਇਹ 'ਬੰਦੀ-ਛੋੜ' ਦਾਤਾਰ ਜੀ ੫੨ ਸ਼ਾਹੀ ਕੈਦੀਆਂ ਸਣੇ ਬਾਹਰ ਆਏ, ਤਦ ਤੋਂ ਆਪ ਨੂੰ 'ਬੰਦੀ ਛੋੜ ਸਤਿਗੁਰੂ' ਕਹਿ ਕੇ ਯਾਦ ਕੀਤਾ ਜਾਂਦਾ ਹੈ।

ਜਦ ਦਿੱਲੀ ਪੁਜੇ ਤਾਂ ਚੰਦੂ ਦੀਆਂ ਕਈ ਕਰਨੀਆਂ ਸ਼ਾਹ ਨੂੰ ਦੱਸੀਆਂ ਗਈਆਂ। ਸ਼ਾਹ ਨੇ ਗੁਰੂ ਘਰ ਦੇ ਇਸ ਵਿਰੋਧੀ ਨੂੰ ਸਤਿਗੁਰਾਂ ਦੇ ਹਵਾਲੇ ਕਰ ਦਿਤਾ ਤੇ ਇਸ ਪਾਪੀ

ਦਾ ਅੰਤ ਬੜੀ ਦੁਰਦਸ਼ਾ ਨਾਲ ਹੋਇਆ।

ਜਦ ਆਪ ਜਹਾਂਗੀਰ ਬਾਦਸ਼ਾਹ ਪਾਸ ਸਨ ਤਦ ਆਪ ਨੇ ਨੂਰ ਜਹਾਨ ਤੇ ਬਾਕੀ ਸ਼ਾਹੀ ਘਰਾਣੇ ਦੀਆਂ ਇਸਤ੍ਰੀਆਂ ਨੂੰ ਭੀ ਸੱਚੀ ਸਿਖਿਆ ਦਿਤੀ।

ਆਪ ਫਿਰ ਸ੍ਰੀ ਅੰਮ੍ਰਿਤਸਰ ਵਾਪਸ ਆਏ ਤੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਫਿਰ ਅਲਮਸਤ ਦੀ ਪ੍ਰਸੰਨਤਾ ਲਈ ਨਾਨਕ ਮਤੇ ਪੁਜੇ ਤੇ ਜੋਗੀਆਂ ਨੂੰ ਸੁਮੱਤੇ ਲਾਇਆ।

ਸ਼ਾਹੀ ਸੈਨਾ ਨਾਲ ਆਪ ਦੇ ਦੋ ਜੰਗ ਹੋਏ। ਇੱਕ ਦਾ ਕਾਰਨ ਸ਼ਾਹੀ ਬਾਜ਼ ਦਾ ਇਨ੍ਹਾਂ ਦੇ ਕਬਜ਼ੇ ਵਿਚ ਆਉਣਾ ਸੀ ਤੇ ਦੂਜੇ ਦਾ, ਸ਼ਾਹ ਦਾ ਗੁਰੂ ਜੀ ਦੇ ਘੋੜੇ ਖੋਹ ਲੈਣੇ ਸੀ। ਇਸ ਸੰਬੰਧ ਵਿਚ ਭਾਈ ਬਿਧੀ ਚੰਦ ਦੀ ਸਾਖੀ ਪ੍ਰਸਿੱਧ ਹੈ। ਇਨ੍ਹਾਂ ਜੰਗਾਂ ਵਿਚ ਸ਼ਾਹੀ ਸੈਨਾ ਨੂੰ ਹਾਰ ਹੋਈ।

ਇਨ੍ਹਾਂ ਦੀ ਆਪਣੀ ਸੈਨਾ ਦਾ ਸੈਨਾਪਤੀ ਪਹਿਲੇ ਪੈਂਦੇ ਖ਼ਾਨ ਸੀ, ਪਰ ਇਹ ਹੰਕਾਰ ਦਾ ਸ਼ਿਕਾਰ ਹੋ ਵੈਰੀਆਂ ਪਾਸ ਚਲਾ ਗਿਆ ਤੇ ਜਦ ਵੈਰੀਆਂ ਨੂੰ ਨਾਲ ਲੈ ਯੁੱਧ ਕਰਨ ਆਇਆ ਤਾਂ ਸਤਿਗੁਰੂ ਜੀ ਦੇ ਹੱਥੋਂ ਮਾਰਿਆ ਗਿਆ।

ਜੰਗ ਤੋਂ ਛੁਟ ਗੁਰੂ ਜੀ ਨੇ ਧਰਮ ਪ੍ਰਚਾਰ ਦਾ ਭੀ ਬੜਾ ਕੰਮ ਕੀਤਾ। ਗੁਰੂ ਨਾਨਕ ਦੇਵ ਜੀ ਤੋਂ ਉਪਰੰਤ ਇਹ ਪਹਿਲੇ ਗੁਰੂ ਹੋਏ ਹਨ, ਜਿਨ੍ਹਾਂ ਨੇ ਪੰਜਾਬ ਤੋਂ ਬਾਹਰ ਦੂਰ ਦੂਰ ਖਿੱਲਰੀਆਂ ਹੋਈਆਂ ਸੰਗਤਾਂ ਦੀ ਸਾਰ ਲੈਣ ਲਈ ਦੌਰੇ ਕੀਤੇ। ਆਪ ਚੂੰਕਿ ਬਹੁਤ ਚਿਰ ਤਕ ਜੰਗਾਂ ਵਿਚ ਰੁੱਝੇ ਰਹੇ, ਇਸ ਲਈ ਦੂਰ ਦੂਰ ਦੇ ਪ੍ਰਚਾਰ ਦੇ ਪ੍ਰਬੰਧ ਨੂੰ ਆਪਣੇ ਧਰਮ ਮੂਰਤ ਸਪੁਤ੍ਰ ਬਾਬਾ ਗੁਰਦਿੱਤਾ ਜੀ ਦੇ ਹੱਥ ਸੌਂਪਿਆ। ਉਨ੍ਹਾਂ ਨੇ ਆਪਣੇ ਪਿਤਾ ਦੀ ਆਗਿਆ ਨਾਲ ਇਸ ਕੰਮ ਲਈ ਪ੍ਰਚਾਰਕ—ਜਿਨ੍ਹਾਂ ਨੂੰ ਉਦਾਸੀ ਆਖਦੇ ਸਨ—ਨਿਯਤ ਕੀਤੇ। ਗੁਰੂ ਸਾਹਿਬ ਦੇ ਦਿਲ ਵਿਚ ਜੋ ਪ੍ਰਚਾਰ ਦਾ ਪਿਆਰ ਸੀ, ਉਸਦੇ ਕਈ ਨਮੂਨੇ ਹਨ। ਇਨ੍ਹਾਂ ਨੇ ਨਨਕਾਣੇ ਸਾਹਿਬ ਆਦਿਕ ਥਾਵਾਂ ਤੇ ਜਾ ਕੇ ਗੁਰਧਾਮਾਂ ਦੀ ਖੋਜ ਕੀਤੀ ਤੇ ਗੁਰਦੁਆਰੇ ਬੱਧੇ। ਕਈ ਨਵੇਂ ਗੁਰੂ ਸਰ ਤੇ ਗੁਰਦੁਆਰੇ ਬਣਾਏ। ਦਰਬਾਰ ਸਾਹਿਬ ਵਿਚ ਸ਼ਬਦ ਕੀਰਤਨ ਦੀਆਂ ਚੌਕੀਆਂ ਮੁਕੱਰਰ ਕੀਤੀਆਂ, ਜੋ ਹੁਣ ਤਕ ਚਲੀਆਂ ਆਉਂਦੀਆਂ ਹਨ।

ਆਪ ਦੇ ਘਰ ਬਾਬਾ ਗੁਰਦਿੱਤਾ ਜੀ, ਬਾਬਾ ਅਣੀ ਰਾਏ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਟੱਲ ਜੀ ਤੇ (ਗੁਰੂ) ਤੇਗ਼ ਬਹਾਦਰ ਜੀ, ਪੰਜ ਸਾਹਿਬਜ਼ਾਦੇ ਤੇ ਬੀਬੀ ਵੀਰੋ ਜੀ ਇਕ ਸਾਹਿਬਜ਼ਾਦੀ ਪੈਦਾ ਹੋਏ।

ਆਪ ਨੇ ਆਪਣੇ ਜੋਤੀ ਜੋਤਿ ਸਮਾਣ ਸਮੇਂ ਗੁਰਿਆਈ ਦੀ ਗੱਦੀ ਆਪਣੇ ਪੋਤਰੇ (ਗੁਰੂ ਹਰਿ ਰਾਇ ਜੀ) ਨੂੰ ਦਿੱਤੀ ਤੇ ਗੁਰਿਆਈ ਦੀ ਰਸਮ ਹੋ ਜਾਣ ਤੇ ਸੰਮਤ ੧੭੦੨ (੧੬੪੫ ਈ:) ਨੂੰ ਜੋਤੀ ਜੋਤਿ ਸਮਾਏ।

ਇਸ ਸਮੇਂ ਸ੍ਰੀ ਗੁਰੂ ਹਰਿ ਰਾਇ ਜੀ ਨੇ ਸੈਨਾ ਰੱਖਣ ਸੰਬੰਧੀ ਆਪ ਦੀ ਆਗਿਆ ਪੁੱਛੀ। ਆਪ ਨੇ ੨੨੦੦ ਸਵਾਰ ਰੱਖਣ ਦਾ ਹੁਕਮ ਦਿਤਾ, ਪਰ ਨਾਲ ਹੀ ਸੈਨਾ ਅਤਿ ਲੋੜ ਸਮੇਂ ਹੀ ਵਰਤਣ ਦੀ ਆਗਿਆ ਦਿਤੀ। ਇਸ ਆਗਿਆ ਨੂੰ ਸਤਵੀਂ ਪਾਤਸ਼ਾਹੀ ਨੇ ਸਿਰੇ ਚਾੜ੍ਹਿਆ ਤੇ ਇਉਂ ਜ਼ਬਤ ਤੇ ਹੁਕਮ ਵਿਚ ਰਹਿਣ ਦੀ ਅਦੁੱਤੀ ਮਿਸਾਲ ਦਾ ਸਬਕ ਮੁੜ ਸਿੱਖਾਂ ਨੂੰ ਚੇਤੇ ਕਰਾਇਆ।

ਆਪ ੩੯ ਵਰ੍ਹੇ ਗੁਰਿਆਈ ਦੀ ਗੱਦੀ 'ਤੇ ਬਿਰਾਜਮਾਨ ਰਹੇ।

## ਮਲਕ ਮੁਰੀਦ ਤੇ ਚੰਦ੍ਰਹੜਾ ਸੋਹੀਆ

ਮਲਕ ਮੁਰੀਦ ਤੇ ਚੰਦ੍ਰਹੜਾ ਸੋਹੀਆ, ਅਕਬਰ ਬਾਦਸ਼ਾਹ ਦੇ ਰਾਜਪੂਤ ਸੂਰਮੇ ਸਰਦਾਰ ਸਨ। ਇਨ੍ਹਾਂ ਦੀ ਬਾਹਰਮੁਖੀ ਤਾਂ ਆਪਸ ਵਿਚ ਬੜੀ ਮਿੱਤਰਤਾ ਸੀ, ਪਰ ਵਿੱਚੋਂ ਇਕ ਦੂਜੇ ਨਾਲ ਲਗਦੇ ਸਨ। ਇਕ ਵਾਰੀ ਬਾਦਸ਼ਾਹ ਨੇ ਮਲਕ ਮੁਰੀਦ ਨੂੰ ਇਨਾਮ 'ਕਰਾਮ ਦੇ ਕੇ ਸਰਹੱਦੀ ਇਲਾਕੇ ਨੂੰ, ਜਿਥੇ ਬਗ਼ਾਵਤ ਦਾ ਖ਼ਤਰਾ ਪੈਦਾ ਹੋ ਗਿਆ ਸੀ, ਟੋਰ ਦਿਤਾ ਕਿ ਪ੍ਰਬੰਧ ਨੂੰ ਕਾਇਮ ਰੱਖੇ। ਮਲਕ ਮੁਰੀਦ ਇਸ ਸ਼ਾਹੀ ਹੁਕਮ ਨੂੰ ਪੂਰਾ ਕਰਨ ਵਾਸਤੇ ਚਲਾ ਗਿਆ ਤੇ ਆਪਣੀ ਬਹਾਦਰੀ, ਸਿਆਣਪ ਤੇ ਰਾਜਨੀਤੀ ਨਾਲ ਸਰਹੱਦੀ ਇਲਾਕੇ ਨੂੰ ਕਾਬੂ ਕਰ ਲਿਆ, ਤੇ ਜੋ ਸ਼ਾਹੀ ਖਰਾਜ ਜਾਂ ਮਾਮਲਾ ਰੁਕਿਆ ਪਿਆ ਸੀ, ਉਹ ਭੀ ਵਸੂਲ ਕਰ ਕੇ ਘੱਲ ਦਿਤਾ। ਕੁਝ ਸਾਲ ਮਲਕ ਮੁਰੀਦ ਨੇ ਉਥੇ ਖ਼ੂਬ ਦਬਦਬੇ ਨਾਲ ਹਕੂਮਤ ਕੀਤੀ, ਪਰ ਕਿਸੇ ਕਾਰਨ ਕਰਕੇ ਫਿਰ ਮਾਮਲਾ ਨਾ ਉਗਰ ਸਕਿਆ। ਇਸ ਕਰਕੇ ਮਲਕ ਮੁਰੀਦ ਦਿੱਲੀ ਦੇ ਸ਼ਾਹੀ ਖ਼ਜ਼ਾਨੇ ਨੂੰ ਜੋ ਰਕਮ ਘੱਲਿਆ ਕਰਦਾ ਸੀ, ਨਾ ਘੱਲ ਸਕਿਆ। ਇਸ ਮੌਕੇ ਨੂੰ ਮੁਨਾਸਬ ਜਾਣ ਕੇ ਚੰਦ੍ਰਹੜਾ ਤੇ ਉਸਦੇ ਸਾਥੀਆਂ ਨੇ ਬਾਦਸ਼ਾਹ ਨੂੰ ਇਹ ਸਿਖਲਾ ਦਿਤਾ ਕਿ ਮਲਕ ਮੁਰੀਦ ਆਕੀ ਹੋ ਬੈਠਾ ਹੈ। ਬਾਦਸ਼ਾਹ ਨੂੰ ਜਦ ਇਸ ਗੱਲ ਦਾ ਯਕੀਨ ਹੋ ਗਿਆ ਤਦ ਚੰਦ੍ਰਹੜਾ ਨੂੰ ਹੀ ਸੈਨਾ ਦੇ ਕੇ ਮਲਕ ਮੁਰੀਦ ਨੂੰ ਤਾਬੇ ਕਰਨ ਵਾਸਤੇ ਘੱਲ ਦਿੱਤਾ। ਜਦ ਚੰਦ੍ਰਹੜਾ, ਮਲਕ ਮੁਰੀਦ ਦੀ ਹੱਦ 'ਤੇ ਪੁਜਾ, ਤਾਂ ਬਾਹਰਮੁਖੀ ਪੁਰਾਣੀ ਮਿੱਤ੍ਰਤਾ ਵਾਲਾ ਢੰਗ ਬਣਾ ਕੇ ਮਲਕ ਮੁਰੀਦ ਨੂੰ ਧੋਖਾ ਦੇਣਾ ਚਾਹਿਆ। ਪਰ ਹੁਣ ਮਲਕ ਨੂੰ ਭੀ ਅਸਲੀ ਗੱਲ ਦਾ ਪਤਾ ਲਗ ਚੁੱਕਾ ਸੀ, ਇਸ ਲਈ ਚੰਦ੍ਰਹੜਾ ਦਾ ਇਹ ਦਾਅ ਨਾ ਚਲ ਸਕਿਆ, ਤੇ ਦੁਵੱਲੀ ਯੁੱਧ ਸ਼ੁਰੂ ਹੋ ਪਿਆ। ਇਹ ਯੁੱਧ ਕਾਫ਼ੀ ਚਿਰ ਰਿਹਾ ਤੇ ਦੁਵੱਲੀ ਸ਼ਾਹੀ ਸੈਨਾ ਤੇ ਖ਼ਜ਼ਾਨੇ ਦਾ ਕਾਫ਼ੀ ਨੁਕਸਾਨ ਹੋਇਆ। ਅੰਤ ਨੂੰ ਮਲਕ ਨੇ ਚੰਦ੍ਰਹੜਾ ਨੂੰ ਵੰਗਾਰ ਕੇ ਲਿਖਿਆ, "ਬਹਾਦਰਾਂ ਦਾ ਇਹ ਕੰਮ ਨਹੀਂ ਕਿ ਆਪਸ ਵਿਚ ਦੇ ਵੈਰ ਦੀ ਖ਼ਾਤਰ ਬੇਗੁਨਾਹ ਸੈਨਾ ਨੂੰ ਕਤਲ ਕਰਾਈ ਜਾਣ। ਜੇ ਤੂੰ ਰਾਜਪੂਤ ਤੇ ਸੂਰਮਾ ਹੈਂ ਤਾਂ ਰਣਭੂਮੀ ਵਿਚ ਸਾਹਮਣੇ ਆ,ਤਾਕਿ ਅਸੀਂ ਦੋਵੇਂ ਸਨਮੁਖ ਹੋ ਕੇ ਲੜੀਏ ਤੇ ਆਪਣੀ ਬਹਾਦਰੀ ਦੁਆਰਾ ਆਪਣੀ ਜਿੱਤ ਨੂੰ ਹਾਸਲ ਕਰ ਕੇ ਗੁਪਤ ਵੈਰ ਦਾ ਖ਼ਾਤਮਾ ਕਰ ਦਈਏ।" ਇਹ ਚਿੱਠੀ ਪੜ੍ਹ ਚੰਦ੍ਰਹੜਾ ਦਾ ਰਾਜਪੂਤੀ ਖ਼ੂਨ ਭੀ ਜੋਸ਼ ਵਿਚ ਆਇਆ ਤੇ ਦੋਵੇਂ ਸੂਰਮੇਂ ਆਪਣੇ ਆਪਣੇ ਕਰਤਬ ਦੱਸਣ ਲਈ ਮੈਦਾਨ ਵਿਚ ਨਿਕਲੇ। ਦੁਵੱਲੀ ਖ਼ੂਬ ਜੋਧਿਆਂ ਵਾਲੇ ਹੱਥ ਦੱਸੇ ਗਏ, ਪਰ ਜਿੱਤ ਕਿਸੇ ਬੰਨੇ ਦੀ ਨਾ ਹੋਈ, ਕਿਉਂਕਿ ਇਹ ਦੋਵੇਂ ਜੋਧੇ ਇਕ-ਦੂ-ਇਕ ਚਾੜ੍ਹੇ ਸਨ, ਤੇ ਅੰਤ ਨੂੰ ਮੈਦਾਨ ਖ਼ਾਲੀ ਹੋ ਗਿਆ।

ਇਨ੍ਹਾਂ ਸੂਰਮਿਆਂ ਦੀ ਇਸ ਜਾਨ-ਤੋੜਵੀਂ ਬਹਾਦਰੀ ਨੂੰ ਢਾਡੀਆਂ ਨੇ ਵਾਰ ਦੁਆਰਾ ਗਾਵਿਆ। ਜਿਸ ਰਾਗ-ਧੁਨ ਵਿਚ ਉਪਰੋਕਤ ਯੁਧ ਦੀ ਵਾਰ ਢਾਡੀਆਂ ਨੇ ਗਾਈ, ਉਸੇ ਧੁਨ ਵਿਚ ਮਾਝ ਦੀ ਵਾਰ ਗਾਉਣ ਦੀ ਸੂਚਨਾ ਗੁਰੂ ਜੀ ਨੇ ਕੀਤੀ ਹੈ।

## ਰਾਇ ਕਮਾਲਦੀ ਤੇ ਮੋਜਦੀ

ਰਾਇ ਕਮਾਲਦੀ ਤੇ ਰਾਇ ਸਾਰੰਗ ਦੋ ਸਕੇ ਭਰਾ ਸਨ। ਪਿਤਾ ਦਾ ਵਿਰਸਾ ਵੰਡਣ ਸਮੇਂ ਇਨ੍ਹਾਂ ਦੀ ਆਪਸ ਵਿਚ ਖਟਪਟੀ ਹੋ ਗਈ। ਕਮਾਲਦੀ ਵੱਡਾ ਭਰਾ ਸੀ। ਇਸਨੇ

ਇਹ ਜਤਨ ਕੀਤਾ ਕਿ ਸਾਰੰਗ ਨੂੰ ਕੁਝ ਨਾ ਦਿਤਾ ਜਾਵੇ। ਪਰ ਸਾਰੰਗ ਭੀ ਵੱਡਾ ਜੋਧਾ ਸੀ, ਇਸ ਕਰਕੇ ਕਮਾਲਦੀ ਦਾ ਕੋਈ ਦਾਓ ਨਾ ਫੱਬਿਆ। ਜਦ ਸ਼ਾਹੀ ਖ਼ਰਾਜ ਦੇਣ ਦਾ ਸਮਾਂ ਆਇਆ ਤਾਂ ਕਮਾਲਦੀ ਨੇ ਸਾਰੰਗ ਨੂੰ ਬਗ਼ਾਵਤ ਦਾ ਕਲੰਕ ਲਵਾ ਕੇ ਸ਼ਾਹੀ ਕੈਦ ਵਿਚ ਪਵਾ ਦਿੱਤਾ। ਕੁਝ ਚਿਰ ਮਗਰੋਂ ਬਾਦਸ਼ਾਹ ਨੂੰ ਅਸਲੀਅਤ ਦਾ ਪਤਾ ਲਗ ਗਿਆ। ਬਾਦਸ਼ਾਹ ਨੇ ਸਾਰੰਗ ਨੂੰ ਛੱਡ ਦਿੱਤਾ ਤੇ ਆਦਰ ਨਾਲ ਆਪਣੇ ਇਲਾਕੇ ਵੱਲ ਵਾਪਸ ਜਾਣ ਦੀ ਆਗਿਆ ਦੇ ਦਿਤੀ। ਕਮਾਲਦੀ ਨੂੰ ਜਦ ਪਤਾ ਲੱਗਾ, ਤਦ ਆਉਂਦੇ ਭਰਾ ਦੀ ਬੜੀ ਇੱਜ਼ਤ ਕੀਤੀ ਤੇ ਪਿਛਲੀ ਭੁੱਲ ਦੀ ਖਿਮਾਂ ਮੰਗੀ, ਪਰ ਅੰਦਰ ਖੋਟ ਰਖਿਆ। ਇਕ ਵੇਰੀ ਦੋਵੇਂ ਭਰਾ ਸ਼ਰਾਬ ਪੀਣ ਲੱਗੇ। ਕਮਾਲਦੀ ਨੇ ਸਮਾਂ ਤਾੜ ਕੇ ਸਾਰੰਗ ਨੂੰ ਮਾਰ ਦਿਤਾ। ਇਸ 'ਤੇ ਸਾਰੰਗ ਦੀ ਇਸਤ੍ਰੀ ਆਪਣੇ ਨਿੱਕੇ ਜੇਹੇ ਬਾਲਕ ਮੋਅਜ਼ਬੀਨ (ਮੋਜਦੀ), ਜਿਸ ਦਾ ਦੂਜਾ ਨਾਮ ਰਣਧੀਰ ਸੀ, ਨੂੰ ਆਪਣੇ ਨਾਲ ਲੈ, ਪੇਕੇ ਘਰ ਚਲੀ ਗਈ। ਜਦ ਮੋਜਦੀ ਵੱਡਾ ਹੋਇਆ, ਤਾਂ ਉਸਨੇ ਆਪਣੇ ਪਿਤਾ ਦਾ ਬਦਲਾ ਲੈਣ ਦਾ ਫ਼ੈਸਲਾ ਕਰ ਲਿਆ ਤੇ ਮਾਮਿਆਂ ਦੀ ਮਦਦ ਨਾਲ ਆਪਣੇ ਤਾਏ ਕਮਾਲਦੀ ਉਤੇ ਚੜ੍ਹਾਈ ਕਰ ਦਿਤੀ। ਦੁਵੱਲੀ ਬੜੀ ਬਹਾਦਰੀ ਨਾਲ ਜੰਗ ਹੋਇਆ, ਅੰਤ ਨੂੰ ਕਮਾਲਦੀ ਮਾਰਿਆ ਗਿਆ। ਮੋਜਦੀ ਨੇ ਆਪਣੇ ਦਾਦੇ ਦਾ ਸਾਰਾ ਵਿਰਸਾ ਸਾਂਭ ਲਿਆ ਤੇ ਆਪ ਰਾਜਾ ਬਣ ਗਿਆ। ਢਾਡੀਆਂ ਨੇ ਇਸ ਜੰਗ ਦੀ ਵਾਰ ਇਸ ਵਜ਼ਨ ਪੁਰ ਰਚੀ :

**ਰਾਣਾ ਰਾਇ ਕਮਾਲਦੀ ਰਣ ਭਾਰਾ ਬਾਹੀ।**
**ਮੋਜ਼ਦੀ ਤਲਵੰਡੀਓਂ ਚੜ੍ਹਿਆ ਸਾਬਾਹੀ।**
**ਢਾਲੀਂ ਅੰਬਰ ਛਾਇਆ ਫੁੱਲੇ ਅੱਕ ਕਾਹੀ।**
**ਜੁੱਟੇ ਆਮ੍ਹੋ ਸਾਮ੍ਹਣੇ ਨੇਜ਼ੇ ਝਲਕਾਈ।**
**ਮੋਜੇ ਘਰ ਵਧਾਈਆਂ ਘਰ ਚਾਚੇ ਧਾਹੀ।**

ਇਸ ਨਾਲ ਧੁਨੀ ਮਿਲਾਉਣ ਲਈ ਪੰਜ ਤੁਕੀ ਪਉੜੀ ਗਉੜੀ ਦੀ ਵੇਖੋ 'ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ॥" *(ਪੰਨਾ ੩੧੮)*

## ਅਸਰਾਜ

ਅਸਰਾਜ, ਰਾਜਾ ਸਾਰੰਗ ਜਾਂ ਚਿੱਤ੍ਰ ਬੀਜ ਦਾ ਪੁੱਤਰ ਸੀ। ਰਾਜਾ ਸਾਰੰਗ ਨੇ ਆਪਣੀ ਪਿਛਲੀ ਅਵਸਥਾ ਵਿਚ ਇਕ ਸ਼ਾਦੀ ਕੀਤੀ। ਇਸ ਵੇਲੇ ਅਸਰਾਜ ਚੜ੍ਹਦੀ ਜਵਾਨੀ ਵਿਚ ਸੀ। ਰਾਜਾ ਦੀ ਨਵੀਂ ਵਿਆਂਹਦੜ, ਅਸਰਾਜ ਦੀ ਚੜ੍ਹਦੀ ਜਵਾਨੀ ਨੂੰ ਵੇਖ ਇਸ 'ਤੇ ਮੋਹਿਤ ਹੋ ਗਈ ਤੇ ਅਸਰਾਜ ਨੂੰ ਧਰਮ ਤੋਂ ਡੋਗਣ ਲਈ ਇਸ ਮਤ੍ਰੇਈ ਮਾਂ ਨੇ ਬੜੇ ਜਤਨ ਕੀਤੇ, ਪਰ ਅਸਰਾਜ ਆਪਣੇ ਧਰਮ 'ਤੇ ਪੱਕਾ ਰਿਹਾ। ਜਦ ਇਉਂ ਇਸ ਖੁਟਿਆਰ ਦੀ ਕੋਈ ਪੇਸ਼ ਨਾ ਗਈ, ਤਦ ਗੁੱਸੇ ਵਿਚ ਆ ਕੇ ਰਾਜੇ ਪਾਸ ਅਸਰਾਜ ਦੇ ਬਰਖ਼ਿਲਾਫ਼ ਸ਼ਿਕਾਇਤ ਕੀਤੀ ਤੇ ਰਾਜੇ ਪਾਸੋਂ ਅਸਰਾਜ ਨੂੰ ਫਾਂਸੀ ਦਾ ਹੁਕਮ ਦਿਵਾ ਦਿਤਾ। ਵਜ਼ੀਰ ਨੇ ਦੂਰ-ਅੰਦੇਸ਼ੀ ਤੋਂ ਕੰਮ ਲਿਆ, ਅਤੇ ਅਸਰਾਜ ਦਾ ਇਕ ਹੱਥ ਕਟਵਾ ਕੇ ਇਸ ਨੂੰ ਦੂਰ-ਦੁਰਾਡੇ ਇਕ ਖੂਹ 'ਤੇ ਛੱਡ ਦਿਤਾ। ਦੇਵਨੇਤ ਨਾਲ ਅਸਰਾਜ ਵਣਜਾਰਿਆਂ ਦੇ ਹੱਥ ਆਇਆ। ਇਹਨਾਂ ਨੇ ਅੱਗੇ ਇਕ ਧੋਬੀ ਪਾਸ ਇਸ ਨੂੰ ਵੇਚ ਦਿਤਾ। ਕਾਫ਼ੀ ਸਮਾਂ ਇਸ ਟੁੰਡੇ ਅਸਰਾਜ ਦਾ

ਧੋਬੀਆਂ ਦੇ ਘਰ ਹੀ ਗੁਜ਼ਰਿਆ। ਦੇਵਨੇਤ ਨਾਲ ਉੱਥੇ ਦਾ ਰਾਜਾ ਲਾਵਾਰਸ ਮਰ ਗਿਆ। ਵਜ਼ੀਰਾਂ ਨੇ ਫ਼ੈਸਲਾ ਕੀਤਾ ਕਿ ਜੋ ਕਿਲ੍ਹੇ ਦੇ ਦਰਵਾਜ਼ੇ ਨੂੰ ਸਵੇਰ ਵੇਲੇ ਸਭ ਤੋਂ ਪਹਿਲਾਂ ਹੱਥ ਲਾਏ, ਉਸ ਨੂੰ ਰਾਜਾ ਬਣਾ ਦਿਤਾ ਜਾਵੇ। ਅਸਰਾਜ ਨਿਤ ਵਾਂਗ ਧੋਬੀ ਘਾਟ ਨੂੰ ਬੈਲਦ ਤੇ ਕੱਪੜੇ ਲੱਦ ਘਰੋਂ ਨਿਕਲਿਆ ਤੇ ਕਿਲ੍ਹੇ ਦੇ ਦਰਵਾਜ਼ੇ ਤੇ ਸਭ ਤੋਂ ਪਹਿਲਾਂ ਹੱਥ ਜਾ ਲਾਇਆ। ਕੁਦਰਤ ਦੇ ਰੰਗ, ਇਹ ਟੁੰਡਾ ਅਸਰਾਜ, ਰਾਜਾ ਬਣ ਗਿਆ। ਚੂੰਕਿ ਰਾਜ-ਪੁੱਤਰ ਸੀ, ਇਸ ਲਈ ਇਸ ਨੇ ਰਾਜ-ਪ੍ਰਬੰਧ ਨੂੰ ਬੜੀ ਚੰਗੀ ਤਰ੍ਹਾਂ ਚਲਾਇਆ। ਕੁਝ ਚਿਰ ਮਗਰੋਂ ਦੇਸ ਵਿਚ ਭਿਆਨਕ ਕਾਲ ਪਿਆ। ਅਸਰਾਜ ਦਾ ਪ੍ਰਬੰਧ ਚੰਗਾ ਸੀ, ਇਸ ਲਈ ਦੂਰ ਦੂਰ ਇਲਾਕਿਆਂ ਤੋਂ ਇਸ ਦੇ ਰਾਜ ਵਿਚ ਅਨਾਜ ਦੇ ਖ਼ਰੀਦਾਰ ਪੁਜੇ। ਉਹਨਾਂ ਵਿਚੋਂ ਇਸ ਦੇ ਪਿਤਾ ਦਾ ਉਹ ਵਜ਼ੀਰ ਭੀ ਪੁਜਾ, ਜਿਸ ਨੇ ਅਸਰਾਜ ਦਾ ਹੱਥ ਵੱਢ ਕੇ ਇਸ ਨੂੰ ਫਾਂਸੀ ਤੋਂ ਬਚਾਇਆ ਸੀ। ਜਦ ਆਪਸ ਵਿਚ ਮਿਲੇ ਤਾਂ ਅਸਰਾਜ ਨੇ ਵਜ਼ੀਰ ਦਾ ਬੜਾ ਆਦਰ ਤੇ ਮਾਣ ਕੀਤਾ ਤੇ ਬਹੁਤ ਸਾਰਾ ਅਨਾਜ ਆਪਣੇ ਪਿਤਾ ਦੇ ਵਾਸਤੇ ਅਣਮੁੱਲਾ ਹੀ ਘੱਲ ਦਿਤਾ। ਵਜ਼ੀਰ ਨੇ ਆ ਕੇ ਸਾਰੰਗ ਨੂੰ ਸਾਰੀ ਵਿਥਿਆ ਦੱਸੀ ਤੇ ਅਸਰਾਜ ਦੀ ਬੜੀ ਉਪਮਾ ਕੀਤੀ। ਇਸ ਤੇ ਸਾਰੰਗ ਨੇ ਅਸਰਾਜ ਨੂੰ ਬੜੇ ਆਦਰ ਨਾਲ ਸੱਦ ਕੇ ਆਪਣਾ ਰਾਜ ਭਾਗ ਭੀ ਉਸ ਦੇ ਹਵਾਲੇ ਕੀਤਾ ਤੇ ਆਪਣੀ ਭੁੱਲ ਤੇ ਬੜਾ ਪਛਤਾਵਾ ਕੀਤਾ। ਇਸ ਘਟਨਾ ਦੀ ਵਾਰ ਜੋ ਰਚੀ ਗਈ ਉਸ ਦੀ ਪਉੜੀ ਇਹ ਹੈ:

> **ਤ੍ਰਬਕਿਆ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ।**
> **ਸੁਲਤਾਨ ਖਾਨ ਬੱਡ ਸੂਰਮੇਂ ਵਿਚ ਰਣ ਦੇ ਗੱਜੇ।**
> **ਖਤ ਲਿਖੇ ਟੁੰਡੇ ਅਸਰਾਜ ਨੂੰ ਪਾਤਸ਼ਾਹੀ ਅੱਜੇ।**
> **ਟਿੱਕਾ ਸਾਰੰਗ ਬਾਪ ਨੇ ਦਿਤਾ ਭਰ ਲੱਜੇ।**
> **ਫਤ੍ਹੇ ਪਾਇ ਅਸਰਾਜ ਜੀ ਸ਼ਾਹੀ ਪਰ ਸੱਜੇ।**

ਇਸ ਪੰਜ ਤੁਕੀ ਪਉੜੀ ਨਾਲ ਆਸਾ ਦੀ ਵਾਰ ਦੀ ਪੰਜ ਤੁਕੀ ਪਉੜੀ ਦੀ ਧੁਨੀ ਸਤਿਗੁਰਾਂ ਨੇ ਮਿਲਾਈ:

> **ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥** *(ਪੰਨਾ ੪੬੩)*

## ਸਿਕੰਦਰ ਤੇ ਬਿਰਾਹਿਮ

ਸਿਕੰਦਰ ਤੇ ਇਬਰਾਹਿਮ (ਬਿਰਾਹਿਮ) ਦੋਵੇਂ ਰਾਜਪੂਤ ਸਨ ਤੇ ਸ਼ਰੀਕੇ ਵਿਚੋਂ ਭਰਾ ਭਾਈ ਸਨ। ਸਿਕੰਦਰ ਰਾਜਾ ਸੀ ਤੇ ਬਿਰਾਹਿਮ ਉਸ ਦੇ ਚੋਣਵੇਂ ਜੋਧਿਆਂ ਵਿਚੋਂ ਸਿਰਕਰਦਾ ਸਰਦਾਰ ਸੀ। ਸਿਕੰਦਰ ਧਰਮਾਤਮਾ ਅਤੇ ਬਿਰਾਹਿਮ ਵਿਭਚਾਰੀ ਸੀ। ਇਕ ਵਾਰੀ ਜਦ ਇਹ ਸ਼ਿਕਾਰ ਖੇਡਣ ਜਾ ਰਿਹਾ ਸੀ, ਤਾਂ ਰਸਤੇ ਵਿਚ ਇਸ ਦੀ ਨਜ਼ਰ ਨੌਜਵਾਨ ਬ੍ਰਾਹਮਣੀ 'ਤੇ ਪਈ। ਇਸ ਨੌਜਵਾਨ ਤੀਵੀਂ ਦੀ ਖ਼ੂਬਸੂਰਤੀ 'ਤੇ ਬਿਰਾਹਿਮ ਮੋਹਿਤ ਹੋ ਗਿਆ ਤੇ ਉਸ ਨੂੰ ਆਪਣੇ ਫੰਦੇ ਵਿਚ ਫਸਾਉਣ ਲਈ ਕਈ ਉਪਰਾਲੇ ਕੀਤੇ। ਜਦ ਕੋਈ ਪੇਸ਼ ਜਾਂਦੀ ਨਾ ਦਿਸੀ, ਤਾਂ ਉਸ ਦੇ ਪਤੀ ਦਾ ਸਾਰਾ ਪਤਾ ਪੁਛ ਲਿਆ ਤੇ ਉਸ ਸਮੇਂ ਉਸ ਨੂੰ ਛੱਡ ਦਿਤਾ, ਪਰ ਇਸ਼ਕ ਅਤੇ ਕਾਮ ਦਾ ਭੂਤ ਸਿਰ 'ਤੇ ਸਵਾਰ ਹੋ ਚੁੱਕਾ ਸੀ, ਇਸ ਲਈ ਉਸ ਦੇ ਪਤੀ ਨੂੰ ਜੋ ਉਸਦੀ ਆਪਣੀ ਹੀ ਰਈਅਤ ਸੀ, ਬੜਾ ਤੰਗ ਕਰਨਾ ਸ਼ੁਰੂ ਕਰ ਦਿਤਾ।

ਇਹਨਾਂ ਨੇ ਜਦ ਆਪਣੀ ਕੋਈ ਪੇਸ਼ ਜਾਂਦੀ ਨਾ ਵੇਖੀ ਤਦ ਆਪਣੀ ਇੱਜ਼ਤ ਬਚਾਉਣ ਲਈ ਸਿਕੰਦਰ ਦੀ ਸ਼ਰਨ ਆ ਡਿੱਗੇ ਤੇ ਉਸ ਪਾਸੋਂ ਆਪਣੇ ਜਤ ਤੇ ਪਤ ਦੀ ਭਿਖਿਆ ਮੰਗੀ। ਇਸ ਨੇਕ ਪੁਰਸ਼ ਨੇ ਉਹਨਾਂ ਨੂੰ ਆਪਣੀ ਸ਼ਰਨ ਵਿਚ ਲੈ ਲਿਆ ਤੇ ਬਿਰਾਹਿਮ ਨੂੰ ਇਸ ਮੰਦੇ ਖ਼ਿਆਲ ਤੋਂ ਟਾਲਣ ਵਾਸਤੇ ਵਿਤੋਂ ਪਰ੍ਹੇ ਜਤਨ ਕੀਤਾ, ਪਰ ਜਦ ਡਿੱਠਾ ਕਿ ਉਹ ਕਿਸੇ ਤਰ੍ਹਾਂ ਭੀ ਆਪਣੇ ਮੰਦੇ ਖ਼ਿਆਲ ਤੋਂ ਟਲਣ ਲਈ ਤਿਆਰ ਨਹੀਂ, ਤਦ ਖੁਲ੍ਹਮ-ਖੁਲ੍ਹਾ ਉਸ ਨੂੰ ਆਖ ਦਿਤਾ ਕਿ 'ਇਹ ਬ੍ਰਾਹਮਣ ਤੇ ਬ੍ਰਾਹਮਣੀ ਦੋਵੇਂ ਮੇਰੀ ਸ਼ਰਨ ਵਿਚ ਹਨ, ਇਨ੍ਹਾਂ ਦੀ ਪਤ ਨੂੰ ਮੈਂ ਆਪਣੀ ਪਤ ਸਮਝਦਾ ਹਾਂ।' ਬਸ ਫਿਰ ਕੀ ਸੀ? ਬਿਰਾਹਿਮ ਦੇ ਕ੍ਰੋਧ ਦੀ ਅੱਗ ਭੜਕ ਉੱਠੀ ਤੇ ਉਸ ਨੇ ਸਿਕੰਦਰ ਦੇ ਬਰਖ਼ਿਲਾਫ਼ ਆਪਣੇ ਜੋਧੇ ਘਲੇ। ਸਿਕੰਦਰ ਨੇ ਇਸ ਸੈਨਾ ਨੂੰ ਕੈਦ ਕਰ ਲਿਆ ਅਤੇ ਅੰਤ ਨੂੰ ਬਿਰਾਹਿਮ ਨੂੰ ਭੀ ਕੈਦ ਵਿਚ ਪਾ ਦਿਤਾ ਤੇ ਆਪ ਰਾਜ ਕਰਨ ਲਗ ਪਿਆ। ਕੁਝ ਸਮਾਂ ਇਸ ਤਰ੍ਹਾਂ ਲੰਘ ਗਿਆ। ਸਿਕੰਦਰ ਨੇ ਮੁੜ ਬਿਰਾਹਿਮ ਨੂੰ ਨੇਕੀ ਦੇ ਰਸਤੇ 'ਤੇ ਲੈ ਆਉਣ ਦਾ ਜਤਨ ਕੀਤਾ। ਕੈਦ ਦੇ ਦੁੱਖ ਨੇ ਬਿਰਾਹਿਮ 'ਤੇ ਕਾਫ਼ੀ ਅਸਰ ਕੀਤਾ ਤੇ ਉਸ ਨੇ ਸਿਕੰਦਰ ਪਾਸੋਂ ਖਿਮਾਂ ਮੰਗ ਘੱਲੀ। ਇਸ ਘਟਨਾ ਦੀ ਵਾਰ ਜੋ ਬਣੀ, ਉਸ ਦੀ ਪਉੜੀ ਇਹ ਹੈ:

**ਪਾਪੀ ਖਾਨ ਬਿਰਾਮ ਪਰ ਚੜ੍ਹਿਆ ਸਿਕੰਦਰ।**
**ਭੇੜ ਦੁਹਾਂ ਦਾ ਮਚਿਆ ਬੱਡ ਰਣ ਦੇ ਅੰਦਰ।**
**ਫੜਿਆ ਖਾਨ ਬਿਰਾਮ ਨੂੰ ਕਰ ਬੱਡ ਅਡੰਬਰ।**
**ਬੱਧਾ ਸੰਗਲ ਪਾਇਕੇ ਜਨੁ ਕੀਲੇ ਬੰਦਰ।**
**ਅਪਨਾ ਹੁਕਮ ਮਨਾਇਕੈ ਛਡਿਆ ਜਗ ਅੰਦਰ।**

ਇਸ ਪੰਜ ਤੁਕੀ ਪਉੜੀ ਨਾਲ ਰਾਗ ਗੂਜਰੀ ਦੀ ਪੰਜ ਤੁਕੀ ਪਉੜੀ ਦੇਖੋ:

**ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥** *(ਪੰਨਾ ੫੦੯)*

## ਲਲਾ ਤੇ ਬਹਿਲੀਮਾ

ਲਲਾ ਤੇ ਬਹਿਲੀਮਾ ਦੋਵੇਂ ਕਾਂਗੜੇ ਦੇ ਇਲਾਕੇ ਦੇ ਤਕੜੇ ਜ਼ਿਮੀਂਦਾਰ ਤੇ ਸਰਦਾਰ ਸਨ। ਇਕ ਵਾਰੀ ਬਾਰਸ਼ ਨਾ ਹੋਣ ਕਰਕੇ ਪਾਣੀ ਦਾ ਸੋਕਾ ਹੋ ਗਿਆ ਤੇ ਲਲੇ ਦੀ ਫ਼ਸਲ ਪਾਣੀ ਖੁਣੋਂ ਬਰਬਾਦ ਹੋਣ ਵਾਲੀ ਹੋ ਗਈ। ਲਲੇ ਨੇ ਇਸ ਔਕੜ ਦੇ ਸਮੇਂ ਬਹਿਲੀਮੇ ਨੂੰ ਆਖਿਆ ਕਿ ਜੇ ਤੂੰ ਆਪਣੀ ਕੂਲ ਵਿਚੋਂ ਮੈਨੂੰ ਪੈਲੀਆਂ ਵਾਸਤੇ ਪਾਣੀ ਦੇ ਦੇਵੇਂ, ਤਾਂ ਫ਼ਸਲ ਦਾ ਛੇਵਾਂ ਹਿੱਸਾ ਇਸ ਦੇ ਬਦਲੇ ਮੈਂ ਤੈਨੂੰ ਦੇ ਦਿਆਂਗਾ। ਬਹਿਲੀਮੇ ਨੇ ਇਹ ਸ਼ਰਤ ਮੰਨ ਲਈ ਤੇ ਆਪਣੀ ਕੂਲ ਵਿਚੋਂ ਪਾਣੀ ਦੇ ਦਿਤਾ, ਪਰ ਫ਼ਸਲ ਤਿਆਰ ਹੋ ਜਾਣ ਪਰ ਲਲੇ ਨੇ ਆਪਣੇ ਇਕਰਾਰ ਮੂਜਬ ਬਹਿਲੀਮੇ ਨੂੰ ਕੁਝ ਨਾ ਦਿੱਤਾ। ਜਿਸ ਦਾ ਸਿੱਟਾ ਆਪਸ ਵਿਚ ਤਕੜੀ ਲੜਾਈ ਹੋਈ। ਦੁਵੱਲੀ ਚੰਗੀ ਬਹਾਦਰੀ ਨਾਲ ਲੜਾਈ ਲੜੀ ਗਈ। ਅੰਤ ਨੂੰ ਲਲਾ ਹਾਰ ਖਾ ਗਿਆ ਤੇ ਬਹਿਲੀਮੇ ਦੀ ਕੈਦ ਵਿਚ ਪੈ ਗਿਆ। ਬਹਿਲੀਮੇ ਨੇ ਥੋੜ੍ਹੇ ਚਿਰ ਵਾਸਤੇ ਲਲੇ ਨੂੰ ਕੈਦ ਵਿਚ ਰਖਿਆ ਤੇ ਆਪਣਾ ਛੇਵੇਂ ਹਿੱਸੇ ਦਾ ਕਰ ਵਸੂਲ ਕਰਨ ਦੇ ਮਗਰੋਂ, ਲਲੇ ਨੂੰ ਛੱਡ ਦਿਤਾ ਤੇ ਉਸ ਦੀ ਜ਼ਮੀਨ ਭੀ ਉਸ ਦੇ ਹਵਾਲੇ ਕਰ

ਦਿਤੀ। ਇਸ ਘਟਨਾ ਦੀ ਵਾਰ ਦੀ ਪਉੜੀ ਇਹ ਹੈ:

ਕਾਲ ਲਲਾ ਦੇ ਦੇਸ ਦਾ ਖੋਇਆ ਬਹਿਲੀਮਾ।
ਹਿੱਸਾ ਛਟਾ ਮਨਾਇਕੈ ਜਲ ਨਹਿਰੋਂ ਦੀਮਾ।
ਫਿਰਾਹੁਨ ਹੋਇ ਲਲਾ ਨੇ ਰਣ ਮੰਡਿਆ ਧੀਮਾ।
ਭੇੜ ਦੁਹੂੰ ਦਿਸ ਮਚਿਆ ਸੱਟ ਪਈ ਅਜੀਮਾ।
ਸਿਰ ਧੜ ਡਿਗੇ ਖੇਤ ਵਿਚ ਜਿਉਂ ਵਾਹਣ ਢੀਮਾ।
ਮਾਰ ਲਲਾ ਬਹਿਲੀਮ ਨੇ ਰਣ ਮੇ ਧਰ ਸੀਮਾ।

ਇਸ ਛੇ ਤੁਕੀ ਪਉੜੀ ਦੀ ਧੁਨੀ ਉਪਰ ਸਤਿਗੁਰੂ ਜੀ ਨੇ ਵਡਹੰਸ ਦੀ ਵਾਰ ਗਾਉਣ ਦੀ ਸੂਚਨਾ ਕੀਤੀ:

ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ॥ (ਪੰਨਾ ੫੮੫)

## ਜੋਧਾ, ਵੀਰਾ ਤੇ ਪੂਰਬਾਣੀ

ਜੋਧਾ ਤੇ ਵੀਰਾ ਦੋਵੇਂ ਪੂਰਬਾਣੀ ਦੇ ਪੁੱਤਰ ਸਨ। ਇਹ ਲਖੀ ਜੰਗਲ ਦੇ ਵੱਡੇ ਉੱਘੇ ਧਾੜਵੀ ਸਨ ਤੇ ਕਿਸੇ ਦੀ ਈਨ ਨਹੀਂ ਮੰਨਦੇ ਸਨ। ਇਹਨਾਂ ਦੋਹਾਂ ਭਰਾਵਾਂ ਦਾ ਕੰਮ ਅਮੀਰਾਂ, ਸਰਦਾਰਾਂ ਤੇ ਸ਼ਾਹੀ ਖ਼ਜ਼ਾਨੇ ਨੂੰ ਲੁਟਣਾ ਅਤੇ ਗਰੀਬਾਂ ਤੇ ਅਨਾਥਾਂ ਦੀ ਦਾਰੀ ਕਰਨਾ ਸੀ। ਕਈ ਵਾਰੀ ਇਹਨਾਂ ਨੇ ਅਕਬਰ ਬਾਦਸ਼ਾਹ ਦਾ ਖ਼ਜ਼ਾਨਾ ਆਦਿਕ ਕਸ਼ਮੀਰ ਜਾਂਦਾ ਲੁਟਿਆ ਤੇ ਜਦ ਭੀ ਸ਼ਾਹੀ ਸੈਨਾ ਇਹਨਾਂ ਦੀ ਤਾੜਨਾ ਵਾਸਤੇ ਘੱਲੀ ਗਈ, ਹਾਰ ਖਾ ਪਿਛਾਂਹ ਮੁੜ ਜਾਂਦੀ ਰਹੀ। ਦਸਿਆ ਜਾਂਦਾ ਹੈ ਕਿ ਬਾਦਸ਼ਾਹ ਨੇ ਇਹਨਾਂ ਨੂੰ ਇਥੇ ਤਾਈਂ ਅਖਵਾ ਭੇਜਿਆ ਕਿ ਤੁਸੀਂ ਧਾੜੇ ਮਾਰਨੇ ਛੱਡ ਦਿਓ ਤੇ ਲਖੀ ਜੰਗਲ ਦੇ ਦੇਸ਼ ਦਾ ਰਾਜ ਸੰਭਾਲ ਲਵੋ ਤੇ ਉਸ ਇਲਾਕੇ ਦਾ ਪ੍ਰਬੰਧ ਕਰੋ, ਪਰ ਇਹਨਾਂ ਨੇ ਇਸ ਨੂੰ ਭੀ ਇਕ ਪ੍ਰਕਾਰ ਦੀ ਸ਼ਾਹੀ ਈਨ ਸਮਝ ਕੇ ਨਾਂਹ ਕਰ ਦਿਤੀ ਤੇ ਨਿਡਰ ਹੋ ਕੇ ਧਾੜੇ ਮਾਰਦੇ ਰਹੇ ਅਤੇ ਗਰੀਬਾਂ ਤੇ ਦੁਖੀਆਂ ਦੀ ਸਹਾਇਤਾ ਕਰਦੇ ਰਹੇ। ਅਕਬਰ ਨੇ ਇਨ੍ਹਾਂ ਦੀ ਆਕੜ ਭੰਨਣ ਨੂੰ ਫ਼ੌਜ ਭੇਜੀ ਅਤੇ ਇਹ ਦੋਵੇਂ ਭਰਾ ਬਹਾਦਰੀ ਨਾਲ ਮੁਕਾਬਲਾ ਕਰ ਕੇ ਲੜ ਮੋਏ। ਭੱਟਾਂ ਨੇ ਇਸ ਘਟਨਾ ਉੱਤੇ ਜੋ ਵਾਰ ਬਣਾਈ ਉਸ ਦੀ ਪਉੜੀ ਇਹ ਹੈ:

ਜੋਧ ਵੀਰ ਪੂਰਬਾਣੀਏ ਦੋ ਗੱਲਾਂ ਕਰੀ ਕਰਾਰੀਆਂ।
ਫ਼ੌਜ ਚੜ੍ਹਾਈ ਬਾਦਸ਼ਾਹ ਅਕਬਰ ਰਣ ਭਾਰੀਆਂ।
ਸਨਮੁਖ ਹੋਏ ਰਾਜਪੂਤ ਛ੍ਤਰੀ ਰਣਕਾਰੀਆਂ।
ਧੂਹ ਮਿਆਨੋਂ ਕਢੀਆਂ ਬਿਜੁਲ ਚਮਕਾਰੀਆਂ।
ਇੰਦਰ ਸਣੇ ਅਪੱਛਰਾਂ ਮਿਲ ਕਰਨ ਜੁਹਾਰੀਆਂ।
ਏਹੀ ਕੀਤੀ ਜੋਧ ਵੀਰ ਪਾਤਸ਼ਾਹੀ ਗੱਲਾਂ ਸਾਰੀਆਂ।

ਇਸ ਛੀ ਤੁਕੀ ਪਉੜੀ ਦੀ ਧੁਨੀ ਉਪਰ ਸਤਿਗੁਰਾਂ ਨੇ ਰਾਮਕਲੀ ਦੀ ਵਾਰ ਗਾਉਣ ਦੀ ਸੂਚਨਾ ਕੀਤੀ:

ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ॥ (ਪੰਨਾ ੯੪੭)

## ਰਾਇ ਮਹਿਮਾ ਤੇ ਰਾਇ ਹਸਨਾ

ਰਾਇ ਮਹਿਮਾ ਤੇ ਰਾਇ ਹਸਨਾ ਦੋਵੇਂ ਭੱਟੀ ਰਾਜਪੂਤ ਸਨ ਅਤੇ ਸ਼ਰੀਕੇ ਵਿਚੋਂ ਭਰਾ ਸਨ ਤੇ ਨਿੱਕਿਆਂ ਨਿੱਕਿਆਂ ਰਜਵਾੜਿਆਂ ਦੇ ਰਾਜੇ ਸਨ। ਮਹਿਮੇ ਦਾ ਰਾਜ ਵੱਡਾ ਸੀ ਤੇ ਇਹ ਚਾਹੁੰਦਾ ਸੀ ਕਿ ਹਸਨਾ ਭੀ ਉਸ ਦੀ ਈਨ ਮੰਨ ਜਾਵੇ, ਪਰ ਹਸਨਾ ਆਪਣੇ ਆਪ ਨੂੰ ਸ਼ਰੀਕੇ ਵਿਚੋਂ ਹੋਣ ਕਰਕੇ ਘੱਟ ਨਹੀਂ ਸੀ ਅਖਵਾਉਂਦਾ। ਅੰਤ ਨੂੰ ਨੌਬਤ ਦੁਵੱਲੀ ਲੜਾਈ ਤਕ ਪੁੱਜੀ। ਭਾਵੇਂ ਦੋਵੇਂ ਉੱਘੇ ਬਹਾਦਰ ਸਨ, ਪਰ ਹਸਨਾ ਲੜਾਈ ਵਿਚ ਪਕੜਿਆ ਗਿਆ। ਕੈਦ ਦੀ ਹਾਲਤ ਵਿਚ ਭੀ ਜਦ ਮਹਿਮੇ ਨੇ ਈਨ ਮੰਨਣ ਲਈ ਆਖਿਆ, ਤਾਂ ਦਲੇਰਾਂ ਵਾਂਗ ਨਾਂਹ ਕਰ ਦਿੱਤੀ ਤੇ ਕਿਸੇ ਨਾ ਕਿਸੇ ਹੀਲੇ ਨਾਲ ਕੈਦ ਵਿਚੋਂ ਨਿਕਲ ਗਿਆ, ਤੇ ਸਮਾਂ ਪਾ ਕੇ ਸ਼ਾਹੀ ਸੈਨਾ ਦੀ ਮਦਦ ਨਾਲ ਮਹਿਮੇ ਤੇ ਚੜ੍ਹਾਈ ਕਰ ਦਿੱਤੀ। ਅੰਤ ਨੂੰ ਹਸਨਾ ਕੈਦ ਹੋ ਗਿਆ, ਪਰ ਮਹਿਮੇ ਨੇ ਆਪਣੇ ਦਿਆਲੂ ਸੁਭਾਉ ਅਨੁਸਾਰ ਹਸਨੇ ਦਾ ਅਪਰਾਧ ਬਖ਼ਸ਼ ਦਿਤਾ। ਢਾਡੀਆਂ ਨੇ ਇਸ ਦੀ ਵਾਰ ਰਚੀ, ਜਿਸ ਦੀ ਪਉੜੀ ਇਹ ਹੈ:

**ਮਹਿਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ।**
**ਹਸਨੇ ਬੇਈਮਾਨਗੀ ਨਾਲ ਮਹਿਮੇ ਥੱਟੀ।**
**ਭੇੜ ਦੁਹਾਂ ਦਾ ਮੱਚਿਆ ਧਰ ਵਗੇ ਸਫੱਟੀ।**
**ਮਹਿਮੇ ਪਾਈ ਫਤ੍ਹੇ ਰਣ ਗਲ ਹਸਨੇ ਘੱਟੀ।**
**ਬੰਨ੍ਹ ਹਸਨੇ ਨੂੰ ਛੱਡਿਆ ਜਸ ਮਹਿਮੇ ਖੱਟੀ।**

ਇਸ ਪੰਜ ਤੁਕੀ ਪਉੜੀ ਦੀ ਧੁਨੀ ਉਪਰ ਸਤਿਗੁਰਾਂ ਨੇ ਸਾਰੰਗ ਦੀ ਵਾਰ ਗਾਉਣ ਦੀ ਸੂਚਨਾ ਕੀਤੀ:

**ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ ॥** *(ਪੰਨਾ ੧੨੩੭)*

## ਰਾਣਾ ਕੈਲਾਸ ਤੇ ਮਾਲਦੇਉ

ਰਾਣਾ ਕੈਲਾਸ ਦੇਉ ਤੇ ਰਾਣਾ ਮਾਲਦੇਉ ਦੋਵੇਂ ਰਾਜਪੂਤ ਭਰਾ ਸਨ। ਆਖਿਆ ਜਾਂਦਾ ਹੈ ਕਿ ਜਹਾਂਗੀਰ ਦੇ ਸਮੇਂ ਇਹ ਜੰਮੂ ਤੇ ਕਸ਼ਮੀਰ ਦੇ ਕੁਝ ਕੁ ਇਲਾਕੇ ਵਿਚ ਰਾਜ ਕਰਦੇ ਸਨ, ਪਰ ਜਹਾਂਗੀਰ ਅੱਗੇ ਕਰ ਭਰਦੇ ਸਨ। ਚੂੰਕਿ ਇਹ ਦੋਵੇਂ ਭਰਾ ਬੜੇ ਜੋਧੇ ਸਨ, ਬਾਦਸ਼ਾਹ ਨੂੰ ਇਹ ਖ਼ਤਰਾ ਸੀ ਕਿ ਕਿਧਰੇ ਬਾਗ਼ੀ ਨਾ ਹੋ ਜਾਣ, ਸੋ ਬਾਦਸ਼ਾਹ ਨੇ ਰਾਜਨੀਤੀ ਤੋਂ ਕੰਮ ਲਿਆ ਤੇ ਇਨ੍ਹਾਂ ਭਰਾਵਾਂ ਵਿਚ ਫੁੱਟ ਪਵਾਣ ਵਿਚ ਕਾਮਯਾਬ ਹੋ ਗਿਆ। ਮਾਮਲਾ ਇਥੇ ਤਾਈਂ ਵਧ ਗਿਆ ਕਿ ਇਨ੍ਹਾਂ ਦੋਹਾਂ ਦੀ ਆਪਸ ਵਿਚ ਤਕੜੀ ਲੜਾਈ ਸ਼ੁਰੂ ਹੋ ਪਈ। ਦੁਵੱਲੀ ਆਦਮੀਆਂ ਤੇ ਰੁਪਏ ਦਾ ਕਾਫ਼ੀ ਨੁਕਸਾਨ ਹੋਇਆ। ਇਸ ਸਮੇਂ ਇਨ੍ਹਾਂ ਦੇ ਇਕ ਦਰਦੀ ਨੇ ਵਿਚ ਪੈ ਕੇ ਦੋਹਾਂ ਨੂੰ ਅਸਲੀ ਭੇਦ ਤੋਂ ਵਾਕਫ਼ ਕੀਤਾ ਤੇ ਮੁੜ ਦੋਹਾਂ ਦੀ ਸੁਲਹ ਕਰਵਾਈ ਤੇ ਇਸ ਖ਼ਾਨਾਜੰਗੀ ਦਾ ਖ਼ਾਤਮਾ ਕਰਵਾਇਆ। ਢਾਡੀਆਂ ਨੇ ਇਨ੍ਹਾਂ ਭਰਾਵਾਂ ਦੀ ਲੜਾਈ ਦੀ ਵਾਰ ਜੋ ਬਣਾਈ ਉਸ ਦੀ ਪਉੜੀ ਇਹ ਹੈ:

**ਧਰਤ ਘੋੜਾ ਪਰਬਤ ਪਲਾਣ ਸਿਰ ਟੱਟਰ ਅੰਬਰ।**
**ਨਉਂ ਸੈ ਨਦੀ ਨੜਿੰਨਵੇਂ ਰਾਣਾ ਜਲ ਕੰਧਰ।**

ਢੁਕਾ ਗਾਇ ਅਮੀਰ ਦੇ ਕਰ ਮੇਘ ਅਡੰਬਰ।
ਆਨਤ ਖੰਡਾ ਰਾਣਿਆ ਕੈਲਾਸੇ ਅੰਦਰ।
ਬਿਜੁਲ ਜਿਉਂ ਚਮਕਾਣੀਆਂ ਤੇਗਾਂ ਵਿਚ ਅੰਬਰ।
ਮਾਲਦੇਵ ਕੈਲਾਸ ਨੂੰ ਬੰਨ੍ਹਿਆਂ ਕਰ ਸੰਘਰ।
ਫਿਰ ਅੱਧਾ ਧਨ ਮਾਲ ਦੇ ਛੱਡਿਆ ਗੜ੍ਹ ਅੰਦਰ।
ਮਾਲਦੇਉ ਜਸ ਖੱਟਿਆ ਜਿਉਂ ਸਾਹ ਸਿਕੰਦਰ।

ਇਸ ਅੱਠ ਤੁਕੀ ਪਉੜੀ ਦੀ ਧੁਨੀ ਉਪਰ ਸਤਿਗੁਰੂ ਜੀ ਨੇ ਮਲਾਰ ਦੀ ਵਾਰ ਗਾਉਣ ਵਾਲੀ ਸੂਚਨਾ ਕੀਤੀ :

ਆਪੀਨੈ ਆਪੁ ਸਾਜਿ ਆਪੁ ਪਛਾਣਿਆ॥ (ਪੰਨਾ ੧੨੭੯)

## ਮੂਸਾ

ਮੂਸਾ ਇਕ ਬੜਾ ਭਾਗੀ ਬਹਾਦਰ ਰਾਠ ਸੀ ਤੇ ਤਕੜਾ ਜ਼ਿਮੀਂਦਾਰ ਸੀ। ਚੜ੍ਹਦੀ ਜਵਾਨੀ ਦੇ ਸਮੇਂ ਇਸ ਦੀ ਮੰਗਣੀ ਇਕ ਚੰਗੇ ਘਰਾਣੇ ਵਿਚ ਹੋ ਗਈ। ਕਿਸੇ ਵੈਰੀ ਨੇ ਲੜਕੀ ਦਿਆਂ ਮਾਪਿਆਂ ਨੂੰ ਭਰਮਾ ਦਿਤਾ ਤੇ ਉਨ੍ਹਾਂ ਨੇ ਆਪਣੀ ਲੜਕੀ ਕਿਸੇ ਹੋਰ ਤਕੜੇ ਰਾਠ ਨਾਲ ਵਿਆਹ ਦਿਤੀ। ਜਦ ਮੂਸੇ ਨੂੰ ਇਸ ਗੱਲ ਦੀ ਖ਼ਬਰ ਪੁੱਜੀ, ਤਾਂ ਉਸ ਦੇ ਕ੍ਰੋਧ ਦੀ ਕੋਈ ਹੱਦ ਨਾ ਰਹੀ। ਆਪਣੇ ਸਾਥੀਆਂ ਸਣੇ ਉਥੇ ਪੁੱਜਾ, ਜਿਥੇ ਇਸਦੀ ਮਾਂਗ ਵਿਆਹ ਦਿਤੀ ਗਈ ਸੀ। ਇਸ ਨੇ ਆਪਣੇ ਬਾਹੂਬਲ ਨਾਲ ਆਪਣੀ ਮਾਂਗ ਤੇ ਉਸਦੇ ਪਤੀ ਨੂੰ ਸਣੇ ਉਸਦੇ ਸਾਥੀਆਂ ਦੇ ਕੈਦ ਕਰ ਲਿਆ। ਫੇਰ ਆਪਣੀ ਮਾਂਗ ਪਾਸੋਂ ਪੁਛਿਆ, "ਤੂੰ ਇਸ ਨਾਲ ਕਿਉਂ ਵਿਆਹ ਕੀਤਾ, ਜਦ ਕਿ ਤੂੰ ਮੇਰੀ ਮਾਂਗ ਬਣ ਚੁੱਕੀ ਸੈਂ ?" ਉਸ ਨੇ ਉੱਤਰ ਦਿਤਾ, "ਜਿਵੇਂ ਤੁਹਾਡੀ ਮਾਂਗ ਬਣਨ ਵਿਚ ਮੇਰਾ ਕੋਈ ਹੱਥ ਨਹੀਂ ਸੀ, ਤਿਵੇਂ ਇਸਦੀ ਇਸਤ੍ਰੀ ਬਣਨ ਵਿਚ ਭੀ ਮੇਰਾ ਕੋਈ ਹੱਥ ਨਹੀਂ ਸੀ। ਇਹ ਸਭ ਕੁਝ ਮੇਰੇ ਮਾਪਿਆਂ ਦੇ ਅਖ਼ਤਿਆਰ ਸੀ, ਜਿਨ੍ਹਾਂ ਨੇ ਮੈਨੂੰ ਪਾਲਿਆ ਤੇ ਪੋਸਿਆ।" ਮੂਸੇ ਨੇ ਆਪਣੀ ਮਾਂਗ ਪਾਸੋਂ ਪੁਛਿਆ, "ਹੁਣ ਦੱਸ ਤੂੰ ਕਿਸ ਦੀ ਹੋ ਕੇ ਰਹੇਂਗੀ ?" ਉਸ ਨੇਕ ਤੀਵੀਂ ਨੇ ਉੱਤਰ ਦਿਤਾ, "ਇਹ ਠੀਕ ਹੈ ਕਿ ਮੈਂ ਆਪ ਦੀ ਕੈਦਣ ਹਾਂ, ਪਰ ਇਸਤ੍ਰੀ ਉਸ ਦੀ ਬਣ ਕੇ ਰਵ੍ਹਾਂਗੀ ਜਿਸ ਨਾਲ ਮੇਰੀ ਸ਼ਾਦੀ ਕੀਤੀ ਗਈ ਹੈ ਤੇ ਜੇ ਮੇਰੇ ਇਸ ਧਰਮ ਵਿਚ ਵਿਘਨ ਪਾਣ ਦਾ ਜਤਨ ਕੀਤਾ ਗਿਆ, ਤਾਂ ਆਪਣੀ ਜਾਨ 'ਤੇ ਖੇਡ ਜਾਵਾਂਗੀ।" ਮੂਸੇ ਦੇ ਹਿਰਦੇ ਤੇ ਇਨ੍ਹਾਂ ਸਾਦੇ, ਪਰ ਪਵਿੱਤਰ ਬਚਨਾਂ ਦਾ ਬੜਾ ਅਸਰ ਹੋਇਆ। ਉਸ ਨੇ ਇਸ ਨੇਕ ਤੀਵੀਂ ਤੇ ਉਸਦੇ ਪਤੀ ਨੂੰ ਕੈਦ ਵਿਚੋਂ ਰਿਹਾਅ ਕਰ ਦਿੱਤਾ ਤੇ ਕਾਫ਼ੀ ਧਨ, ਪਦਾਰਥ ਦੇ ਕੇ ਸਤਿਕਾਰ ਨਾਲ ਵਿਦਾ ਕੀਤਾ। ਢਾਡੀਆਂ ਨੇ ਇਸ ਦੀ ਇਸ ਉਦਾਰਤਾ 'ਤੇ ਵਾਰ ਬਣਾ ਕੇ ਗਾਈ, ਜਿਸਦੀ ਪਉੜੀ ਇਹ ਹੈ :

ਤ੍ਰੈ ਸੈ ਸੱਠ ਮਰਾਤਬਾ ਇਕ ਘੁਰਿਐ ਡੱਗੇ।
ਚੜ੍ਹਿਆ ਮੂਸਾ ਪਾਤਸ਼ਾਹ ਸਭ ਸੁਣਿਆ ਜੱਗੇ।
ਦੰਦ ਚਿੱਟੇ ਬੱਗ ਹਾਥੀਆਂ ਕਹੁ ਕਿੱਤ ਵਰੱਗੇ।

ਰੁਤ ਪਛਾਤੀ ਬਗੁਲਿਆਂ ਘਟ ਕਾਲੀ ਬੱਗੇ।
ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ।

ਇਸ ਪੰਜ ਤੁਕੀ ਪਉੜੀ ਦੀ ਧੁਨੀ ਉਪਰ ਗੁਰੂ ਜੀ ਨੇ ਕਾਨੜੇ ਦੀ ਵਾਰ ਗਾਉਣ ਦੀ ਸੂਚਨਾ ਕੀਤੀ :

ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ॥ (ਪੰਨਾ ੧੩੧੨)

# ਸ੍ਰੀ ਗੁਰੂ ਤੇਗ਼ ਬਹਾਦਰ ਜੀ

ਆਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਛੇਵੀਂ ਪਾਤਸ਼ਾਹੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਸੰਮਤ ੧੬੭੮ (੧੬੨੧ ਈ:) ਨੂੰ ਸ੍ਰੀ ਅੰਮ੍ਰਿਤਸਰ ਵਿਚ, ਜਿਥੇ ਅੱਜ-ਕੱਲ੍ਹ ਗੁਰੂ ਕੇ ਮਹੱਲ ਹਨ, ਪੈਦਾ ਹੋਏ।

ਬਚਪਨ ਤੋਂ ਹੀ ਆਪ ਡੂੰਘੀ ਸੋਚ ਵਿਚਾਰ ਵਿਚ ਰਹਿੰਦੇ। ਮੁੱਢ ਤੋਂ ਹੀ ਆਪ ਦੀ ਰੁਚੀ ਤਿਆਗ ਵਲ ਜ਼ਿਆਦਾ ਸੀ। ਬੀਰ ਰਸ ਵਿਚ ਬੜੇ ਨਿਪੁੰਨ ਸਨ ਤੇ ਸ਼ਿਕਾਰ ਜਾਂ ਯੁੱਧ ਦੇ ਸਮੇਂ ਵੀ ਗੰਭੀਰਤਾ ਵਿਚ ਹੀ ਰਿਹਾ ਕਰਦੇ ਸਨ।

ਵਾਹ ਲਗਦੀ ਕਿਸੇ ਮਾਮਲੇ ਵਿਚ ਦਖ਼ਲ ਨਹੀਂ ਦਿੰਦੇ ਸਨ, ਪਰ ਆਗਿਆ ਮੰਨਣ ਵਿਚ ਸਭ ਤੋਂ ਅੱਗੇ ਹੋਇਆ ਕਰਦੇ ਸਨ।

ਆਪ ਦੀ ਸ਼ਾਦੀ (ਮਾਤਾ) ਗੁਜਰੀ ਜੀ ਨਾਲ ਕਰਤਾਰਪੁਰ ਸੰ: ੧੬੮੯ ਨੂੰ ਹੋਈ।

ਆਪ ਵੈਰਾਗ, ਬੰਦਗੀ ਤੇ ਸੋਚ ਵਿਚਾਰ ਵਿਚ ਹੀ ਅੱਠੇ ਪਹਿਰ ਰਹਿੰਦੇ ਸਨ, ਪਰ ਜਦ ਪੈਂਦੇਖ਼ਾਨ ਵੈਰ ਭਾਵਨਾ ਕਰਕੇ, ਵੈਰੀ ਦੀ ਸੈਨਾ ਨਾਲ ਯੁਧ ਕਰਨ ਆਇਆ, ਤਦ ਤੇਗ਼ ਬਹਾਦਰ ਜੀ ਨੇ ਆਪਣੇ ਜੌਹਰ ਰਣ-ਭੂਮੀ ਵਿਚ ਵਿਖਾਏ। ਇਨ੍ਹਾਂ ਦੀ ਇਸ ਬੀਰਤਾ ਨੂੰ ਵੇਖ ਕੇ ਇਨ੍ਹਾਂ ਦੀ ਮਾਤਾ ਨਾਨਕੀ ਜੀ ਨੂੰ ਬੜੀ ਹੀ ਪ੍ਰਸੰਨਤਾ ਹੋਈ। ਇਸ ਜੰਗ ਵਿਚ ਕਾਲੇਖ਼ਾਨ, ਅਸਮਖ਼ਾਨ ਤੇ ਪੈਂਦੇਖ਼ਾਨ ਆਦਿਕ ਮਾਰੇ ਗਏ।

ਜਦ ਸੰਮਤ ੧੭੦੨ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜੋਤੀ ਜੋਤਿ ਸਮਾ ਗਏ, ਤਦ ਆਪ ਗੁਰੂ ਜੀ ਦੀ ਆਗਿਆ ਅਨੁਸਾਰ ਆਪਣੇ ਨਾਨਕੇ, ਬਕਾਲੇ (ਬਾਬਾ ਬਕਾਲਾ) ਚਲੇ ਗਏ ਤੇ ਗੁਰੂ ਪਰਗਟ ਹੋਣ ਦੇ ਸਮੇਂ ਤਕ ਉਥੇ ਹੀ ਰਹੇ।

ਜਦ ਸੰਮਤ ੧੭੨੧ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਅਠਵੀਂ ਪਾਤਸ਼ਾਹੀ, ਦਿੱਲੀ ਵਿਚ ਜੋਤੀ ਜੋਤਿ ਸਮਾਣ ਲਗੇ ਤਦ ਸੰਗਤਾਂ ਨੇ ਪ੍ਰਾਰਥਨਾ ਕੀਤੀ, "ਹੇ ਸੱਚੇ ਪਾਤਸ਼ਾਹ! ਅਸਾਡੀ ਬਾਂਹ ਕਿਸ ਦੇ ਹੱਥ ਆਪ ਨੇ ਫੜਾਈ ਹੈ ਤੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਮਾਲਕ ਆਪ ਨੇ ਕਿਸ ਨੂੰ ਥਾਪਿਆ ਹੈ?" ਸਤਿਗੁਰਾਂ ਨੇ ਇਸ 'ਤੇ ਇਹ ਪ੍ਰੀਖਿਆ ਲੈਣ ਲਈ ਕਿ ਕੀ ਸਿਖ ਆਪ ਆਪਣਾ ਸੱਚਾ ਆਗੂ ਅਰਥਾਤ ਲੀਡਰ ਜਾਂ ਜਥੇਦਾਰ ਢੂੰਡ ਕੇ ਚੁਣਨ ਦੇ ਲਾਇਕ ਹੋ ਗਏ ਹਨ ਕਿ ਨਹੀਂ, ਉੱਤਰ ਦਿਤਾ, 'ਬਾਬਾ ਬਕਾਲੇ'।

ਜਦ ਉਪਰੋਕਤ ਖ਼ਬਰ ਸੋਢੀਆਂ ਦੀ ਕੰਨੀਂ ਪਈ ਤਦ ਕਈ ਸੋਢੀਆਂ ਨੇ ਆਪਣੇ ਆਪ ਨੂੰ ਗੁਰੂ ਬਣਾਉਣ ਦਾ ਜਤਨ ਕੀਤਾ ਤੇ ਸੰਗਤਾਂ ਨੂੰ ਆਪੋ ਆਪਣੇ ਫੰਦਿਆਂ ਵਿਚ ਫਸਾਉਣ ਦੇ ਕਈ ਢੰਗ ਵਰਤੇ। ਸੰਗਤਾਂ ਇਸ ਸਮੇਂ ਬੜੇ ਕਰੜੇ ਇਮਤਿਹਾਨ ਵਿਚ ਪੈ

ਗਈਆਂ ਤੇ ਸੱਚੇ ਤੇ ਸਿਦਕੀ ਸਿਖ ਬੜੇ ਔਖ ਵਿਚ ਪੈ ਗਏ।

ਇਸ ਗੜਬੜ ਦੇ ਸਮੇਂ ਤੇਗ਼ ਬਹਾਦਰ ਜੀ ਆਪਣੇ ਨਿਵਾਸ ਅਸਥਾਨ ਤੇ ਹੀ ਅਡੋਲ ਮਸਤ ਬੈਠੇ ਰਹੇ। ਸੰਗਤਾਂ ਨੂੰ ਇਸ ਔਕੜ ਵਿਚੋਂ ਕੱਢਣ ਤੇ ਸੱਚਾ ਗੁਰੂ ਤਲਾਸ਼ ਕਰ ਕੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰੂ ਪਰਗਟ ਕਰਨ ਦੇ ਸੰਬੰਧ ਵਿਚ ਮੱਖਣਸ਼ਾਹ ਲੁਬਾਣੇ ਦੀ ਸਾਖੀ ਪ੍ਰਸਿੱਧ ਹੈ।

ਮੱਖਣਸ਼ਾਹ ਦੇ ਸਿਦਕ ਤੇ ਪਰਖ ਨੇ ਜਦ ਇਨ੍ਹਾਂ ਨੂੰ ਗੁਰੂ ਪਰਗਟ ਹੋਣ ਲਈ ਮਜਬੂਰ ਕੀਤਾ ਤਦ ਵਿਲਕਦੀਆਂ ਤੇ ਤਰਸਦੀਆਂ ਸੰਗਤਾਂ ਨੂੰ ਆਪ ਨੇ ਸੱਚ ਦਾ ਉਪਦੇਸ਼ ਦੇ, ਸ਼ਾਂਤੀ ਤੇ ਧੀਰਜ ਬਖ਼ਸ਼ਿਆ।

ਇਨ੍ਹਾਂ ਦੇ ਗੁਰੂ ਪਰਗਟ ਹੋਣ ਤੇ ਉਪਰੋਕਤ ਸੋਢੀਆਂ ਨੇ ਇਨ੍ਹਾਂ ਨਾਲ ਈਰਖਾ ਕਰਨੀ ਸ਼ੁਰੂ ਕਰ ਦਿੱਤੀ। ਇਸ ਤੇ ਆਪ ਨੇ ਸੰਮਤ ੧੭੨੨ (੧੬੬੫ ਈ:) ਨੂੰ ਕਹਿਲੂਰ ਦੇ ਰਾਜੇ ਪਾਸੋਂ ਜ਼ਮੀਨ ਖ਼ਰੀਦ ਕਰ ਕੇ ਸ੍ਰੀ ਅਨੰਦਪੁਰ ਦੀ ਨੀਂਹ ਰਖ ਦਿੱਤੀ। ਸੰਗਤਾਂ ਵਿਚ ਪ੍ਰਚਾਰ ਕਰਨ ਵਾਸਤੇ ਤੇ ਕਈ ਸਿਦਕੀਆਂ ਦੇ ਕਾਲਜੇ ਠੰਡ ਪਾਣ ਲਈ ਆਪ ਨੇ ਲਾਗੇ ਲਾਗੇ ਦੇ ਇਲਾਕਿਆਂ ਵਿਚ ਦਰਸ਼ਨ ਦਿੱਤੇ।

ਫਿਰ ਆਪ ਨੇ ਦੂਰ ਦੇਸਾਂ ਵਿਚ ਪ੍ਰਚਾਰ ਕਰਨ ਲਈ ਕਮਰਕੱਸੇ ਕੀਤੇ ਤੇ ਥਾਨੇਸਰ (ਕੁਰਛੇਤਰ), ਪ੍ਰਯਾਗ, ਆਗਰਾ, ਇਟਾਵਾ ਆਦਿਕ ਇਲਾਕਿਆਂ ਵਿਚ ਦਰਸ਼ਨ ਬਖ਼ਸ਼, ਲੋਕਾਂ ਨੂੰ ਸੱਚ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ। ਇਸ ਸਮੇਂ ਆਪ ਦੀ ਮਾਤਾ ਜੀ ਤੇ ਆਪ ਦੇ ਮਹਿਲ ਵੀ ਆਪ ਦੇ ਨਾਲ ਸਨ।

ਕਰਮਨਾਸ਼ ਨਦੀ ਵਿਚ ਇਸ਼ਨਾਨ ਕਰ ਕੇ ਲੋਕਾਂ ਦਾ ਭਰਮ ਤੋੜਿਆ ਤੇ ਫਿਰ ਪ੍ਰਚਾਰ ਕਰਦੇ ਪਟਨੇ ਪੁਜੇ।

ਇਥੇ ਰਾਜਾ ਜੈ ਸਿੰਘ ਦਾ ਪੁੱਤਰ ਰਾਜਾ ਰਾਮ ਸਿੰਘ ਆਪ ਦੇ ਦਰਸ਼ਨਾਂ ਲਈ ਆਇਆ ਤੇ ਕਾਮਰੂਪ (ਆਸਾਮ) ਦੇ ਇਲਾਕੇ ਨੂੰ ਫ਼ਤਹ ਕਰਨ ਵਿਚ ਆਪ ਦੀ ਸਹਾਇਤਾ ਮੰਗੀ ਤੇ ਅਰਜ਼ ਕੀਤੀ ਕਿ ਆਪ ਨਾਲ ਚੱਲੋ। ਸਤਿਗੁਰੂ ਜੀ ਨੇ ਬਿਨੈ ਪ੍ਰਵਾਨ ਕਰ ਲਈ। ਪਰਵਾਰ ਨੂੰ ਪਟਨੇ ਹੀ ਰਹਿਣ ਲਈ ਆਗਿਆ ਕੀਤੀ ਤੇ ਭਾਈ ਕਿਰਪਾਲ ਚੰਦ ਆਪਣੇ ਸਾਲੇ ਨੂੰ ਪਰਵਾਰ ਦੀ ਸੰਭਾਲ ਲਈ ਛੱਡ ਗਏ। ਇਥੇ ਹੀ ਪਟਨੇ ਸ਼ਹਿਰ ਵਿਚ ਸੰਮਤ ੧੭੨੩ (੧੬੬੬ ਈ:) ਪੋਹ ਸੁਦੀ ਸਤਵੀਂ ਨੂੰ ਗੁਰੂ ਜੀ ਦੇ ਮਹਿਲ ਮਾਤਾ ਗੁਜਰੀ ਜੀ ਦੀ ਕੁੱਖੋਂ ਦਸਮੇਸ਼ ਪਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਨਮ ਲਿਆ। ਇਸ ਸਮੇਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਆਸਾਮ ਸਨ। ਦਸਮੇਸ਼ ਜੀ ਦਾ, ਜਨਮ ਤੇ ਗੋਬਿੰਦ ਰਾਏ ਨਾਮ ਰੱਖਿਆ ਗਿਆ, ਕਿਉਂਕਿ ਸਤਿਗੁਰੂ ਜੀ ਇਹ ਹੀ ਨਾਮ ਰੱਖਣ ਦੀ ਆਗਿਆ ਟੁਰਨ ਸਮੇਂ ਦੇ ਗਏ ਸਨ। ਇਨ੍ਹਾਂ ਦਾ ਜਨਮ ਅਸਥਾਨ ਸਿੱਖੀ ਦੇ ਚਹੁੰ ਤਖ਼ਤਾਂ ਵਿਚੋਂ ਇਕ ਤਖ਼ਤ ਹੈ ਤੇ ਸਿੱਖਾਂ ਲਈ ਬੜੇ ਹੀ ਸਤਿਕਾਰ ਦਾ ਅਸਥਾਨ ਹੈ।

ਜਦ ਗੁਰੂ ਜੀ ਰਾਜਾ ਰਾਮ ਸਿੰਘ ਸਮੇਤ ਕਾਮਰੂਪ ਦੀ ਹੱਦ 'ਤੇ ਪੁੱਜੇ, ਤਾਂ ਦੋਹਾਂ ਧਿਰਾਂ ਦੀ ਆਪ ਨੇ ਸੁਲਹ ਕਰਵਾ ਦਿੱਤੀ। ਕਾਮਰੂਪ ਦਾ ਰਾਜਾ ਆਪ ਦੀ ਚਰਨੀਂ ਲੱਗਾ ਤੇ ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਉਸ ਦੇ ਘਰ ਔਲਾਦ ਹੋਣ ਦਾ ਵਰ ਦਿੱਤਾ। ਇਥੇ ਗੁਰੂ ਜੀ ਨੇ ਧੁਬੜੀ (ਜਿਥੇ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ) ਤੇ ਚਟਾਲਾ ਗੁਰ-ਅਸਥਾਨ ਬਣਵਾਏ। ਇਥੇ ਹੀ ਆਪ ਨੂੰ ਆਪਣੇ ਮਹਾਂਬਲੀ ਤੇ ਲਾਸਾਨੀ ਧਾਰਮਿਕ ਆਗੂ ਬਣਨ

ਵਾਲੇ ਸਪੁੱਤਰ ਦੇ ਜਨਮ ਦੀ ਖ਼ਬਰ ਮਿਲੀ। ਇਸ ਖ਼ਬਰ ਦੇ ਪੁੱਜਣ ਤੇ ਦੋਹਾਂ ਰਾਜਿਆਂ ਵਲੋਂ ਬੜੀ ਹੀ ਖ਼ੁਸ਼ੀ ਮਨਾਈ ਗਈ।

ਫਿਰ ਆਪ ਪਟਨੇ ਆਏ ਤੇ ਕੁਝ ਦਿਨ ਉਥੇ ਰਹਿ ਕੇ ਆਪ ਤਾਂ ਲੋਕਾਂ ਨੂੰ ਨਿਹਾਲ ਕਰਦੇ ਸ੍ਰੀ ਅਨੰਦਪੁਰ ਪੁੱਜੇ, ਪਰ ਪਰਵਾਰ ਨੂੰ ਪਟਨੇ ਹੀ ਰਹਿਣ ਦੀ ਆਗਿਆ ਦੇ ਆਏ। ਕੁਝ ਅਰਸਾ ਬੀਤ ਜਾਣ ਤੇ ਪਰਵਾਰ ਨੂੰ ਵੀ ਸ੍ਰੀ ਅਨੰਦਪੁਰ ਸਾਹਿਬ ਬੁਲਾ ਲਿਆ। ਗੋਬਿੰਦ ਰਾਇ ਜੀ ਨੈਨਾਂ ਦੇਵੀ ਦੀਆਂ ਪਹਾੜੀਆਂ ਅਤੇ ਉਨ੍ਹਾਂ ਵਿਚੋਂ ਸਤਲੁਜ ਦੇ ਠਾਠਾਂ ਮਾਰਨ ਦੇ ਕੁਦਰਤੀ ਨਜ਼ਾਰਿਆਂ ਨੂੰ ਦੇਖ ਅਤਿ ਪ੍ਰਸੰਨ ਹੋਏ।

ਇਸੇ ਸਮੇਂ ਔਰੰਗਜ਼ੇਬ ਤੇ ਉਸ ਦੇ ਹਾਕਮ, ਹਿੰਦੂਆਂ ਨੂੰ ਦੀਨ ਇਸਲਾਮ ਵਿਚ ਲੈ ਆਉਣ ਲਈ ਹਰ ਤਰ੍ਹਾਂ ਦੇ ਜਾਇਜ਼ ਤੇ ਨਾਜਾਇਜ਼ ਢੰਗ ਵਰਤ ਰਹੇ ਸਨ। ਹਿੰਦੂਆਂ ਨੂੰ ਦੀਨ ਵਿਚ ਲੈ ਆਉਣ ਲਈ ਹਰ ਤਰ੍ਹਾਂ ਦੇ ਦੁਨਿਆਵੀ ਲਾਲਚ ਦਿਤੇ ਜਾਂਦੇ ਸਨ। ਉਨ੍ਹਾਂ ਦੇ ਮੰਦਰ ਤੇ ਮੂਰਤੀਆਂ ਤੋੜੀਆਂ ਜਾਂਦੀਆਂ ਸਨ। ਜ਼ਬਰਦਸਤੀ ਬੋਦੀ ਤੇ ਜੰਞੂ ਉਤਾਰੇ ਜਾਂਦੇ ਸਨ ਤੇ ਇਸ ਤਰ੍ਹਾਂ ਲੋਕਾਂ ਨੂੰ ਦੁਖੀ ਕੀਤਾ ਜਾ ਰਿਹਾ ਸੀ।

ਖ਼ਾਸ ਕਰਕੇ ਉਪਰੋਕਤ ਦਸ਼ਾ ਰਿਆਸਤ ਕਸ਼ਮੀਰ ਵਿਚ ਅੱਤ ਦਰਜੇ ਤੇ ਪੁੱਜ ਚੁੱਕੀ ਸੀ। ਉਥੇ ਦੇ ਪੰਡਤਾਂ ਨੇ ਉਥੇ ਦੇ ਹਾਕਮ ਸ਼ੇਰ ਅਫ਼ਗਾਨ ਖ਼ਾਨ ਪਾਸੋਂ ੬ ਮਹੀਨੇ ਦੀ ਮੋਹਲਤ ਮੰਗੀ। ਜਦ ਇਹ ਮੁਨਿਆਦ ਖ਼ਾਤਮੇ 'ਤੇ ਪੁੱਜੀ ਤਾਂ ਇਹ ਲੋਕ ਬੜੇ ਚਿੰਤਾਤੁਰ ਹੋਏ। ਇਸ ਦਸ਼ਾ ਵਿਚ ਇਨ੍ਹਾਂ ਨੂੰ ਸੁੱਝੀ ਕਿ ਚਲੋ ਦੀਨ ਦੁਨੀਆ ਦੇ ਵਾਲੀ, ਨਿਥਾਵਿਆਂ ਦੀ ਥਾਂ, ਦੁਖੀਆਂ ਦਾ ਦਰਦ ਵੰਡਣ ਵਾਲੇ ਤੇ ਨਿਮਾਣਿਆਂ ਨੂੰ ਮਾਣ ਦੇਣ ਵਾਲੇ, ਨੌਵੇਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਨੀਂ ਪਵੀਏ, ਉਹ ਆਪੇ ਅਸਾਡੀ ਬਾਂਹ ਫੜਨਗੇ।

ਬੱਸ, ਇਹ ਵਿਚਾਰ ਕਰ ਕੇ ਇਹ ਦੁਖੀਏ, ਪਿਆਰੇ ਸਤਿਗੁਰੂ ਦੀ ਚਰਨੀਂ ਆ ਡਿੱਗੇ ਤੇ ਆਪਣੀ ਰਾਮ-ਕਹਾਣੀ ਬੜੇ ਦਰਦ ਭਰੇ ਸ਼ਬਦਾਂ ਵਿਚ ਕਹਿ ਸੁਣਾਈ। ਸਤਿਗੁਰੂ ਜੀ ਇਹ ਦੁਖਾਂ ਭਰੀ ਵਾਰਤਾ ਸੁਣ ਕੇ ਭਵਿੱਖਤ ਨੂੰ ਵੇਖ ਡੂੰਘੀ ਵਿਚਾਰ ਵਿਚ ਚਲੇ ਗਏ। ਇਸ ਸਮੇਂ ਦਸਮੇਸ਼ ਜੀ ਵੀ ਆਪ ਪਾਸ ਪੁਜੇ, ਚਰਨ ਚੁੰਮੇ ਤੇ ਲਾਡ ਪਿਆਰ ਕਰਨ ਲੱਗੇ, ਪਰ ਸਤਿਗੁਰੂ ਜੀ ਨੂੰ ਚੁੱਪ ਵੇਖ, ਇਸ ਚੁੱਪ ਦਾ ਕਾਰਨ ਪੁੱਛਣ ਲਗ ਪਏ।

ਸਤਿਗੁਰਾਂ ਨੇ ਮੱਥਾ ਚੁੰਮਿਆ ਤੇ ਚੁੱਪ ਦਾ ਕਾਰਨ ਦੱਸਿਆ ਤੇ ਫ਼ੁਰਮਾਇਆ, "ਬੱਚਾ! ਤੁਸੀਂ ਹਾਲੀ ਛੋਟੀ ਅਵਸਥਾ ਵਿਚ ਹੋ ਤੇ ਇਨ੍ਹਾਂ ਮਾਮਲਿਆਂ ਨੂੰ ਨਜਿੱਠ ਨਹੀਂ ਸਕਦੇ। ਦੁਖੀ ਹਿੰਦ ਦੇ ਬਚਾ ਲਈ ਇਹ ਗੱਲ ਲੋੜੀਂਦੀ ਹੈ ਕਿ ਕੋਈ ਸਭ ਤੋਂ ਪਵਿਤਰ ਹਸਤੀ ਆਪਣਾ ਬਲੀਦਾਨ ਦੇਵੇ।"

ਇਹ ਬਚਨ ਸੁਣ ਝੱਟ ਗੋਬਿੰਦ ਰਾਇ ਜੀ ਹੱਥ ਜੋੜ ਖੜੇ ਹੋ ਗਏ ਤੇ ਆਖਣ ਲਗੇ, "ਹੇ ਸੱਚੇ ਪਾਤਸ਼ਾਹ! ਮੌਜੂਦਾ ਸਮੇਂ ਵਿਚ ਆਪ ਤੋਂ ਵਧ ਕੇ ਪਵਿੱਤਰ, ਉੱਚੀ ਤੇ ਸੁੱਚੀ ਹਸਤੀ ਕਿਹੜੀ ਹੋ ਸਕਦੀ ਹੈ, ਜੋ ਇਨ੍ਹਾਂ ਦਾ ਦੁਖ ਨਵਿਰਤ ਕਰ ਸਕੇ। ਸੋ ਸ਼ਰਨ ਆਇਆਂ ਦੀ ਲਾਜ ਰਖੋ ਤੇ ਆਪਣੇ ਬਿਰਦ ਨੂੰ ਪਾਲੋ।" ਤੋਤਲੀ ਜ਼ਬਾਨ ਵਿਚੋਂ ਇਹ ਉੱਤਰ ਸੁਣ, ਦਾਤਾਰ ਜੀ ਅਤਿ ਪ੍ਰਸੰਨ ਹੋਏ ਤੇ ਦੁਖੀ ਪੰਡਤਾਂ ਨੂੰ ਆਗਿਆ ਕੀਤੀ, "ਜਾਓ! ਸ਼ਾਹ ਦਿੱਲੀ ਨੂੰ ਜਾ ਕੇ ਆਖੋ ਕਿ ਗੁਰੂ ਨਾਨਕ ਗੱਦੀ ਤੇ ਜੋ ਅੱਜ-ਕੱਲ੍ਹ ਬੈਠਾ ਹੈ, ਉਹ ਅਸਾਡਾ ਪੀਰ ਹੈ। ਜੇ ਆਪ ਉਸ ਨੂੰ ਮੁਸਲਮਾਨ ਬਣਾ ਲਵੇ, ਤਾਂ ਫਿਰ ਅਸੀਂ ਸਭ ਮੁਸਲਮਾਨ ਹੋ ਜਾਵਾਂਗੇ।"

ਪੰਡਤ ਇਹ ਆਗਿਆ ਪਾ ਦਿੱਲੀ ਪੁੱਜੇ ਤੇ ਸ਼ਾਹ ਔਰੰਗਜ਼ੇਬ ਨੂੰ ਉਪਰੋਕਤ ਸੁਨੇਹਾ ਜਾ ਦਿਤਾ। ਬਾਦਸ਼ਾਹ ਨੇ ਆਪ ਨੂੰ ਦਿੱਲੀ ਦਰਸ਼ਨ ਦੇਣ ਲਈ ਬਿਨੈ ਕਰ ਘੱਲੀ। ਆਪ ਨੇ ਉੱਤਰ ਦਿੱਤਾ, "ਅਸੀਂ ਆਪੇ ਸਮੇਂ ਸਿਰ ਪੁੱਜ ਜਾਵਾਂਗੇ।"

ਕੁਝ ਦਿਨਾਂ ਮਗਰੋਂ ਆਪ ਭਾਈ ਮਤੀ ਦਾਸ, ਭਾਈ ਦਿਆਲ ਦਾਸ ਆਦਿਕ ਪੰਜਾਂ ਸਿੱਖਾਂ ਨੂੰ ਨਾਲ ਲੈ ਪ੍ਰਚਾਰ ਕਰਦੇ ਦਿੱਲੀ ਦੇ ਨੇੜੇ ਜਾ ਪੁੱਜੇ। ਆਜੜੀ ਮੁੰਡੇ ਦੀ ਰਾਹੀਂ ਜਿਵੇਂ ਆਪ ਨੇ ਆਪਣੇ ਆਪ ਨੂੰ ਪਰਗਟ ਕੀਤਾ, ਉਹ ਸਾਖੀ ਪ੍ਰਸਿੱਧ ਹੈ।

ਦਿੱਲੀ ਪੁਜਣ ਤੇ ਬਾਦਸ਼ਾਹ ਨੇ ਇਨ੍ਹਾਂ ਨੂੰ ਦੀਨ ਕਬੂਲ ਕਰਨ ਲਈ ਹਰ ਤਰ੍ਹਾਂ ਦੀ ਪ੍ਰੇਰਨਾ ਕੀਤੀ। ਗੁਰੂ ਜੀ ਨੇ ਬਾਦਸ਼ਾਹ ਨੂੰ ਸਿੱਧੇ ਰਸਤੇ 'ਤੇ ਰਹਿਣ ਲਈ ਬੜਾ ਸਮਝਾਇਆ, ਪਰ ਮਜ਼੍ਹਬੀ ਧੁਨ ਵਿਚ ਅੰਨ੍ਹੇ ਹੋਏ ਨੇ ਇਕ ਨਾ ਮੰਨੀ। ਅੰਤ ਨੂੰ ਗੁਰੂ ਜੀ ਨੇ ਉਸ ਨੂੰ ਇਹ ਨਿਸ਼ਚਾ ਕਰਾਉਣ ਲਈ—ਕਿ ਅਕਾਲ ਪੁਰਖ ਨੂੰ ਇਕ ਮੁਸਲਮਾਨੀ ਮਜ਼੍ਹਬ ਹੀ ਮਨਜ਼ੂਰ ਨਹੀਂ—ਆਗਿਆ ਕੀਤੀ ਕਿ ਕਾਲੀਆਂ ਮਿਰਚਾਂ ਦਾ ਢੇਰ ਲਾਵੋ ਤੇ ਇਨ੍ਹਾਂ ਨੂੰ ਅੱਗ ਲਾ ਕੇ ਸਵਾਹ ਕਰ ਦਿਓ। ਇਵੇਂ ਹੀ ਕੀਤਾ ਗਿਆ। ਗੁਰੂ ਜੀ ਨੇ ਇਸ ਢੇਰ ਦੀ ਰਾਖ ਛਾਣਨ ਦਾ ਹੁਕਮ ਦਿਤਾ। ਇਸ ਹੁਕਮ ਦੀ ਪਾਲਣਾ ਕਰਨ ਤੇ ਸਾਰੇ ਢੇਰ ਵਿਚੋਂ ਤਿੰਨ ਦਾਣੇ ਮਿਰਚਾਂ ਦੇ ਸਾਬਤ ਨਿਕਲੇ। ਗੁਰੂ ਜੀ ਨੇ ਬਾਦਸ਼ਾਹ ਨੂੰ ਦੱਸਿਆ, "ਵੇਖ ਤੂੰ ਇਕ ਮਜ਼੍ਹਬ ਚਾਹੁੰਦਾ ਹੈਂ, ਪਰ ਮਾਲਕ ਨੂੰ ਇਸ ਦੇ ਉਲਟ ਮਨਜ਼ੂਰ ਹੈ ਕਿ ਜਿਥੇ ਹਿੰਦੂ ਤੇ ਮੁਸਲਮਾਨ ਦੋ ਮਜ਼੍ਹਬ ਹਨ ਉਥੇ ਹੀ ਤੀਜਾ ਸਿਖ ਮਜ਼੍ਹਬ ਭੀ ਪ੍ਰਚਲਤ ਹੋਵੇ।"

ਪਰ ਬਾਦਸ਼ਾਹ ਆਪਣੀ ਧੁਨ ਵਿਚ ਅੰਨ੍ਹਾ ਹੋ ਚੁੱਕਾ ਸੀ। ਉਸ ਨੇ ਸਿਖਿਆ ਲੈਣ ਦੀ ਥਾਂ ਉਲਟਾ ਗੁਰੂ ਜੀ ਤੇ ਉਨ੍ਹਾਂ ਦੇ ਸਾਥੀ ਸਿੱਖਾਂ ਨੂੰ ਕਰੜੀ ਕੈਦ ਵਿਚ ਪਾ ਦਿਤਾ ਤੇ ਅਤਿਅੰਤ ਤਸੀਹੇ ਦਿਤੇ। ਭਾਈ ਮਤੀ ਦਾਸ ਜੀ ਨੂੰ ਤਾਂ ਆਰੇ ਨਾਲ ਚਿਰਵਾ ਦਿੱਤਾ। ਇਹ ਸਿਦਕ ਦੇ ਪੂਰੇ ਤੇ ਸੂਰੇ ਭਾਈ ਸਾਹਿਬ ਸਿਖ ਸ਼ਹੀਦਾਂ ਦਾ ਸਦਾ ਲਈ ਚਮਕਦਾ ਹੀਰਾ ਬਣ ਕੇ ਆਪਣੇ ਆਪ ਨੂੰ ਗੁਰ-ਚਰਨਾਂ ਤੋਂ ਵਾਰ ਗਏ।

ਇਹ ਸਾਰੇ ਸਮਾਚਾਰ ਸ੍ਰੀ ਅਨੰਦਪੁਰ ਸਾਹਿਬ ਦਸਮੇਸ਼ ਜੀ ਪਾਸ ਪੁੱਜ ਰਹੇ ਸਨ। ਦੱਸਿਆ ਜਾਂਦਾ ਹੈ ਕਿ ਇਸੇ ਕੈਦ ਵਿਚ ਸਤਿਗੁਰੂ ਜੀ ਨੇ ਉਹ ਬਾਣੀ ਰਚੀ ਜੋ ਨੌਵੇਂ ਮਹਲੇ ਦੇ ਸਲੋਕ ਕਰਕੇ ਪ੍ਰਸਿੱਧ ਹੈ।

ਜਦ ਬਾਦਸ਼ਾਹ ਨੂੰ ਯਕੀਨ ਹੋ ਗਿਆ ਕਿ ਨਾ ਤਾਂ ਨਰਮੀ ਤੇ ਨਾ ਹੀ ਸਖ਼ਤੀ ਸੱਚੇ ਪਾਤਸ਼ਾਹ ਨੂੰ ਆਪਣੇ ਸਿਰੜ ਤੋਂ ਹਟਾ ਸਕਦੀ ਹੈ, ਤਾਂ ਉਸ ਨੇ ਹੁਕਮ ਦਿੱਤਾ ਕਿ ਜੇ ਅਮਕੇ ਦਿਨ ਤਕ ਗੁਰੂ ਜੀ ਮੁਸਲਮਾਨੀ ਦੀਨ ਕਬੂਲ ਨਾ ਕਰਨ ਤਾਂ ਇਨ੍ਹਾਂ ਦਾ ਸਿਰ ਚਾਂਦਨੀ ਚੌਂਕ ਵਿਚ ਧੜ ਨਾਲੋਂ ਅੱਡ ਕਰ ਦਿਤੇ ਜਾਵੇ।

ਸਤਿਗੁਰੂ ਜੀ ਨੇ ਦੀਨ ਨਹੀਂ ਕਬੂਲ ਕਰਨਾ ਸੀ, ਉਹ ਤਾਂ ਹਿੰਦੂ ਧਰਮ ਨੂੰ ਬਚਾਉਣ ਲਈ ਆਪਣਾ ਆਪ ਧਰਮ ਦੀ ਦੇਵੀ ਦੀ ਭੇਟਾ ਕਰਨ ਆਏ ਸਨ! ਬੱਸ ਫਿਰ ਕੀ ਸੀ, ਨਿਯਤ ਦਿਨ ਨੂੰ ਜਿੱਥੇ ਅੱਜ-ਕੱਲ੍ਹ ਗੁਰਦੁਆਰਾ ਸੀਸ ਗੰਜ ਸਾਹਿਬ ਹੈ, ਸਤਿਗੁਰੂ ਜੀ ਨੂੰ ਲੈ ਆਂਦਾ ਗਿਆ ਤੇ ਇਸੇ ਥਾਂ 'ਤੇ ਕਾਜ਼ੀ ਆਦਮਸ਼ਾਹ ਨੇ ਆਪ ਦਾ ਸਿਰ ਧੜ ਨਾਲੋਂ ਅੱਡ ਕਰ ਦਿਤਾ। ਵਾਹ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਪੋਤਰੇ ਤੇ ਖੜਗਧਾਰੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ! ਤੁਸਾਂ ਧਰਮ ਦੀ ਖ਼ਾਤਰ ਆਪਣਾ ਸਿਰ ਵਾਰ ਦਿਤਾ, ਪਰ ਆਪਣਾ ਸਿਰੜ ਨਾ ਛੱਡਿਆ ਤੇ ਧਰਮ ਤੋਂ ਕੁਰਬਾਨ

ਹੋਣ ਵਾਲੇ ਪਰਵਾਨਿਆਂ ਲਈ ਮੁੜ ਦੀਵਾ ਜਲਾ ਦਿੱਤਾ ਤੇ ਉਨ੍ਹਾਂ ਲਈ ਧਰਮ ਦਾ ਰਸਤਾ ਸਾਫ਼ ਸਾਫ਼ ਦੱਸ ਦਿਤਾ। ਦਸਮੇਸ਼ ਜੀ ਨੇ ਆਪ ਇਨ੍ਹਾਂ ਦੀ ਇਸ ਅਦੁੱਤੀ ਕੁਰਬਾਨੀ ਸੰਬੰਧੀ ਫ਼ੁਰਮਾਇਆ ਹੈ :

**ਧਰਮ ਹੇਤ ਸਾਕਾ ਜਿਨਿ ਕੀਆ।**
**ਸੀਸੁ ਦੀਆ, ਪਰ ਸਿਰਰੁ ਨ ਦੀਆ।੧੪।** *(ਬਚਿਤ੍ਰ ਨਾਟਕ)*

ਇਹ ਕਹਿਰ ਤੇ ਅਨਰਥ ਜਦ ਸ਼ਾਹੀ ਹੁਕਮ ਨਾਲ ਕੀਤਾ ਗਿਆ, ਉਸ ਸਮੇਂ ਕੁਦਰਤ ਭੀ ਆਪਣੇ ਪੂਰੇ ਮਾਤਮ ਵਿਚ ਆਈ ਤੇ ਇਸੇ ਕੁਦਰਤੀ ਮਾਤਮ ਵਿਚ ਲਬਾਣੇ ਸਿਖ ਸਤਿਗੁਰੂ ਜੀ ਦਾ ਸਰੀਰ ਇਥੋਂ ਲੈ ਗਏ। ਆਪ ਦਾ ਸੀਸ ਸ੍ਰੀ ਅਨੰਦਪੁਰ ਸਾਹਿਬ ਦਸਮੇਸ਼ ਜੀ ਪਾਸ ਪਹੁੰਚਾ ਦਿਤਾ ਗਿਆ ਤੇ ਧੜ ਦਾ ਸਸਕਾਰ ਉਨ੍ਹਾਂ ਪ੍ਰੇਮੀ ਸਿੱਖਾਂ ਨੇ ਆਪਣੇ ਘਰਾਂ ਨੂੰ ਅੱਗ ਲਾ ਕੇ ਕਰ ਦਿੱਤਾ। ਜਿੱਥੇ ਆਪ ਦਾ ਸਸਕਾਰ ਕੀਤਾ ਗਿਆ, ਉੱਥੇ ਹੀ ਗੁਰਦੁਆਰਾ ਰਕਾਬ ਗੰਜ ਹੈ, ਜੋ ਰਾਸ਼ਟਰਪਤੀ ਭਵਨ ਪਾਸ ਨਵੀਂ ਦਿੱਲੀ ਵਿਚ ਹੈ। ਇਸੇ ਹੀ ਗੁਰਦੁਆਰੇ ਦੀ ਬਾਹਰਲੀ ਦੀਵਾਰ ਨੂੰ ਜਦ ਸਰਕਾਰ ਨੇ ਢਾਹਿਆ ਤਦ ਸਿੱਖਾਂ ਵਿਚ ਆਪਣੇ ਧਰਮ-ਅਸਥਾਨਾਂ ਦੀ ਸੰਭਾਲ ਦਾ ਖ਼ਿਆਲ ਇਤਨੇ ਜ਼ੋਰ ਨਾਲ ਉੱਠਿਆ, ਜਿਸ ਦਾ ਸਿੱਟਾ ਮੌਜੂਦਾ ਗੁਰਦੁਆਰਾ ਸੁਧਾਰ ਲਹਿਰ ਹੋਇਆ ਤੇ ਜਿਸ ਨੇ ਗੁਰੂ ਜੀ ਦੇ ਪਿਆਰੇ ਖ਼ਾਲਸਾ ਜੀ ਨੂੰ ਮੁੜ ਉਨ੍ਹਾਂ ਸਾਰੀਆਂ ਕੁਰਬਾਨੀਆਂ ਦੀ ਕਸਵੱਟੀ ਉੱਤੇ ਪੂਰਾ ਉਤਾਰਿਆ, ਜਿਹੜੀਆਂ ਇਹ ਬੀਰ ਕੌਮ ਆਪਣੇ ਖ਼ੂਨ ਅੰਦਰ ਆਪਣੇ ਬਜ਼ੁਰਗਾਂ ਤੋਂ ਵਿਰਸੇ ਵਿਚ ਲੈ ਚੁੱਕੀ ਸੀ। ਬੱਸ ਇਉਂ, ਇਹ ਸਤਿਗੁਰੂ ਜੀ ਸੰਮਤ ੧੭੩੨ (੧੬੭੫ ਈ:) ਵਿਚ ਦਿੱਲੀ ਵਿਚ ਦੁਖੀਆਂ ਦਾ ਦੁਖ ਦੂਰ ਕਰਨ ਦੀ ਖ਼ਾਤਰ ਸ਼ਹੀਦ ਹੋ ਗਏ। ਆਪ ਨੂੰ 'ਹਿੰਦ ਦੀ ਚਾਦਰ' ਕਰਕੇ ਭੀ ਯਾਦ ਕੀਤਾ ਜਾਂਦਾ ਹੈ। ਦਸਮੇਸ਼ ਜੀ ਨੇ ਸੀਸ ਦਾ ਸਸਕਾਰ ਸ੍ਰੀ ਅਨੰਦਪੁਰ ਸਾਹਿਬ ਕੀਤਾ, ਫਿਰ ਸੰਮਤ ੧੭੩੩ (੧੬੭੬ ਈ:) ਵਿਚ ਆਪ ਨੌਵੀਂ ਪਾਤਸ਼ਾਹੀ ਦੀ ਆਗਿਆ ਅਨੁਸਾਰ ਗੁਰਿਆਈ ਦੀ ਗੱਦੀ ਤੇ ਬਿਰਾਜਮਾਨ ਹੋਏ। ਇਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਤੇ ਮਹਲਾ ੯ ਕਰਕੇ ਪ੍ਰਸਿੱਧ ਹੈ। ਇਹ ੧੧ ਸਾਲ ਗੁਰਿਆਈ ਦੀ ਗੱਦੀ ਤੇ ਬਿਰਾਜਮਾਨ ਰਹੇ। ਆਪ ਦੀ ਬਾਣੀ ਵਿਚ ਵੈਰਾਗ ਜ਼ਿਆਦਾ ਹੈ। ਇਹ ਬਾਣੀ ਰਾਗ ਗਉੜੀ, ਆਸਾ, ਦੇਵਗੰਧਾਰੀ, ਬਿਹਾਗੜਾ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਤਿਲੰਗ, ਬਿਲਾਵਲੁ, ਰਾਮਕਲੀ, ਮਾਰੂ, ਬਸੰਤ, ਸਾਰੰਗ ਅਤੇ ਜੈਜਾਵੰਤੀ ਵਿਚ ਹੈ। ਇਸ ਤੋਂ ਇਲਾਵਾ ਸਲੋਕ ਮ: ੯ ਅੱਡ ਹਨ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਆਪ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੌਵੀਂ ਪਾਤਸ਼ਾਹੀ ਦੇ ਸਪੁੱਤਰ ਸਨ। ਇਨ੍ਹਾਂ ਦਾ ਜਨਮ ਸੰਮਤ ੧੭੨੩ (੧੬੬੬ ਈ:) ਪੋਹ ਸੁਦੀ ਸਤਵੀਂ ਨੂੰ ਪਟਨੇ ਸ਼ਹਿਰ ਵਿਚ ਮਾਤਾ ਗੁਜਰੀ ਜੀ ਦੀ ਕੁਖ ਤੋਂ ਹੋਇਆ। ਇਨ੍ਹਾਂ ਦੇ ਬਚਪਨ ਦੇ ਸਮੇਂ ਦਾ ਸੰਖੇਪ ਹਾਲ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਵਿਚ ਦਿਤਾ ਗਿਆ ਹੈ। ਸ੍ਰੀ ਅਨੰਦਪੁਰ ਸਾਹਿਬ ਪੁੱਜ ਕੇ ਭੀ ਇਨ੍ਹਾਂ ਦਾ ਸਮਾਂ ਆਤਮ ਰਸ ਤੇ ਬੀਰ ਰਸ ਦੀ ਉੱਨਤੀ ਵਿਚ ਹੀ ਲੰਘਦਾ ਰਿਹਾ।

ਜਦ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਿੱਲੀ ਵਿਚ ਸ਼ਹੀਦ ਹੋ ਗਏ, ਤਦ ਸੰਮਤ ੧੭੩੨

ਵਿਚ ਆਪ ਗੁਰਿਆਈ ਦੀ ਗੱਦੀ ਤੇ ਬੈਠੇ। ਇਹ ਰਸਮ ਭਾਈ ਰਾਮ ਕੌਰ ਜੀ ਨੇ ਪੂਰੀ ਕੀਤੀ। ਇਸੇ ਸਾਲ ਆਪ ਦਾ ਅਨੰਦ (ਮਾਤਾ) [1]ਜੀਤੋ ਜੀ ਨਾਲ ਗੁਰੂ ਕੇ ਲਾਹੌਰ ਹੋਇਆ। ਗੁਰਿਆਈ ਦੀ ਗੱਦੀ 'ਤੇ ਬੈਠ ਕੇ ਆਪ ਨੇ ਸਮੇਂ ਦੀ ਨਬਜ਼ ਨੂੰ ਚੰਗੀ ਤਰ੍ਹਾਂ ਪਛਾਣਿਆ ਤੇ ਆਉਣ ਵਾਲੇ ਸਮੇਂ ਲਈ ਸਿੱਖਾਂ ਨੂੰ ਤਿਆਰ-ਬਰ-ਤਿਆਰ ਰੱਖਣ ਲਈ ਇਨ੍ਹਾਂ ਨੂੰ ਖ਼ਾਸ ਤੌਰ ਤੇ ਸ਼ਸਤਰ-ਵਿੱਦਿਆ ਵਿਚ ਨਿਪੁੰਨ ਕਰਨਾ ਆਰੰਭ ਕਰ ਦਿਤਾ। ਸੰਗਤਾਂ ਵੱਲ ਹੁਕਮਨਾਮੇ ਜਾਰੀ ਕਰ ਦਿਤੇ ਕਿ ਜੋ ਸਿੱਖ ਚੰਗੇ ਚੰਗੇ ਸ਼ਸਤਰ ਜਾਂ ਘੋੜੇ ਲੈ ਕੇ ਹਾਜ਼ਰ ਹੋਵੇਗਾ, ਉਸ ਤੇ ਖ਼ਾਸ ਪ੍ਰਸੰਨਤਾ ਹੋਵੇਗੀ।

ਦਸਮੇਸ਼ ਜੀ ਦਾ ਜੀਵਨ ਧਰਮ, ਦੇਸ਼ ਤੇ ਕੌਮ ਦੇ ਪਰਵਾਨਿਆਂ ਲਈ ਕਦਮ ਕਦਮ 'ਤੇ ਅਦੁੱਤੀ ਸਿੱਖਿਆ ਨਾਲ ਭਰਿਆ ਪਿਆ ਹੈ। ਇਨ੍ਹਾਂ ਦਾ ਜੀਵਨ ਮਨੁੱਖ ਦੀ ਜ਼ਿੰਦਗੀ ਲਈ ਸਭ ਤੋਂ ਉੱਚਾ ਆਦਰਸ਼ ਹੈ, ਜਿਸ ਤੋਂ ਰੱਬ ਦਾ ਸੱਚਾ ਸੇਵਕ ਜਾਂ ਰੱਬੀ ਸਿਪਾਹੀ ਹਰ ਤਰ੍ਹਾਂ ਦੀ ਪੂਰੀ ਪੂਰੀ ਸਿਖਿਆ ਨੂੰ ਹਰ ਪਹਿਲੂ ਤੋਂ ਗ੍ਰਹਿਣ ਕਰ ਕੇ ਆਪਣੇ ਆਤਮਕ ਤੇ ਬੀਰ ਰਸ ਵਿਚ ਮੁਕੰਮਲ ਉੱਨਤੀ ਕਰਦਾ ਹੋਇਆ ਧਰਮ, ਦੇਸ, ਕੌਮ ਤੇ ਮਨੁੱਖ-ਮਾਤਰ ਦੀ ਸੱਚੀ ਨਿਸ਼ਕਾਮ ਸੇਵਾ ਕਰਦਿਆਂ ਆਪਣੇ ਜੀਵਨ ਨੂੰ ਸਫਲ ਕਰ ਸਕਦਾ ਹੈ।

ਆਪ ਦਾ ਜੀਵਨ ਬੇਅੰਤ ਕਾਰਨਾਮਿਆਂ ਨਾਲ ਭਰਿਆ ਪਿਆ ਹੈ, ਪਰ ਇਥੇ ਬਹੁਤ ਹੀ ਸੰਖੇਪ ਤਰੀਕੇ ਨਾਲ ਕੇਵਲ ਇਸ਼ਾਰੇ ਮਾਤਰ ਉਹਨਾਂ ਮੋਟੇ ਮੋਟੇ ਕਾਰਨਾਮਿਆਂ ਦਾ ਜ਼ਿਕਰ ਕੀਤਾ ਜਾਂਦਾ ਹੈ, ਜੋ ਅਤਿ ਜ਼ਰੂਰੀ ਹਨ।

ਸੰਮਤ ੧੭੩੨ (੧੬੭੬ ਈ:) ਤੋਂ ਲੈ ਕੇ ਸੰਮਤ ੧੭੫੬ (੧੬੯੯ ਈ:) ਤਕ ਆਪ ਦਾ ਬਹੁਤ ਸਾਰਾ ਸਮਾਂ ਬਾਣੀ ਦੇ ਰਚਨ ਵਿਚ ਤੇ ਹੋਰਨਾਂ ਧਰਮਾਂ ਦੀਆਂ ਪੁਸਤਕਾਂ ਦੇ ਉਲਥੇ ਕਰਾਉਣ ਵਿਚ ਲੱਗਾ। ਇਸ ਸੰਬੰਧ ਵਿਚ ਇਹ ਦਸਣਾ ਵੀ ਜ਼ਰੂਰੀ ਹੈ ਕਿ ਇਨ੍ਹਾਂ ਦੇ ਦਰਬਾਰ ਵਿਚ ੫੨ ਕਵੀ ਤੇ ਉੱਘੇ ਵਿਦਵਾਨ ਰਿਹਾ ਕਰਦੇ ਸਨ। ਸਿਖ ਕੌਮ ਦੀ ਇਹ ਬਦ-ਕਿਸਮਤੀ ਹੈ ਕਿ ਇਲਮ ਦਾ ਇਹ ਅਮੋਲਕ ਖ਼ਜ਼ਾਨਾ, ਸਿਖ ਕੌਮ ਦੇ ਹੱਥ ਨਹੀਂ ਲੱਗਾ। ਜੋ ਥੋੜਾ ਬਹੁਤਾ ਹੱਥ ਆਇਆ, ਉਹ ਦਸਮ ਗ੍ਰੰਥ ਵਿਚ ਹੈ। ਪਰ ਇਹ ਸਮਝ ਲੈਣਾ ਕਿ ਦਸਮ ਗ੍ਰੰਥ ਵਿਚ ਜਿੰਨੀ ਬਾਣੀ ਹੈ, ਉਹ ਸਾਰੀ ਦਸਮੇਸ਼ ਪਿਤਾ ਜੀ ਦੀ ਰਚਿਤ ਹੈ, ਸਖ਼ਤ ਭੁੱਲ ਹੈ। ਇਸ ਵਿਚ ਜਾਪੁ ਸਾਹਿਬ, ਅਕਾਲ ਉਸਤਤਿ, ਸਵਈਏ ਸ੍ਰੀ ਮੁਖ ਵਾਕ ਪਾਤਸ਼ਾਹੀ ਦਸਵੀਂ, ਜ਼ਫ਼ਰਨਾਮਾ, ਬਚਿੱਤਰ ਨਾਟਕ, ਮੁਕਤਨਾਮਾ, ਸ਼ਸਤਰ ਨਾਮ ਮਾਲਾ, ਚੰਡੀ ਦੀ ਵਾਰ ਆਦਿਕ ਤਾਂ ਦਸਮੇਸ਼ ਜੀ ਦੇ ਰਚਿਤ ਹਨ, ਬਾਕੀ ਹਿੱਸਾ ਕਵੀਆਂ ਜਾਂ ਵਿਦਵਾਨਾਂ ਵਲੋਂ ਹੋਰਨਾਂ ਧਰਮਾਂ ਦੀਆਂ ਪੁਸਤਕਾਂ ਦੇ ਉਲਥੇ ਹਨ, ਜਿਨ੍ਹਾਂ ਸੰਬੰਧੀ ਦਸਮੇਸ਼ ਜੀ ਦੀ ਆਪਣੀ ਰਾਏ ਭੀ ਕਿਸੇ ਕਿਸੇ ਥਾਂ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਬੰਧ ਵਿਚ ਜੋ ਆਪ ਦਾ ਤਅੱਲਕ ਹੈ, ਉਹ ਅੱਗੇ ਜਾ ਕੇ ਦੱਸਿਆ ਜਾਵੇਗਾ।

ਜਦ ਆਪ ਗੁਰਿਆਈ ਦੀ ਗੱਦੀ ਤੇ ਬੈਠੇ ਹੀ ਸਨ, ਤਦ ਆਸਾਮ ਦੇ ਰਾਜਾ ਰਤਨ ਰਾਏ ਦਾ ਪੁੱਤਰ ਰਾਜਾ ਰਾਮ, ਆਪਣੀ ਮਾਤਾ ਸਮੇਤ ਗੁਰੂ ਜੀ ਦੇ ਚਰਨ ਪਰਸਨ ਲਈ ਹਾਜ਼ਰ ਹੋਇਆ। ਇਸ ਨੇ ਜਿਥੇ ਹੋਰ ਬੇਅੰਤ ਚੀਜ਼ਾਂ ਗੁਰੂ ਜੀ ਦੀ ਭੇਟਾ ਕੀਤੀਆਂ, ਉਨ੍ਹਾਂ

---

੧. ਕਈਆਂ ਇਤਿਹਾਸਕਾਰਾਂ ਨੇ ਗੁਰੂ ਜੀ ਦੇ ਮਹਿਲ ਤਿੰਨ ਦੱਸੇ ਹਨ ਤੇ ਕਈਆਂ ਨੇ ਦੋ। ਕਈਆਂ ਦਾ ਖ਼ਿਆਲ ਹੈ ਕਿ ਮਾਤਾ ਜੀਤੋ ਜੀ ਦਾ ਹੀ ਦੂਜਾ ਨਾਮ ਸੁੰਦਰੀ ਜੀ ਸੀ। ਦੂਜੇ ਮਹਿਲ ਮਾਤਾ ਸਾਹਿਬ ਕੌਰ (ਸਾਹਿਬ ਦੇਵਾਂ) ਜੀ ਸਨ ਤੇ ਗੁਰੂ ਜੀ ਨੇ ਖ਼ਾਲਸਾ ਇਨ੍ਹਾਂ ਦੀ ਗੋਦੀ ਪਾਇਆ।

ਵਿਚੋਂ ਇਕ ਹਾਥੀ ਭੀ ਸੀ। ਤੁਰਨ ਸਮੇਂ ਇਸ ਨੇ ਖ਼ਾਸ ਤੌਰ 'ਤੇ ਬੇਨਤੀ ਕੀਤੀ ਕਿ ਹਾਥੀ ਨੂੰ ਗੁਰੂ ਜੀ ਆਪਣੇ ਪਾਸ ਹੀ ਰੱਖਣ ਤੇ ਕਿਸੇ ਹੋਰ ਨੂੰ ਨਾ ਦੇਣ। ਗੁਰੂ ਜੀ ਨੇ ਇਉਂ ਹੀ ਕਰਨ ਦਾ ਬਚਨ ਦਿਤਾ।

ਇਹ ਦੱਸ ਦੇਣਾ ਭੀ ਜ਼ਰੂਰੀ ਹੈ ਕਿ ਪਹਾੜੀ ਰਾਜੇ ਗੁਰੂ ਜੀ ਦੀ ਚੜ੍ਹਦੀ ਕਲਾ ਨੂੰ ਵੇਖ ਘਬਰਾ ਰਹੇ ਸਨ। ਉਹਨਾਂ ਵਿਚੋਂ ਕਈ ਤੇ ਖ਼ਾਸ ਕਰਕੇ ਇਨ੍ਹਾਂ ਦਾ ਆਗੂ ਰਾਜਾ ਭੀਮ ਚੰਦ ਇਨ੍ਹਾਂ ਜਤਨਾਂ ਵਿਚ ਲੱਗਾ ਰਹਿੰਦਾ ਸੀ ਕਿ ਜਾਂ ਤਾਂ ਗੁਰੂ ਜੀ ਤੋਂ ਅਨੰਦਪੁਰ ਸਾਹਿਬ ਛਡਵਾ ਦਿਤਾ ਜਾਵੇ ਜਾਂ ਉਹ ਸਾਡੀ ਈਨ ਮੰਨ ਕੇ ਰਹਿਣ। ਪਹਾੜੀ ਰਾਜੇ ਪੱਕੇ ਬੁੱਤ-ਪੂਜ ਭੀ ਸਨ, ਇਸ ਲਈ ਸਿਖ ਧਰਮ ਦੇ ਏਕਤਾ ਦੇ ਅਸੂਲਾਂ ਤੋਂ ਵੀ ਬੜੇ ਘਬਰਾਉਂਦੇ ਸਨ ਤੇ ਸਿਖ ਧਰਮ ਦੀ ਉੱਨਤੀ ਨੂੰ ਬੜੀ ਈਰਖਾ ਦੀ ਨਜ਼ਰ ਨਾਲ ਵੇਖਦੇ ਸਨ। ਗੁਰੂ ਜੀ ਵਲੋਂ ਇਨ੍ਹਾਂ ਨੂੰ ਹਰ ਔਕੜ ਦੇ ਸਮੇਂ ਪ੍ਰਤੱਖ ਸਬੂਤ ਭੀ ਮਿਲਦਾ ਰਿਹਾ ਕਿ ਸਿੱਖਾਂ ਦੀ ਤਾਕਤ ਉਹਨਾਂ ਦੇ ਭਲੇ ਲਈ ਹੈ, ਪਰ ਉਹਨਾਂ ਦੇ ਹਿਰਦੇ ਵਿਚ ਈਰਖਾ ਦਾ ਅਜਿਹਾ ਚੋਰ ਵੱਸ ਚੁਕਾ ਸੀ ਕਿ ਉਸ ਦਾ ਨਿਕਲਣਾ ਅਸੰਭਵ ਸੀ। ਇਸੇ ਸਵਾਰਥ ਨੂੰ ਮੁੱਖ ਰੱਖ ਕੇ ਇਨ੍ਹਾਂ ਰਾਜਿਆਂ ਵਲੋਂ ਗੁਰੂ ਜੀ ਨੂੰ ਬੇਅੰਤ ਔਕੜਾਂ ਪੇਸ਼ ਆਈਆਂ।

ਭੰਗਾਣੀ ਦਾ ਯੁਧ ਰਾਜਾ ਭੀਮ ਚੰਦ ਤੇ ਉਸ ਦੇ ਸਾਥੀ ਰਾਜਿਆਂ ਦੀ ਕੁਟਲਤਾ ਦਾ ਇਕ ਨਮੂਨਾ ਹੈ। ਇਸ ਜੰਗ ਵਿਚ ਭਾਵੇਂ ਇਨ੍ਹਾਂ ਸਾਰੇ ਰਾਜਿਆਂ ਨੂੰ ਭਾਰੀ ਹਾਰ ਮਿਲੀ ਤੇ ਇਹਨਾਂ ਨੇ ਆਪਣੇ ਕੀਤੇ ਕੁਕਰਮ ਲਈ ਗੁਰੂ ਜੀ ਪਾਸੋਂ ਖਿਮਾਂ ਭੀ ਮੰਗ ਲਈ, ਪਰ ਅੰਦਰੋਂ ਖੋਟ ਨਾ ਛੱਡਿਆ ਤੇ ਕਈ ਵਾਰ ਸ਼ਾਹੀ ਸੈਨਾ ਦੀ ਸਹਾਇਤਾ ਲੈ ਕੇ ਗੁਰੂ ਜੀ ਨਾਲ ਜੰਗ ਕੀਤੇ ਤੇ ਹਰ ਸਮੇਂ ਮੂੰਹ ਦੀ ਖਾਧੀ।

ਇਸ ਸਿਲਸਿਲੇ ਵਿਚ ਭੰਗਾਣੀ ਤੇ ਨਾਦੌਣ ਦੇ ਜੰਗ ਖ਼ਾਸ ਤੌਰ ਤੇ ਪ੍ਰਸਿੱਧ ਹਨ। ਇਹ ਜੰਗ ਗੁਰੂ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਦੇਣ ਤੇ ਖ਼ਾਲਸਾ ਸਜਾਣ ਤੋਂ ਪਹਿਲਾਂ ਕੀਤੇ। ਹੁਣ ਸਤਿਗੁਰੂ ਜੀ ਨੇ ਸਿੱਖੀ ਦੀ ਪੂਰਣਤਾ ਨੂੰ ਸਿਰੇ ਚਾੜ੍ਹਨ ਦਾ ਉਹ ਅਦੁੱਤੀ ਕੰਮ ਕੀਤਾ, ਜਿਸ ਦੀ ਮਿਸਾਲ ਕਿਸੇ ਵੀ ਕੌਮ ਜਾਂ ਧਰਮ ਦੇ ਇਤਿਹਾਸ ਵਿਚ ਕਿਸੇ ਵੀ ਰਹਿਬਰ ਤੇ ਬਾਨੀ ਦੇ ਸੰਬੰਧ ਵਿਚ ਨਹੀਂ ਮਿਲਦੀ। ਆਪ ਨੇ ਸੰਮਤ ੧੭੫੬ (੧੬੯੯ ਈ:) ਦੀ ਪਹਿਲੀ ਵਿਸਾਖ ਨੂੰ ਸੰਗਤਾਂ ਦੇ ਹਰ ਇਲਾਕੇ ਵਿਚੋਂ ਹਾਜ਼ਰ ਹੋਣ ਲਈ ਖ਼ਾਸ ਦੀਵਾਨ ਲਗਾਇਆ। ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਹਾਜ਼ਰ ਹੋਈਆਂ। ਭਰੇ ਦੀਵਾਨ ਵਿਚ ਆਪ ਨੇ ਸ੍ਰੀ ਸਾਹਿਬ ਨੰਗੀ ਕਰ ਕੇ ਬੜੇ ਜ਼ਬਰਦਸਤ ਲਹਿਜੇ ਵਿਚ ਧਰਮ ਦੀ ਭੇਟਾ ਕਰਨ ਲਈ ਪੰਜ ਸੀਸ ਮੰਗੇ। ਸੰਗਤ ਆਪ ਦੇ ਇਸ ਦਹਿਸ਼ਤ ਭਰੇ ਵਤੀਰੇ ਨੂੰ ਵੇਖ ਕੇ ਵਿਸਮਾਦ ਵਿਚ ਆ ਗਈ। ਰੱਬੀ ਮੇਹਰ ਦਾ ਸਦਕਾ ਪਹਿਲੇ ਗੁਰੂ ਕੇ ਲਾਲ ਜੋ ਧਰਮ ਹੇਤ ਸੀਸ ਅਰਪਨ ਕਰਨ ਲਈ ਨਿਤਰੇ, ਭਾਈ ਦਇਆ ਰਾਮ ਜੀ ਸਨ। ਦਾਤਾਰ ਜੀ, ਭਾਈ ਜੀ ਨੂੰ ਦੀਵਾਨ ਵਿਚੋਂ ਪਾਸ ਦੇ ਤੰਬੂ ਵਿਚ ਲੈ ਗਏ, ਤੇ ਖ਼ੂਨ ਨਾਲ ਲਿੱਬੜੀ ਹੋਈ ਤਲਵਾਰ ਹੱਥ ਵਿਚ ਫੜੀ ਫਿਰ ਦੀਵਾਨ ਵਿਚ ਆ ਗੱਜੇ। ਦੂਜੇ ਭਾਈ ਸਾਹਿਬ ਭਾਈ ਧਰਮ ਦਾਸ ਜੀ ਨਿਤਰੇ ਤੇ ਇਸੇ ਤਰ੍ਹਾਂ ਭਾਈ ਮੋਹਕਮ ਚੰਦ, ਭਾਈ ਸਾਹਿਬ ਚੰਦ ਤੇ ਭਾਈ ਹਿੰਮਤ ਦਾਸ ਜੀ ਨਿੱਤਰੇ। ਸੰਗਤ ਗੁਰੂ ਜੀ ਦੇ ਇਸ ਕੌਤਕ ਨੂੰ ਵੇਖ, ਕਈ ਕਿਸਮ ਦਿਆਂ ਭਰਮਾਂ ਤੇ ਵਹਿਮਾਂ ਵਿਚ ਪਈ, ਪਰ ਚੋਜੀ ਪ੍ਰੀਤਮ ਜੀ ਦੇ ਚੋਜ ਕੌਣ ਸਮਝੇ ? ਥੋੜੇ ਚਿਰ ਨੂੰ ਸਾਹਿਬ ਇਨ੍ਹਾਂ ਪੰਜਾਂ ਨੂੰ, ਜੋ ਗੁਰੂ ਚਰਨਾਂ ਤੋਂ ਆਪਾ ਵਾਰ ਚੁਕੇ ਸਨ, ਬੜੇ ਸੁੰਦਰ ਅਤੇ ਸੁਵੱਛ

ਬਸਤਰ ਸਜਵਾ ਤੇ ਕਮਰਕੱਸੇ ਕਰਵਾ ਦੀਵਾਨ ਵਿਚ ਆ ਹਾਜ਼ਰ ਹੋਏ। ਸੰਗਤ ਦੀ ਹੈਰਾਨਗੀ ਦੀ ਹੁਣ ਕੋਈ ਹੱਦ ਨਾ ਰਹੀ ਤੇ ਆਪ ਨੇ ਸੰਗਤ ਦੀ ਹਜ਼ੂਰੀ ਵਿਚ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ। ਇਨ੍ਹਾਂ ਪੰਜਾਂ ਨੂੰ ਅੰਮ੍ਰਿਤ ਛਕਾ ਸਿੰਘ ਸਜਾਇਆ ਤੇ ਇਨ੍ਹਾਂ ਦੇ ਨਾਮ ਸਿੰਘ ਰਖੇ। ਜਿਸ ਥਾਂ ਤੇ ਖ਼ਾਲਸੇ ਨੂੰ ਜਨਮ ਦੇਣ ਦੀ ਇਹ ਰਸਮ ਅਦਾ ਕੀਤੀ ਗਈ, ਉਹ ਪੰਜਾਂ ਤਖ਼ਤਾਂ ਵਿਚੋਂ ਇਕ ਤਖ਼ਤ ਹੈ ਤੇ ਇਸ ਦਾ ਨਾਮ ਸ੍ਰੀ ਕੇਸ ਗੜ੍ਹ ਸਾਹਿਬ ਪ੍ਰਸਿੱਧ ਹੈ।

ਇਹ ਪੰਜ ਪਿਆਰੇ ਅਖਵਾਏ। ਇਨ੍ਹਾਂ ਦੀ ਉਸ ਸਮੇਂ ਦੀ ਅਦੁੱਤੀ ਕੁਰਬਾਨੀ ਤੇ ਸਿਦਕ ਨੂੰ ਚੇਤੇ ਰੱਖਣ ਲਈ ਅੱਜ ਤਕ ਖ਼ਾਲਸੇ ਜੀ ਦੀ ਸੰਗਤ ਵਿਚ ਪੰਜਾਂ ਪਿਆਰਿਆਂ ਦਾ ਅਦੁੱਤੀ ਮਾਣ ਤੇ ਸਤਿਕਾਰ ਕੀਤਾ ਜਾਂਦਾ ਹੈ। ਇਸ ਸਮੇਂ ਕਲਗੀਧਰ ਜੀ ਨੇ ਸਭ ਤੋਂ ਅਨੋਖੀ ਗੱਲ ਇਹ ਕੀਤੀ ਕਿ ਸੰਗਤ ਦੀ ਹਜ਼ੂਰੀ ਵਿਚ ਆਪ ਹੱਥ ਜੋੜ ਕੇ ਖੜੇ ਹੋ ਗਏ ਤੇ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਬਿਨੈ ਕੀਤੀ, "ਅੰਮ੍ਰਿਤ ਦੀ ਦਾਤ ਮੈਨੂੰ ਭੀ ਬਖ਼ਸ਼ੋ ਤੇ ਸਿੰਘ ਸਜਾਵੋ।" ਇਹ ਪੰਜ ਪਿਆਰੇ ਵਿਸਮਾਦ ਵਿਚ ਆ ਗਏ। ਬਾਕੀ ਸੰਗਤ ਭੀ ਹੈਰਾਨ ਹੋ ਗਈ ਕਿ ਉਮਤ ਤੇ ਇਲਾਹੀ ਦਾਤਾਂ ਦਾ ਮਾਲਕ ਆਪਣੀ ਸਾਜੀ ਉਮਤ ਪਾਸੋਂ ਆਪ ਨਿਮਾਣਾ ਹੋ ਉਪਦੇਸ਼ ਮੰਗ ਰਿਹਾ ਹੈ ਤੇ ਇਉਂ ਜੀਵਨ ਦਾ ਅਜੀਬ ਨਿਸ਼ਾਨਾ ਸੰਸਾਰ ਲਈ ਕਾਇਮ ਕਰ ਰਿਹਾ ਹੈ, ਪਰ 'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ' ਅਖਵਾਉਣ ਵਾਲੇ ਕਲਗੀਧਰ! ਤੂੰ ਧੰਨ ਹੈਂ, ਜਿਸ ਨੇ ਸੱਚਮੁੱਚ ਅੰਮ੍ਰਿਤ ਦੀ ਦਾਤ ਨੂੰ ਇਉਂ ਵਰਤੋਂ ਵਿਚ ਲਿਆ ਕੇ ਗੁਰੂ ਨਾਨਕ ਦੇ ਮਿਸ਼ਨ ਨੂੰ ਮੁਕੰਮਲ ਕਰ ਦਿੱਤਾ ਤੇ ਅੱਜ ਪ੍ਰਤੱਖ ਸਬੂਤ ਦੇ ਦਿਤਾ ਕਿ ਤੂੰ ਕਿਵੇਂ ਨੀਂਵਿਆਂ ਨੂੰ ਉੱਚਾ ਕਰਦਾ ਹੈਂ ਤੇ ਕਿਵੇਂ ਇਨ੍ਹਾਂ ਤੋਂ ਆਪ ਅੰਮ੍ਰਿਤ ਦੀ ਖ਼ੈਰ ਮੰਗ, ਊਚ ਨੀਚ ਤੇ ਜਾਤ ਪਾਤ ਦੇ ਭਰਮ ਨੂੰ ਜੜ੍ਹਾਂ ਤੋਂ ਉਖੇੜ ਕੇ ਪ੍ਰਤੱਖ ਸਬੂਤ ਦੇ ਰਿਹਾ ਹੈਂ, ਕਿ ਸਾਰੇ ਮਨੁੱਖਾਂ ਵਿਚ ਇੱਕੋ ਸਾਈਂ ਦੀ ਜੋਤ ਹੈ ਤੇ ਸਾਰੇ ਮਨੁੱਖ ਸੱਚਮੁੱਚ 'ਏਕੁ ਪਿਤਾ ਏਕਸ ਕੇ ਹਮ ਬਾਰਿਕ' (ਸੋਰਠਿ ਮ: ੫, ਪੰਨਾ ੬੧੧) ਦੇ ਗੁਰਵਾਕ ਅਨੁਸਾਰ ਸਕੇ ਵੀਰ ਹਨ।

ਕਲਗੀਧਰ ਨੇ ਆਪਣਾ ਨਾਮ ਵੀ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਰਖਿਆ ਤੇ ਇਸ ਤਰ੍ਹਾਂ ਸਿੱਖਾਂ ਵਿਚ ਨਵੀਂ ਰੂਹ ਫੂਕ, ਇਨ੍ਹਾਂ ਨੂੰ ਸੱਚਮੁੱਚ ਰੱਬੀ ਸਿਪਾਹੀ ਬਣਾ, ਸਿੱਖੀ ਨੂੰ ਮੁਕੰਮਲ ਕਰ ਦਿੱਤਾ। ਇਸ ਦਾਤ ਦੇ ਪਾਨ ਕਰਨ ਵਾਲਿਆਂ ਨੂੰ ਆਗਿਆ ਦਿਤੀ ਗਈ ਕਿ ਜਾਤ ਪਾਤ ਕੋਈ ਨਹੀਂ, ਰੋਟੀ ਤੇ ਬੇਟੀ ਦੀ ਸਾਂਝ ਜ਼ਰੂਰੀ ਹੈ। ਪੰਜਾਂ ਕਕਾਰਾਂ (ਕੇਸ, ਕੜਾ, ਕਿਰਪਾਨ, ਕੰਘਾ ਤੇ ਕੱਛ) ਨੂੰ ਹਰ ਸਮੇਂ ਧਾਰਨ ਕਰਨਾ, ਇਸ ਧਾਰਮਕ ਜਥੇਬੰਦੀ ਨੂੰ ਦ੍ਰਿੜ੍ਹ ਤੇ ਪੱਕਿਆਂ ਰੱਖਣ ਲਈ ਅਤਿ ਜ਼ਰੂਰੀ ਹੈ। ਕੇਸਾਂ ਦੀ ਬੇਅਦਬੀ, ਪਰ-ਇਸਤ੍ਰੀ ਗਮਨ, ਕੁੱਠਾ ਖਾਣਾ, ਤਮਾਕੂ ਦਾ ਵਰਤਣ ਆਦਿਕ ਦੀ ਸਖ਼ਤ ਮਨਾਹੀ ਹੈ। ਜੀਵਨ ਦਾ ਅਧਾਰ ਸੱਚ ਤੇ ਸੱਚੀ ਕਾਰ ਤੇ ਰੱਖਣਾ ਜ਼ਰੂਰੀ ਹੈ। ਮੁੱਕਦੀ ਗੱਲ ਇਹ ਕਿ ਆਪ ਨੇ ਖ਼ਾਲਸਾ ਗੁਰੂ ਤੇ ਗੁਰੂ ਖ਼ਾਲਸਾ ਵਾਲਾ ਕੰਮ ਕਰ, ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬੇ ਕਰ ਗੁਰਿਆਈ ਬਖ਼ਸ਼ ਦਿੱਤੀ।

ਇਥੇ ਹੀ ਇਹ ਭੀ ਦੱਸ ਦੇਣਾ ਜ਼ਰੂਰੀ ਹੈ ਕਿ ਆਪ ਦੇ ਘਰ ਚਾਰ ਸਾਹਿਬਜ਼ਾਦੇ— ਸਾਹਿਬ ਅਜੀਤ ਸਿੰਘ ਜੀ, ਸਾਹਿਬ ਜੁਝਾਰ ਸਿੰਘ ਜੀ, ਸਾਹਿਬ ਜ਼ੋਰਾਵਰ ਸਿੰਘ ਜੀ, ਸਾਹਿਬ ਫ਼ਤਹਿ ਸਿੰਘ ਜੀ ਪੈਦਾ ਹੋ ਚੁਕੇ ਸਨ। ਇਨ੍ਹਾਂ ਨੂੰ ਪੂਰਨ ਸਿੱਖੀ ਦੀ ਰੰਗਤ ਵਿਚ ਰੰਗੇ ਜਾਣ ਲਈ ਹਰ ਪਹਿਲੂ ਤੋਂ ਮੁਕੰਮਲ ਸਿਖਿਆ ਦਿਤੀ ਗਈ।

ਜਦ ਪਹਾੜੀ ਰਾਜਿਆਂ ਨੂੰ, ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਣ, ਇਕੋ ਸੰਗਤ ਪੰਗਤ ਕਰਨ ਅਤੇ ਰੋਟੀ ਬੇਟੀ ਦੀ ਸਾਂਝ ਕਰਨ ਦੀ ਖ਼ਬਰ ਪੁੱਜੀ, ਤਾਂ ਉਹ ਸਿੱਖੀ ਦੇ ਇਸ ਨਵੇਂ ਚਮਤਕਾਰੇ ਨੂੰ ਵੇਖ ਕੇ ਬਹੁਤ ਘਬਰਾਏ ਤੇ ਮੁੜ ਔਰੰਗਜ਼ੇਬ ਪਾਸ ਜਾ ਪੁਕਾਰ ਕੀਤੀ ਕਿ ਅਸਾਡੀ ਸਹਾਇਤਾ ਕਰੋ, ਤਾਕਿ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਅਨੰਦਪੁਰ ਖ਼ਾਲੀ ਕਰਵਾ ਕੇ ਆਪ ਭੀ ਸੁਖੀ ਹੋ ਜਾਈਏ ਤੇ ਸ਼ਾਹੀ ਰਾਜ ਵੀ ਸਿੱਖੀ ਦੀ ਵਧਦੀ ਤਾਕਤ ਦੇ ਖ਼ਤਰੇ ਤੋਂ ਬਚ ਜਾਵੇ। ਬੱਸ ਫਿਰ ਕੀ ਸੀ, ਬਾਦਸ਼ਾਹ ਨੇ ਕਾਫ਼ੀ ਸ਼ਾਹੀ ਫ਼ੌਜ ਇਨ੍ਹਾਂ ਰਾਜਿਆਂ ਦੀ ਮਦਦ ਲਈ ਘੱਲ ਦਿੱਤੀ ਤੇ ਇਨ੍ਹਾਂ ਨੇ ਰਲ ਕੇ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਘੱਤਿਆ।

ਇਹ ਸੰਗਰਾਮ ਸਿਖ ਇਤਿਹਾਸ ਵਿਚ ਤੇ ਕਲਗੀਧਰ ਦੇ ਜੀਵਨ ਵਿਚ ਖ਼ਾਸ ਭਾਵ ਰੱਖਦਾ ਹੈ। ਇਸ ਘੇਰੇ ਵਿਚ ਖ਼ਾਲਸੇ ਨੇ ਵੈਰੀ ਨੂੰ ਕਰੜੇ ਤੋਂ ਕਰੜੇ ਹੱਥ ਵਿਖਾਏ। ਵੈਰੀ ਨੇ ਕਦੀ ਕੁਰਾਨ ਸ਼ਰੀਫ਼ ਤੇ ਕਦੀ ਗਊ ਮਾਤਾ ਦੀਆਂ ਕਸਮਾਂ ਖਾਧੀਆਂ ਤੇ ਕਈ ਵਾਰੀ ਇਹ ਯਕੀਨ ਦਿਵਾਇਆ ਕਿ ਜੇ ਖ਼ਾਲਸਾ ਜੀ ਅਨੰਦਪੁਰ ਖ਼ਾਲੀ ਕਰ ਦੇਣ ਤਾਂ ਉਨ੍ਹਾਂ ਨੂੰ ਕੋਈ ਖੇਦ ਨਹੀਂ ਦਿੱਤਾ ਜਾਵੇਗਾ। ਖ਼ਾਲਸੇ ਨੇ ਇਨ੍ਹਾਂ ਕਸਮਾਂ ਤੇ ਪਤੀਜ ਕੇ ਕਲਗੀਧਰ ਜੀ ਨੂੰ ਅਨੰਦਪੁਰ ਖ਼ਾਲੀ ਕਰਨ ਲਈ ਪ੍ਰੇਰਿਆ, ਪਰ ਸਤਿਗੁਰੂ ਭਵਿੱਖਤ ਨੂੰ ਸਮਝਦੇ ਸਨ ਤੇ ਵੈਰੀ ਦੀਆਂ ਕਸਮਾਂ ਦੀ ਕੀਮਤ ਭੀ ਖ਼ਾਲਸੇ ਨੂੰ ਦੱਸ ਚੁੱਕੇ ਸਨ, ਇਸ ਲਈ ਅਨੰਦਪੁਰ ਖ਼ਾਲੀ ਕਰਨਾ ਮੁਨਾਸਬ ਨਹੀਂ ਸਮਝਦੇ ਸਨ, ਪਰ ਰਸਦ ਤੇ ਸਾਮਾਨ ਦੀ ਕਮੀ ਤੋਂ ਖ਼ਾਲਸਾ ਜੀ ਅਤਿ ਦੁਖਿਤ ਹੋ ਗਏ ਤੇ ਵੈਰੀ ਨੇ ਮੁੜ ਨਵੀਆਂ ਚਾਲਾਂ ਤੇ ਕਸਮਾਂ ਖਾ ਕੇ ਇਹ ਯਕੀਨ ਦਿਵਾਇਆ ਕਿ ਸ਼ਹਿਰ ਖ਼ਾਲੀ ਕਰਨ ਤੇ ਖ਼ਾਲਸੇ ਜੀ ਦੇ ਰਸਤੇ ਵਿਚ ਕੋਈ ਰੋਕ ਨਹੀਂ ਰਹੇਗੀ। ਇਸ ਸਮੇਂ ਜਦ ਭੁੱਖ ਆਦਿ ਤੋਂ ਤੰਗ ਆ ਕੇ ਕੁਝ ਕੁ ਸਿੱਖਾਂ ਨੇ ਬੇਦਾਵਾ ਲਿਖ ਦਿੱਤਾ, ਤਦ ਕਲਗੀਧਰ ਜੀ ਨੇ ਮਜਬੂਰ ਹੋ, ਆਪਣੀ ਇੱਛਾ ਦੇ ਵਿਰੁੱਧ ਅਨੰਦਪੁਰ ਖ਼ਾਲੀ ਕਰਨ ਦਾ ਹੁਕਮ ਦੇ ਦਿੱਤਾ। ਦਸਿਆ ਜਾਂਦਾ ਹੈ ਕਿ ਇਸੇ ਹਲਚਲ ਵਿਚ ਖ਼ਾਲਸੇ ਜੀ ਪਾਸ ਜੋ ਵਿਦਿਆ ਦਾ ਅਮੋਲਕ ਖ਼ਜ਼ਾਨਾ ਸੀ, ਜ਼ਾਇਆ ਹੋ ਗਿਆ।

ਗੁਰੂ ਜੀ ਦਾ ਅਨੰਦਪੁਰ ਤੋਂ ਨਿਕਲਣਾ ਸੀ ਕਿ ਵੈਰੀ ਆਪਣੇ ਸਭ ਕੌਲਾਂ ਇਕਰਾਰਾਂ ਤੇ ਪਾਣੀ ਫੇਰ ਖ਼ਾਲਸੇ ਦੇ ਮਗਰ ਪੈ ਗਏ। ਇਸ ਭੀੜਾ ਦੇ ਸਮੇਂ ਮਾਤਾ ਗੁਜਰੀ ਜੀ ਸਣੇ ਦੋ ਨਿੱਕੇ ਸਾਹਿਬਜ਼ਾਦਿਆਂ ਦੇ ਗੁਰੂ ਜੀ ਤੋਂ ਨਿਖੜ ਗਏ। ਇਨ੍ਹਾਂ ਨੂੰ ਆਪਣਾ ਪੁਰਾਣਾ ਲਾਂਗਰੀ ਗੰਗੂ ਮਿਲ ਪਿਆ। ਇਸ ਹਤਿਆਰੇ ਨੇ ਮਾਤਾ ਜੀ ਦਾ ਮਾਲ-ਅਸਬਾਬ ਚੁਰਾ ਲਿਆ ਤੇ ਮਾਤਾ ਜੀ ਨੂੰ ਸਣੇ ਦੋਹਾਂ ਸਾਹਿਬਜ਼ਾਦਿਆਂ ਦੇ ਸਰਹਿੰਦ ਦੇ ਨਵਾਬ ਦੇ ਹਵਾਲੇ ਕਰ ਦਿਤਾ। ਇਸ ਨਵਾਬ (ਵਜ਼ੀਰ ਖ਼ਾਨ) ਨੇ ਇਨ੍ਹਾਂ ਨੌਨਿਹਾਲਾਂ ਨੂੰ ਮੁਸਲਮਾਨੀ ਧਰਮ ਦੇ ਕਬੂਲ ਕਰਨ ਲਈ ਬਥੇਰਾ ਜ਼ੋਰ ਲਾਇਆ, ਪਰ ਇਹ ਕਲਗੀਧਰ ਦੇ ਬੀਰ ਪੁੱਤਰ ਤੇ ਗੁਰੂ ਤੇਗ਼ ਬਹਾਦਰ ਜੀ ਦੇ ਪੋਤਰੇ ਆਪਣੀ ਅਣਖ ਉਤੇ ਡਟੇ ਰਹੇ ਤੇ ਅੰਤ ਨੂੰ ਗੁਰੂ ਜੀ ਦੇ ਇਹ ਨਿੱਕੇ ਲਾਲ ਜ਼ਿੰਦਾ ਦੀਵਾਰਾਂ ਵਿਚ ਚਿਣਾ ਦਿਤੇ ਗਏ। ਮਾਤਾ ਜੀ ਇਸ ਅਸਹਿ ਤੇ ਅਕਹਿ ਸਾਕੇ ਨੂੰ ਨਾ ਸਹਾਰ ਕੇ ਚੜ੍ਹਾਈ ਕਰ ਗਏ ਤੇ ਇਉਂ ਗੁਰੂ ਜੀ ਦੇ ਪਰਵਾਰ ਦਾ ਇਕ ਹਿੱਸਾ ਧਰਮ ਤੋਂ ਕੁਰਬਾਨ ਹੋ ਗਿਆ ਤੇ ਖ਼ਾਲਸੇ ਨੂੰ ਖ਼ਾਲਸਈ ਸ਼ਾਨ ਦਾ ਝਲਕਾ ਵਿਖਾ ਗਿਆ।

ਗੁਰੂ ਜੀ ਦੇ ਮਹਿਲ ਭੀ ਇਸੇ ਭੀੜਾ ਵਿਚ ਨਿੱਖੜ ਗਏ ਸਨ, ਪਰ ਉਹ ਦਿੱਲੀ ਪੁਜ ਗਏ। ਆਪ ਗੁਰੂ ਜੀ, ਸਣੇ ਦੋ ਸਾਹਿਬਜ਼ਾਦਿਆਂ ਤੇ ੪੫ ਸਿੰਘਾਂ ਦੇ ਚਮਕੌਰ ਆ ਪੁੱਜੇ।

ਇਥੇ ਵੈਰੀ ਨਾਲ ਸਖ਼ਤ ਯੁੱਧ ਹੋਇਆ। ਵੈਰੀ ਹਜ਼ਾਰਾਂ ਦੀ ਗਿਣਤੀ ਵਿਚ ਸੀ, ਪਰ ਬੀਰ ਖ਼ਾਲਸਾ ਜੀ ਨੇ ਐਸਾ ਮੁਕਾਬਲਾ ਕੀਤਾ ਕਿ ਸੰਸਾਰ ਭਰ ਦਾ ਇਤਿਹਾਸ ਅਜਿਹੀ ਹੋਰ ਮਿਸਾਲ ਨਹੀਂ ਦੱਸ ਸਕਦਾ। ਇਸੇ ਯੁੱਧ ਵਿਚ ਕਲਗੀਧਰ ਜੀ ਦੇ ੪੦ ਸਾਥੀਆਂ ਤੇ ਵੱਡੇ ਸਾਹਿਬਜ਼ਾਦਿਆਂ ਨੇ ਸ਼ਹਾਦਤ ਦਾ ਪਿਆਲਾ ਪੀਤਾ ਤੇ ਖ਼ਾਲਸੇ ਦੀ ਬੀਰਤਾ ਦਾ ਅਜਿਹਾ ਸਿੱਕਾ ਬਿਠਾਇਆ ਕਿ ਇਤਿਹਾਸਕਾਰ ਹੈਰਾਨ ਹਨ।

ਇਥੋਂ ਗੁਰੂ ਜੀ ਦੋ ਸਿੰਘਾਂ ਸਣੇ ਨਿਕਲੇ ਤੇ ਮਾਛੀਵਾੜੇ ਦੇ ਇਲਾਕੇ ਵਿਚੋਂ ਹੁੰਦੇ ਹੋਏ ਦੀਨਾ ਨਗਰ ਪੁੱਜੇ। ਇਥੋਂ ਆਪ ਨੇ ਔਰੰਗਜ਼ੇਬ ਨੂੰ ਆਪਣੀ ਦਿਲੀ ਭਾਵਾਂ ਨੂੰ ਜ਼ਾਹਰ ਕਰਨ ਵਾਲੀ ਪੱਤਰਕਾ ਲਿਖੀ, ਜੋ 'ਜ਼ਫ਼ਰਨਾਮਾ' ਦੇ ਨਾਮ ਨਾਲ ਪ੍ਰਸਿੱਧ ਹੈ। ਇਸ ਪੱਤਰਕਾ ਵਿਚ ਬਾਦਸ਼ਾਹ ਦੇ ਗੁਣ ਤੇ ਔਗੁਣ ਇਸ ਨਿਰਭੈਤਾ ਤੇ ਨਿਰਵੈਰਤਾ ਨਾਲ ਦੱਸੇ ਗਏ ਹਨ, ਜੋ ਮਨੁੱਖਾਂ ਨੂੰ ਚਕ੍ਰਿਤ ਕਰ ਦਿੰਦੇ ਹਨ। ਇਥੇ ਫਿਰ ਵੈਰੀ ਨੇ ਆ ਪਿੱਛਾ ਕੀਤਾ ਤੇ ਮੁਕਤਸਰ ਦੀ ਰਣ-ਭੂਮੀ ਵਿਚ ਮਾਈ ਭਾਗੋ ਦੀ ਜਥੇਦਾਰੀ ਹੇਠਾਂ ੪੦ ਮੁਕਤਿਆਂ ਨੇ ਵੈਰੀ ਨੂੰ ਭਾਂਜ ਦਿਤੀ। ਇਥੇ ਹੀ ਭਾਈ ਮਹਾਂ ਸਿੰਘ ਨੇ ਆਪਣੇ ਅੰਤ ਦੇ ਸਮੇਂ ਗੁਰੂ ਜੀ ਨੂੰ ਬੇਦਾਵਾ ਫਾੜਨ ਲਈ ਦਰਦ-ਭਰੀ ਬਿਨੈ ਕੀਤੀ ਤੇ ਦਸਮੇਸ਼ ਜੀ ਨੇ ਇਸ ਟੁੱਟੀ ਗੰਢਾਵਣ ਵਾਲੇ ਸਿੰਘ ਦੇ ਸਾਹਮਣੇ ਬੇਦਾਵਾ ਫਾੜ, ਟੁੱਟੀ ਗੰਢੀ।

ਇਥੋਂ ਸਤਿਗੁਰੂ ਜੀ ਤਲਵੰਡੀ ਸਾਬੋ ਪੁਜੇ। ਇਥੇ ਗੁਰੂ ਜੀ ਦੇ ਮਹਿਲ ਆ ਮਿਲੇ ਤੇ ਆਪਣੇ ਕੁੱਖੋਂ ਜਾਇਆਂ ਨੂੰ ਸੰਗਤ ਵਿਚ ਨਾ ਵੇਖ, ਸਤਿਗੁਰੂ ਜੀ ਤੋਂ ਉਨ੍ਹਾਂ ਦੀ ਗ਼ੈਰ-ਹਾਜ਼ਰੀ ਦਾ ਕਾਰਨ ਪੁਛਿਆ। ਗੁਰੂ ਜੀ ਨੇ ਦਸਿਆ ਕਿ ਕਿਵੇਂ 'ਇਲਾਹੀ ਅਮਾਨਤ' ਨੂੰ ਸ਼ਹਾਦਤ ਦੇ ਪਿਆਲੇ ਪਿਲਾ ਅਦਾ ਕੀਤਾ ਗਿਆ ਹੈ ਤੇ ਇਹ ਬਚਨ ਆਖ ਕੇ ਕਿ 'ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ। ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ', ਪਰਵਾਰ ਨੂੰ ਹੌਸਲਾ ਦਿਤਾ।

ਫਿਰ ਦਮਦਮੇ ਸਾਹਿਬ ਪੁੱਜ ਕੇ ਭਾਈ ਮਨੀ ਸਿੰਘ ਜੀ ਨੂੰ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਵਾਇਆ, ਕਿਉਂਕਿ ਕਰਤਾਰਪੁਰ ਵਾਲੇ ਸੋਢੀਆਂ ਨੇ, ਜੋ ਬੀੜ ਉਨ੍ਹਾਂ ਪਾਸ ਸੀ, ਉਸ ਦੇ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਇਸੇ ਸਮੇਂ ਇਸ ਬੀੜ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੌਵੀਂ ਪਾਤਸ਼ਾਹੀ ਦੀ ਰਚੀ ਬਾਣੀ ਨੂੰ 'ਮਹਲਾ ਨੌਵਾਂ' ਦੇ ਸਿਰਲੇਖ ਹੇਠਾਂ ਦਰਜ ਕੀਤਾ, ਤੇ ਕਬੀਰ ਜੀ ਦੀ ਰਚੀ ਬਾਣੀ ਵਿਚ ਪਦ 'ਖਲਾਸੇ' ਦੀ ਥਾਂ 'ਖਾਲਸੇ' ਦੀ ਤਬਦੀਲੀ ਕੀਤੀ। ਇਹ ਭੀ ਦੱਸਿਆ ਜਾਂਦਾ ਹੈ ਕਿ ਨੌਵੀਂ ਪਾਤਸ਼ਾਹੀ ਦੇ ਸਲੋਕਾਂ ਵਿਚ ਪ੪ਵਾਂ ਸਲੋਕ 'ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ॥ ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥' ਭੀ ਕਲਗੀਧਰ ਦਾ ਰਚਿਆ ਹੋਇਆ ਹੈ, ਪਰ ਸਾਡੀ ਰਾਏ ਵਿਚ ਇਹ ਸਲੋਕ ਜੋ ਪ੩ਵੇਂ ਸਲੋਕ ਦਾ ਉੱਤਰ ਹੈ, ਆਪ ਹੀ ਗੁਰੂ ਤੇਗ਼ ਬਹਾਦਰ ਜੀ ਵੱਲੋਂ ਪ੍ਰਸ਼ਨ ਦਾ ਉੱਤਰ ਪ੍ਰਤੀਤ ਹੁੰਦਾ ਹੈ। ਖ਼ੈਰ, ਕੁਝ ਭੀ ਹੋਵੇ, ਮੌਜੂਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਆਪ ਦੀ ਲਿਖਵਾਈ ਹੋਈ ਹੈ।

ਹੁਣ ਗੁਰੂ ਜੀ ਪੰਜਾਬ ਦੀ ਪਿਆਰੀ ਧਰਤੀ ਨੂੰ, ਜਿਸ ਦਾ ਮਧਲਾ ਹਿੱਸਾ ਆਪ ਦੇ ਕਾਰਨਾਮਿਆਂ ਨਾਲ ਖ਼ਾਸ ਸੰਬੰਧ ਰੱਖਦਾ ਹੈ, ਛੱਡ ਕੇ ਦੱਖਣ ਦੇਸ ਨੂੰ ਚਲੇ ਗਏ। ਔਰੰਗਜ਼ੇਬ ਮਰ ਚੁੱਕਾ ਸੀ। ਉਸ ਦਾ ਪੁੱਤਰ ਬਹਾਦਰ ਸ਼ਾਹ ਗੁਰੂ ਜੀ ਦੀ ਮਦਦ ਨਾਲ ਦਿੱਲੀ ਦੇ ਤਖ਼ਤ ਤੇ ਬੈਠ ਚੁਕਾ ਸੀ। ਬਹਾਦਰ ਸ਼ਾਹ ਨਾਲ ਆਪ ਨੰਦੇੜ ਪੁਜੇ ਤੇ ਇਥੋਂ ਬਹਾਦਰ ਸ਼ਾਹ ਨਾਲੋਂ

ਨਿਖੜ ਗਏ। ਇਥੇ ਮਾਧੋ ਦਾਸ ਬੈਰਾਗੀ ਨੂੰ ਆਪਣਾ ਬੰਦਾ ਬਣਾ ਕੇ, ਇਸ ਨੂੰ ਅੰਮ੍ਰਿਤ ਛਕਾਇਆ ਤੇ ਇਸ ਬੰਦੇ ਨੂੰ ਪੰਜਾਬ ਵੱਲ ਖ਼ਾਲਸੇ ਦੀ ਸਹਾਇਤਾ ਲਈ ਟੋਰ ਦਿਤਾ।

ਕੁਝ ਚਿਰ ਪਿਛੋਂ ਇਥੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦਿੱਤੀ ਤੇ ਹੁਕਮ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਪੰਥ ਗੁਰੂ-ਰੂਪ ਹੈ।

ਆਪ ਨੇ ਸੰਮਤ ੧੭੬੫ (੧੭੦੮ ਈ:) ਨੂੰ ੪੨ ਸਾਲ ਦੀ ਆਯੂ ਵਿਚ ਅਕਾਲ ਚਲਾਣਾ ਕੀਤਾ। ਆਪ ੩੩ ਸਾਲ ਗੁਰਿਆਈ ਦੀ ਗੱਦੀ ਤੇ ਬੈਠ ਕੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ।

ਅੱਜ-ਕੱਲ੍ਹ ਇਹ ਥਾਂ ਅਬਚਲ ਨਗਰ ਦੇ ਨਾਮ ਨਾਲ ਪ੍ਰਸਿੱਧ ਹੈ ਤੇ ਸਿੱਖਾਂ ਦੇ ਪੰਜਾਂ ਤਖ਼ਤਾਂ ਵਿਚੋਂ ਇਕ ਤਖ਼ਤ ਹੈ ਤੇ ਖ਼ਾਲਸੇ ਦੇ ਬੜੇ ਮਾਣ ਦੀ ਥਾਂ ਹੈ। ਰਿਆਸਤ ਹੈਦਰਾਬਾਦ ਵਲੋਂ ਇਸ ਨਾਲ ਕਾਫ਼ੀ ਜਾਗੀਰ ਭੀ ਹੈ।

**ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥੫੬॥**

*(ਸਲੋਕ ਮ: ੯, ਪੰਨਾ ੧੪੨੯)*

## ਜੈ ਦੇਵ ਜੀ

ਜੈ ਦੇਵ ਜੀ ਬ੍ਰਾਹਮਣ ਸਨ, ਇਨ੍ਹਾਂ ਦਾ ਜਨਮ ਸੰਮਤ ੧੨੬੫ ਬਿ: ਵਿਚ ਹੋਇਆ। ਇਹ ਭੋਜ ਦੇਵ ਜਾਂ ਭੂਈ ਦੇਵ ਤੇ ਰਾਮ ਦੇਵੀ ਦੇ ਪੁੱਤਰ ਸਨ। ਉਂਞ ਤਾਂ ਇਨ੍ਹਾਂ ਦੇ ਪਿਤਾ ਕਨੌਜ ਦੇ ਰਹਿਣ ਵਾਲੇ ਸਨ, ਪਰ ਇਨ੍ਹਾਂ ਦਾ ਜਨਮ ਦੱਖਣੀ ਬੰਗਾਲ ਵਿਚ ਜ਼ਿਲਾ ਬੀਰਭੂਮ ਦੇ ਕੇਂਦੁਲੀ ਨਾਮੇ ਪਿੰਡ ਵਿਚ ਹੋਇਆ। ਜੈ ਦੇਵ ਜੀ, ਲਕਸ਼ਮਨ ਸੈਨ ਬਾਦਸ਼ਾਹ ਦੀ ਕਚਹਿਰੀ ਦੇ ਪੰਜ ਪ੍ਰਸਿੱਧ ਕਵੀਆਂ ਵਿਚੋਂ ਇਕ ਸਨ। ਇਨ੍ਹਾਂ ਦੀ ਕਵਿਤਾ ਵਿਚ ਖ਼ਿਆਲਾਤ ਦੀ ਉੱਚਤਾ ਤੇ ਪਵਿੱਤ੍ਰਤਾ ਹੱਦ ਦਰਜੇ ਦੀ ਹੁੰਦੀ ਸੀ। ਆਪ ਸ਼ੁਰੂ ਤੋਂ ਹੀ ਸਾਧੂ ਸੁਭਾਅ ਦੇ ਸਨ ਤੇ ਫ਼ਕੀਰੀ ਬਾਣੇ ਵਿਚ ਰਹਿੰਦੇ ਸਨ। ਜਿਸ ਤਰ੍ਹਾਂ ਆਪ ਦਾ ਵਿਆਹ ਪਦਮਾਵਤੀ ਨਾਲ ਹੋਇਆ ਤੇ ਜਿਵੇਂ ਇਸ ਨੇਕ ਇਸਤਰੀ ਨੇ ਆਪ ਨੂੰ ਗ੍ਰਹਿਸਤ ਵਿਚ ਰੱਖਿਆ, ਚੰਗੀ ਤਰ੍ਹਾਂ ਪ੍ਰਸਿੱਧ ਹੈ। ਆਪ ਗ੍ਰਹਿਸਤ ਵਿਚ ਸਾਦਾ ਜੀਵਨ ਬਤੀਤ ਕਰਦੇ ਰਹੇ।

ਸ਼ੁਰੂ ਵਿਚ ਆਪ ਵਿਸ਼ਨੂੰ ਮਤ ਦੇ ਉਪਾਸ਼ਕ ਸਨ ਤੇ ਬੁਤ ਪੂਜਾ ਕਰਦੇ ਸਨ। ਆਪ ਨੇ ਆਪਣੇ ਇਸ਼ਟ ਸ੍ਰੀ ਕ੍ਰਿਸ਼ਨ ਜੀ ਤੇ ਰਾਧਕਾ ਦੀ ਉਪਮਾ ਦੇ ਸੰਬੰਧ ਵਿਚ ਜੋ 'ਗੀਤ ਗੋਵਿੰਦ' ਨਾਮੇ ਪੁਸਤਕ ਲਿਖੀ ਹੈ, ਉਹ ਬੜੀ ਪ੍ਰਸਿੱਧ ਹੈ ਤੇ ਆਪ ਦੀ ਵਿਦਵਤਾ ਤੇ ਭਗਤੀ-ਭਾਵ ਦਾ ਨਮੂਨਾ ਦੱਸਦੀ ਹੈ। ਆਪ ਆਖ਼ਰੀ ਅਵਸਥਾ ਵਿਚ ਇਕੋ ਰੱਬ ਦੇ ਉਪਾਸ਼ਕ ਬਣ ਗਏ ਸਨ। ਆਪ ਦੇ ਜੀਵਨ ਦੀ ਉੱਚਤਾ ਦਾ ਸਬੂਤ 'ਭਗਤ ਮਾਲਾ' ਵਿਚ ਦਿੱਤੀ ਉਸ ਸਾਖੀ ਤੋਂ ਪਤਾ ਲੱਗ ਸਕਦਾ ਹੈ, ਜੋ ਜੈਪੁਰ ਜਾਂਦੇ ਠੱਗਾਂ ਦੇ ਮਿਲਾਪ ਦੇ ਸੰਬੰਧ ਵਿਚ ਹੈ ਕਿ ਕਿਸ ਤਰ੍ਹਾਂ ਆਪ ਨੇ ਸਭ ਕੁਝ ਠੱਗਾਂ ਨੂੰ ਦੇ ਦਿਤਾ, ਪਰ ਫਿਰ ਭੀ ਉਨ੍ਹਾਂ ਪਾਪੀਆਂ ਨੇ ਆਪ ਦੇ ਹੱਥ ਵੱਢ ਕੇ ਖੂਹ ਵਿਚ ਸੁਟ ਦਿਤਾ। ਕਿਸ ਤਰ੍ਹਾਂ ਉਟਕਾਲ ਦੇ ਰਾਜਾ ਕਰਾਓਨੇਚ ਨੇ ਆਪ ਨੂੰ ਖੂਹ ਵਿਚੋਂ ਕੱਢਿਆ। ਕਿਵੇਂ ਇਸੇ ਰਾਜਾ ਦੇ ਦਰਬਾਰ ਤੋਂ ਠੱਗਾਂ ਨੂੰ ਧਨ ਦਿਵਾਇਆ ਤੇ ਕਿਵੇਂ ਫਿਰ ਉਹ ਠੱਗ ਆਪਣੇ ਪਾਪ ਦਾ ਸਦਕਾ ਗ਼ਰਕ ਹੋ ਗਏ।

ਆਪ ਦੇ ਦੋ ਸ਼ਬਦ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਗੂਜਰੀ ਤੇ ਮਾਰੂ ਵਿਚ ਹਨ। ਹਰ ਵਰ੍ਹੇ ਆਪ ਦੀ ਜਨਮ-ਭੂਮੀ 'ਤੇ ਮੇਲਾ ਲੱਗਦਾ ਹੈ।

ਆਪ ਦੇ ਰਚਿਤ ਪੁਸਤਕਾਂ ਵਿਚੋਂ 'ਗੀਤ ਗੋਵਿੰਦ', 'ਰਸਨਾ ਰਘਾਵਾ' ਤੇ 'ਚੰਦਰਾ ਲੋਕ' ਪ੍ਰਸਿੱਧ ਹਨ।

## ਨਾਮਦੇਵ ਜੀ

ਨਾਮਦੇਵ ਜੀ, ਦਮਸੇਟੀ ਤੇ ਗੂਨਾਂ ਬਾਈ ਦੇ ਪੁੱਤਰ ਸਨ। ਇਹਨਾਂ ਦੇ ਮਾਤਾ ਪਿਤਾ ਕੱਪੜੇ ਰੰਗਣ, ਧੋਣ ਤੇ ਸੀਵਣ ਦਾ ਕੰਮ ਕਰਦੇ ਸਨ, ਅਰਥਾਤ ਛੀਂਬੇ ਸਨ। ਆਪ ਦਾ ਜਨਮ ਬੰਬਈ ਸੂਬਾ ਜ਼ਿਲਾ ਸਤਾਰਾ ਦੇ 'ਨਰਸੀ ਬਾਮਣੀ' ਨਾਮੇ ਪਿੰਡ ਵਿਚ ਸੰਮਤ ੧੩੨੮ ਕੱਤਕ ਸੁਦੀ ੧੧ ਐਤਵਾਰ ਨੂੰ ਹੋਇਆ। ਆਪ ਦੇ ਮਾਤਾ ਪਿਤਾ ਸ਼ਿਵ ਜੀ ਦੇ ਉਪਾਸ਼ਕ ਸਨ। ਸੋ ਬਾਲ ਅਵਸਥਾ ਤੋਂ ਆਪ ਭੀ ਸ਼ਿਵ ਦੇ ਉਪਾਸ਼ਕ ਹੋ ਗਏ ਤੇ ਜਿਉਂ ਜਿਉਂ ਆਯੂ ਵਧਦੀ ਗਈ, ਤਿਉਂ ਤਿਉਂ ਭਗਤੀ ਭਾਵ ਦੀ ਰੰਗਤ ਭੀ ਆਪ ਨੂੰ ਖ਼ੂਬ ਚੜ੍ਹਦੀ ਗਈ। ਆਪ ਦੀ ਧਰਮ ਪਤਨੀ ਦਾ ਨਾਮ ਰਾਜਾ ਬਾਈ ਸੀ। ਆਪ ਦੇ ਘਰ ਚਾਰ ਲੜਕੇ ਤੇ ਇਕ ਲੜਕੀ ਹੋਈ। ਆਪ ਬਚਪਨ ਵਿਚ ਸਭ ਕੁਝ ਸਾਧਾਂ ਦੇ ਅਰਪਨ ਕਰਦੇ ਰਹੇ। ਛੋਟੀ ਅਵਸਥਾ ਵਿਚ ਹੀ ਆਪਣੇ ਇਸ਼ਟ ਦੇਵ ਨੂੰ ਦੁੱਧ ਪਿਲਾਂਦਿਆ ਈਸ਼ਵਰ ਦੇ ਦਰਸ਼ਨ ਕੀਤੇ।

ਆਪ ਨੇ ਆਪਣੇ ਸਾਥੀ ਗਿਆਨ ਦੇਵ ਨਾਲ ਤੀਰਥ ਯਾਤਰਾ ਕੀਤੀ ਤੇ ਇਸੇ ਯਾਤਰਾ ਵਿਚ ਦਿੱਲੀ ਦੇ ਬਾਦਸ਼ਾਹ ਮੁਹੰਮਦ ਬਿਨ ਤੁਗਲਕ ਦੇ ਗੁੱਸੇ ਦਾ ਸ਼ਿਕਾਰ ਬਣੇ। ਇਸ ਸੰਬੰਧੀ ਆਪ ਨੇ ਭੈਰਉ ਰਾਗ ਵਿਚ ਬਾਦਸ਼ਾਹ ਦਾ ਬਿਸਮਿਲ ਗਊ ਦੇ ਜ਼ਿੰਦਾ ਕਰਨ ਵਾਲਾ ਆਪਣਾ ਹੱਡ-ਵਰਤਿਆ ਬ੍ਰਿਤਾਂਤ ਦਿਤਾ ਹੈ। ਫਿਰ ਮਲਾਰ ਰਾਗ ਵਿਚ ਆਪ ਨੇ ਆਪਣੀ ਉਸ ਹਾਲਤ ਦਾ ਜ਼ਿਕਰ ਕੀਤਾ ਹੈ, ਜਦ ਆਪ ਮੰਦਰ ਵਿਚੋਂ ਸ਼ਬਦ ਗਾਉਂਦੇ ਧੱਕਿਆਂ ਨਾਲ ਕੱਢੇ ਗਏ ਤੇ ਕਿਵੇਂ ਵਾਹਿਗੁਰੂ ਨੇ ਆਪ ਦੀ ਪਤ ਰਖੀ। ਸਮੇਂ ਦੇ ਖ਼ਿਆਲ ਅਨੁਸਾਰ ਭਾਵੇਂ ਆਪ ਨੀਵੀਂ ਕੁਲ ਵਿਚੋਂ ਸਨ, ਪਰ ਪ੍ਰੇਮਾ ਭਗਤੀ ਦਾ ਸਿੱਟਾ, ਆਪ ਬੇਅੰਤ ਆਦਮੀਆਂ ਦੇ ਆਗੂ ਤੇ ਮੁਖੀ ਹੋ ਗਏ। ਇਸੇ ਤਰ੍ਹਾਂ ਇਨ੍ਹਾਂ ਨੇ ਆਪਣੀ ਛੱਪਰੀ ਦੇ ਡਿਗਣ ਤੇ ਮੁੜ ਬਣਨ ਦਾ ਜ਼ਿਕਰ ਭੀ ਆਪਣੇ ਸ਼ਬਦਾਂ ਵਿਚ ਦਿੱਤਾ ਹੈ। ਆਪ ਸ਼ੁਰੂ ਵਿਚ ਬੁਤ-ਪੂਜ ਸਨ, ਪਰ ਅੰਤ ਨੂੰ ਇਨ੍ਹਾਂ ਨੇ ਆਪਣੇ ਪ੍ਰੀਤਮ ਨੂੰ ਹਰ ਰੰਗ ਤੇ ਹਰ ਥਾਂ ਵਿਚ ਵੇਖਿਆ। ਆਪ ੮੦ ਸਾਲ ਦੀ ਆਯੂ ਭੋਗ ਕੇ ਸੰਮਤ ੧੪੦੭ ਵਿਚ ਚੜ੍ਹਾਈ ਕਰ ਗਏ, ਆਪ ਦੀ ਸਮਾਧ ਪੰਧਾਰ ਪੁਰ ਵਿਚ ਹੈ।

ਪੰਜਾਬ ਵਿਚ ਪਿੰਡ ਘੁਮਾਣ ਜ਼ਿਲਾ ਗੁਰਦਾਸਪੁਰ ਵਿਚ ਭੀ ਆਪ ਦਾ ਅਸਥਾਨ ਹੈ, ਜਿਸ ਨੂੰ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਤੇ ਮਾਈ ਸਦਾ ਕੌਰ (ਮਹਾਰਾਜਾ ਰਣਜੀਤ ਸਿੰਘ ਜੀ ਦੀ ਸੱਸ) ਨੇ ਬਣਵਾਇਆ। ਏਥੇ ਮਾਘ ਦੇ ਮਹੀਨੇ ਵਿਚ ਹਰ ਵਰ੍ਹੇ ਮੇਲਾ ਲਗਦਾ ਹੈ।

ਆਪ ਦੇ ਰਚਿਤ ਪੁਸਤਕ ਕਈ ਹਨ, ਜਿਨ੍ਹਾਂ ਵਿਚੋਂ ਇਹ ਪ੍ਰਸਿੱਧ ਹਨ : ਧਰਮ ਸੰਘਤਾ, ਵੇਦਾਂਤ ਸਾਰ, ਗੀਤਾ ਭਾਸ਼ਾ, ਵੇਦਾਂਤ ਸੰਗ੍ਰਹਿ ਆਦਿਕ।

ਆਪ ਦੀ ਬਾਣੀ, ਰਾਗ ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਟੋਡੀ, ਤਿਲੰਗ, ਬਿਲਾਵਲੁ, ਗੋਂਡ, ਰਾਮਕਲੀ, ਮਾਲੀ ਗਉੜਾ, ਮਾਰੂ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ ਤੇ ਪ੍ਰਭਾਤੀ ਵਿਚ ਹੈ।

## ਤ੍ਰਿਲੋਚਨ ਜੀ ਤੇ ਜੈ ਚੰਦ

ਤ੍ਰਿਲੋਚਨ ਜੀ ਵੈਸ਼ ਮਤ ਦੇ ਉਪਾਸ਼ਕ ਸਨ। ਆਪ ਨਾਮਦੇਵ ਜੀ ਦੇ ਹੀ ਸਮੇਂ ਵਿਚ ਹੋਏ ਸਨ। ਇਨ੍ਹਾਂ ਦਾ ਜਨਮ ਸੰਮਤ ੧੩੨੫ ਵਿਚ ਸੂਬਾ ਬੰਬਈ, ਜ਼ਿਲਾ ਸ਼ੋਲਾਪੁਰ ਦੇ ਪੰਧਾਰ ਪੁਰ ਜਾਂ ਇਸ ਦੇ ਲਾਗੇ ਕਿਸੇ ਪਿੰਡ ਵਿਚ ਹੋਇਆ ਦੱਸਿਆ ਜਾਂਦਾ ਹੈ। ਇਹ ਗ੍ਰਹਿਸਤੀ ਸਨ ਤੇ ਆਏ ਗਏ ਮੁਸਾਫ਼ਰ ਤੇ ਸਤਸੰਗੀਆਂ ਦਾ ਬੜਾ ਆਦਰ ਤੇ ਸਤਿਕਾਰ ਕਰਦੇ ਸਨ। ਇਨ੍ਹਾਂ ਦੇ ਮੇਲੀਆਂ ਦੀ ਆਵਾਜਾਈ ਤੋਂ ਇਨ੍ਹਾਂ ਦੀ ਧਰਮ-ਪਤਨੀ ਕਈ ਵਾਰੀ ਤੰਗ ਆ ਜਾਇਆ ਕਰਦੀ ਸੀ, ਪਰ ਆਪ ਉਸ ਨੂੰ ਸ਼ਾਂਤੀ ਤੇ ਸੇਵਾ ਦਾ ਉਪਦੇਸ਼ ਕਰ ਕੇ ਸ਼ਾਂਤ ਕਰਦੇ ਸਨ। ਇਸੇ ਸੰਬੰਧ ਵਿਚ ਇਨ੍ਹਾਂ ਦੇ ਸੇਵਕ, ਅੰਤਰ ਜਾਮੀ ਦੀ ਸਾਖੀ ਪ੍ਰਸਿੱਧ ਹੈ। ਆਪ ਭੀ ਬਾਕੀ ਭਗਤਾਂ ਵਾਂਗ ਪਹਿਲਾਂ ਬੁੱਤ-ਪੂਜਾ ਕਰਦੇ ਰਹੇ। ਇਸ ਅਵਸਥਾ ਤੋਂ ਪ੍ਰੇਮਾ-ਭਗਤੀ ਨੂੰ ਪੁਜੇ ਤੇ ਹਰ ਰੰਗ ਵਿਚ ਰਚਣਹਾਰ ਨੂੰ ਪਛਾਤਾ ਤੇ ਇਸੇ ਸਿਖਿਆ ਦਾ ਉਪਦੇਸ਼ ਵੀ ਕੀਤਾ।

ਇਕ ਵਾਰੀ ਇਕ ਫ਼ਕੀਰ, ਇਕ ਸੰਨਿਆਸੀ ਤੇ ਇਕ ਜੈ ਚੰਦ ਨਾਮੀ ਬ੍ਰਾਹਮਣ ਚਰਚਾ ਕਰਦੇ ਆਪ ਪਾਸ ਆਏ ਤਾਂ ਆਪ ਨੇ ਸਭ ਨੂੰ ਭਰਮਾਂ ਵਿਚ ਪਿਆ ਵੇਖ, ਸਭ ਨੂੰ ਉਪਦੇਸ਼ ਕੀਤਾ ਤੇ ਜੈ ਚੰਦ ਨੂੰ ਖ਼ਾਸ ਤੌਰ ਤੇ ਆਖਿਆ, "ਭਰਮੇ ਭੂਲੀ ਰੇ ਜੈ ਚੰਦਾ॥ ਨਹੀ ਨਹੀ ਚੀਨਿਆ ਪਰਮਾ ਨੰਦਾ॥" (ਗੂਜਰੀ ਸ੍ਰੀ ਤ੍ਰਿਲੋਚਨ ਜੀਉ, ਪੰਨਾ ੫੨੫-੨੬) ਤੇ ਇਉਂ ਇਨ੍ਹਾਂ ਦਾ ਭਰਮ ਕੱਟ ਕੇ ਇਕ ਅਕਾਲ ਪੁਰਖ ਦੀ ਭਗਤੀ ਵੱਲ ਲਾਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਦੇ ੪ ਸ਼ਬਦ ਸਿਰੀ ਰਾਗ, ਗੂਜਰੀ ਤੇ ਧਨਾਸਰੀ ਵਿਚ ਹਨ।

## ਪਰਮਾ ਨੰਦ ਜੀ

ਪਰਮਾ ਨੰਦ ਜੀ ਸੂਬਾ ਬੰਬਈ, ਜ਼ਿਲਾ ਸ਼ੋਲਾਪੁਰ ਦੇ ਪਿੰਡ ਬਾਰਸੀ ਵਿਚ ੧੩੯੯ ਈ: ਵਿਚ ਜਨਮੇ। ਇਹ ਬਾਲ ਅਵਸਥਾ ਤੋਂ ਹੀ ਤਕੜੇ ਗਵੱਈਏ ਤੇ ਕਵੀ ਸਨ। ਆਪ ਕ੍ਰਿਸ਼ਨ ਜੀ ਦੇ ਅਨਿੰਨ ਭਗਤ ਸਨ। ਆਪ ਦੀ ਰਚਿਤ ਬਾਣੀ ਵਿਚ ਪ੍ਰੇਮਾ-ਭਗਤੀ 'ਤੇ ਖ਼ਾਸ ਜ਼ੋਰ ਹੈ। ਆਖਿਆ ਜਾਂਦਾ ਹੈ ਕਿ ਆਪ ਕਦੀ ਕਦੀ ਦਿਨ ਵਿਚ ਸੱਤ ਸੌ ਵਾਰੀ ਰੱਬ ਅੱਗੇ ਡੰਡੌਤ ਕਰਿਆ ਕਰਦੇ ਸਨ। ਆਪ ਆਪਣੇ ਆਪ ਨੂੰ ਸਾਰੰਗ ਜਾਂ ਚਾਤ੍ਰਿਕ ਆਖਦੇ ਸਨ ਤੇ ਇਸ ਪਦ ਦੁਆਰਾ ਆਪਣੇ ਰੱਬੀ ਪਿਆਰ ਦਾ ਤਅੱਲਕ ਦੱਸਦੇ ਸਨ। ਇਨ੍ਹਾਂ ਦੀ ਸਾਰੀ ਰਚਨਾ ਦਾ ਵੇਰਵਾ 'ਅਸ਼ਟਤਛਪ' ਵਿਚ ਦਿਤਾ ਹੋਇਆ ਹੈ। ਆਪ ਵੀ ਵਿਸ਼ਨੂੰ ਮਤ ਦੇ ਉਪਾਸ਼ਕ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਦਾ ਇਕੋ ਹੀ ਸ਼ਬਦ, ਰਾਗ ਬਸੰਤ ਵਿਚ ਹੈ। ਆਪ ਪਵਿੱਤਰ, ਸਾਦਾ ਤੇ ਰੱਬੀ ਸਿਮਰਨ ਵਾਲਾ ਜੀਵਨ ਬਤੀਤ ਕਰਨ ਦਾ ਪ੍ਰਚਾਰ ਕਰਦੇ ਰਹੇ।

## ਸਧਨਾ ਜੀ

ਸਧਨਾ ਜੀ ਨੇ ੧੧੮੦ ਈ: ਵਿਚ ਪਿੰਡ ਸਹਿਵਾਨ (ਸਿੰਧ) ਵਿਚ ਜਨਮ ਲਿਆ। ਇਨ੍ਹਾਂ ਦੇ ਮਾਤਾ ਪਿਤਾ ਮੁਸਲਮਾਨ ਸਨ। ਆਪ ਕਸਾਈਆਂ ਦਾ ਕੰਮ ਕਰਦੇ ਸਨ, ਤੇ ਸ਼ੁਰੂ

ਵਿਚ ਸਾਲਗਰਾਮ ਦੀ ਪੂਜਾ ਕਰਦੇ ਸਨ ਅਤੇ ਇਸੇ ਨਾਲ ਮਾਸ ਤੋਲ ਕੇ ਵੇਚਿਆ ਕਰਦੇ ਸਨ। ਆਖਿਆ ਜਾਂਦਾ ਹੈ ਕਿ ਇਕ ਸਾਧ ਨੇ ਇਨ੍ਹਾਂ ਤੇ ਗੁੱਸੇ ਹੋ ਕੇ ਇਨ੍ਹਾਂ ਪਾਸੋਂ ਸਾਲਗਰਾਮ ਖੋਹ ਲੀਤਾ ਤੇ ਪੰਜ ਅੰਮ੍ਰਿਤ—ਦੁਧ, ਦਹੀਂ, ਘੀ, ਸ਼ਹਿਦ ਤੇ ਗੰਗਾ ਜਲ—ਨਾਲ ਇਸ ਦਾ ਇਸ਼ਨਾਨ ਕਰਾ ਪੂਜਾ ਕੀਤੀ, ਪਰ ਸਾਲਗਰਾਮ ਪ੍ਰਸੰਨ ਨਾ ਹੁੰਦਾ ਦਿੱਸੇ। ਸਾਧ ਨੇ ਸਾਲਗਰਾਮ ਸਧਨਾ ਜੀ ਨੂੰ ਵਾਪਸ ਕਰ ਦਿਤਾ ਤੇ ਸਾਰੀ ਵਿਥਿਆ ਦੱਸੀ। ਸਧਨੇ ਉਤੇ ਇਸਦਾ ਬੜਾ ਅਸਰ ਹੋਇਆ ਤੇ ਇਨ੍ਹਾਂ ਨੇ ਘਰ ਬਾਹਰ ਛੱਡ ਦਿਤਾ ਤੇ ਵੈਰਾਗ ਵਿਚ ਆ ਕੇ ਬਾਹਰ ਨਿਕਲ ਗਏ। ਇਸੇ ਦਸ਼ਾ ਵਿਚ ਭਿਖਿਆ ਮੰਗਦੇ ਆਪ ਇਕ ਕੁਲਹਿਣੀ ਤੀਵੀਂ ਦੇ ਵੱਸ ਪੈ ਗਏ। ਉਸ ਦੇ ਥਾਪੇ ਦੋਸ਼ ਨੂੰ, ਆਪਣੇ ਉਪਰ, ਆਪਣੇ ਮਾਲਕ ਦੀ ਰਜ਼ਾ ਸਮਝ ਕੇ ਮੰਨਿਆ ਤੇ ਹੱਥ ਵੱਢਵਾਏ, ਪਰ ਵਾਹਿਗੁਰੂ ਨੇ ਆਪਣੀ ਮੇਹਰ ਨਾਲ ਇਨ੍ਹਾਂ ਨੂੰ ਚੰਗਾ ਭਲਾ ਕਰ ਦਿਤਾ। ਆਪ ਇਕ ਵਾਰੀ ਸਮੇਂ ਦੇ ਹਾਕਮ ਦੇ ਗੁੱਸੇ ਦਾ ਕਾਰਨ ਭੀ ਬਣੇ। ਆਪ ਜਨਮ ਕਰਕੇ ਭਾਵੇਂ ਨੀਚ ਸਨ, ਪਰ ਰੱਬੀ ਪਿਆਰ ਦਾ ਸਦਕਾ ਸਤਿਕਾਰ ਯੋਗ ਬਣੇ ਤੇ ਲੋਕਾਂ ਨੂੰ ਸਿਖਿਆ ਤੇ ਉਪਦੇਸ਼ ਦੇਂਦੇ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਦਾ ਇਕੋ ਸ਼ਬਦ ਰਾਗ ਬਿਲਾਵਲ ਵਿਚ ਹੈ। ਇਨ੍ਹਾਂ ਦਾ ਮੰਦਰ ਸਰਹੰਦ (ਪੰਜਾਬ) ਵਿਚ ਹੈ।

## ਬੇਣੀ ਜੀ

ਬੇਣੀ ਜੀ ਸੰਬੰਧੀ ਇੰਨਾ ਹੀ ਪਤਾ ਲਗਦਾ ਹੈ ਕਿ ਆਪ ਬਾਕੀ ਭਗਤਾਂ ਤੋਂ ਕਾਫ਼ੀ ਚਿਰ ਪਹਿਲਾਂ ਹੋਏ ਹਨ। ਆਪ ਨੇ ਆਪਣੇ ਸ਼ਬਦਾਂ ਵਿਚ, ਇਸ ਗੱਲ 'ਤੇ ਖ਼ਾਸ ਜ਼ੋਰ ਦਿੱਤਾ ਹੈ ਕਿ ਜੀਵ ਨੂੰ ਜਨਮ ਤੋਂ ਹੀ ਪਾਪਾਂ ਤੋਂ ਬਚਣ ਦਾ ਜਤਨ ਕਰਨਾ ਚਾਹੀਦਾ ਹੈ। ਆਪ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਰੀ ਰਾਗ, ਰਾਮਕਲੀ ਤੇ ਪ੍ਰਭਾਤੀ ਵਿਚ ਹਨ। ਆਪ ਹਠ-ਯੋਗ ਵੱਲ ਕਾਫ਼ੀ ਰੁਚੀ ਰੱਖਦੇ ਸਨ।

## ਰਾਮਾ ਨੰਦ ਜੀ

ਰਾਮਾ ਨੰਦ ਜੀ, ਰਾਮਾਨੁਜ ਜੀ ਦੀ ਗੱਦੀ 'ਤੇ ਚੌਥੇ ਮਹੰਤ ਸਨ। ਆਪ ਜਨਮ ਦੇ ਗੌੜ ਬ੍ਰਾਹਮਣ ਸਨ ਤੇ ਮੇਲ ਕੋਟ ਵਿਚ ਇਨ੍ਹਾਂ ਦਾ ਜਨਮ ਸੰਮਤ ੧੪੨੩ ਕਾਨਯਕੁਬਜ ਬ੍ਰਾਹਮਣ ਭੂਰਕਿਰਮਾ ਦੇ ਘਰ ਸੁਸ਼ੀਲਾ ਦੇ ਉਦਰ ਤੋਂ ਹੋਇਆ। ਮਾਤਾ ਪਿਤਾ ਨੇ ਇਨ੍ਹਾਂ ਦਾ ਨਾਮ ਰਾਮ ਦੱਤ ਰਖਿਆ, ਰਾਮਾਨੁਜ ਦੀ ਸੰਪ੍ਰਦਾਇ ਦੇ ਪ੍ਰਸਿੱਧ ਪ੍ਰਚਾਰਕ ਰਾਘਵਾ ਨੰਦ ਦਾ ਚੇਲਾ ਬਣ ਰਾਮਾ ਨੰਦ ਨਾਮ ਮਸ਼ਹੂਰ ਹੋਇਆ। ਆਪ ਦੇ ਗੁਰੂ ਰਾਮਾਨੁਜ ਜੀ ਵਿਸ਼ਨੂੰ ਮਤ ਦੇ ਉਪਾਸ਼ਕ ਸਨ ਤੇ ਉਨ੍ਹਾਂ ਨੇ ਆਪਣੀ ਵਿਦਵਤਾ ਨਾਲ ਇਸ ਮਤ ਦਾ ਪ੍ਰਚਾਰ ਦੱਖਣ ਵਿਚ ਕੀਤਾ, ਜਿਥੇ ਪਹਿਲਾਂ ਸ਼ਿਵ ਮਤ ਦਾ ਜ਼ੋਰ ਸੀ। ਇਨ੍ਹਾਂ ਨੇ ਆਪਣੇ ਪ੍ਰਚਾਰ ਨਾਲ ਜੈਨ ਮਤ ਤੇ ਬੁਧ ਮਤ ਨੂੰ ਭੀ ਕਾਫ਼ੀ ਨੁਕਸਾਨ ਪਹੁੰਚਾਇਆ। ਵਿਸ਼ਨੂੰ ਮਤ ਵਾਲੇ ਵਿਸ਼ਨੂੰ ਤੇ ਲੱਛਮੀ ਦੀ ਪੂਜਾ ਕਰਦੇ ਹਨ। ਇਹ ਰਸੋਈ ਦੇ ਤਿਆਰ ਕਰਨ ਤੇ ਖਾਣ ਵਿਚ ਬੜਾ ਹੀ ਸੁੱਚਮ ਤੇ ਪ੍ਰਹੇਜ਼ ਕਰਦੇ ਹਨ ਤੇ ਕਿਸੇ ਦੇ ਸਾਹਮਣੇ ਨਹੀਂ ਖਾਂਦੇ। ਮੱਥੇ ਤੇ ਤ੍ਰੈਸੂਲ ਦਾ ਨਿਸ਼ਾਨ ਰਖਦੇ ਹਨ ਤੇ ਭਾਵ ਇਹ ਦੱਸਦੇ ਹਨ ਕਿ ਇਉਂ ਮਨ, ਬਚਨ ਤੇ ਸਰੀਰ ਨੂੰ ਕਾਬੂ ਰੱਖਣਾ ਹੈ।

ਰਾਮਾ ਨੰਦ ਜੀ ਵੀ ਪਹਿਲਾਂ ਤਾਂ ਵੈਸ਼ਨੋ ਮਤ ਦੀ ਦੱਸੀ ਰਹਿਣੀ ਬਹਿਣੀ ਵਿਚ

ਪੱਕੇ ਸਨ, ਪਰ ਉਨ੍ਹਾਂ ਉਤੇ ਰਾਘਵਾ ਨੰਦ ਜੀ ਦਾ ਕਾਫ਼ੀ ਅਸਰ ਹੋਇਆ। ਇਹ ਸੱਜਣ ਭੀ ਉਂਞ ਤਾਂ ਰਾਮਾ ਨੰਦ ਦੇ ਹੀ ਚੇਲੇ ਸਨ, ਪਰ ਆਜ਼ਾਦ ਖ਼ਿਆਲ ਦੇ ਸਨ। ਰਾਮਾ ਨੰਦ ਜੀ ਨੇ ਜਦ ਬਨਾਰਸ ਆਦਿਕ ਇਲਾਕੇ ਦਾ ਦੌਰਾ ਕੀਤਾ ਤੇ ਮੁਸਲਮਾਨੀ ਰਸਮੋ-ਰਿਵਾਜ ਤੋਂ ਵਾਕਫ਼ੀਅਤ ਹਾਸਲ ਕੀਤੀ ਤਦ ਉਨ੍ਹਾਂ ਦੀ ਆਜ਼ਾਦ-ਖ਼ਿਆਲੀ ਵਿਚ ਹੋਰ ਭੀ ਤਬਦੀਲੀ ਹੋਈ। ਆਪ ਨੇ ਇਸ ਲਈ ਆਪਣੇ ਖ਼ਿਆਲਾਤ ਦਾ ਖੁੱਲ੍ਹਾ ਪ੍ਰਚਾਰ ਕੀਤਾ ਤੇ ਵਿਸ਼ਨੂੰ ਮਤ ਦੀਆਂ ਕਈ ਪਾਬੰਦੀਆਂ ਨੂੰ ਤੋੜ ਦਿਤਾ। ਉਨ੍ਹਾਂ ਨੇ ਜਾਤ ਪਾਤ ਦੇ ਬਰਖ਼ਿਲਾਫ਼ ਭੀ ਅਵਾਜ਼ ਉਠਾਈ। ਇਹ ਭੀ ਪ੍ਰਚਾਰ ਕੀਤਾ ਕਿ ਜਿਹੜੇ ਮਨੁੱਖ ਉਨ੍ਹਾਂ ਦੇ ਮਤ ਨੂੰ ਮੰਨਦੇ ਹਨ, ਭਾਵੇਂ ਕਿਸੇ ਜਾਤ ਦੇ ਹੋਣ, ਉਹ ਸਭ ਰਲ ਕੇ ਖਾ-ਪੀ ਸਕਦੇ ਹਨ ਤੇ ਉਹ ਸਾਰੇ ਭਰਾ ਹਨ। ਮਨੁੱਖਾਂ ਨੂੰ ਇਕ ਦੂਜੇ ਦਾ ਭਰਾ ਸਮਝਣ ਤੇ ਇੱਕੋ ਰੱਬ ਦੇ ਪੁੱਤਰ ਖ਼ਿਆਲ ਕਰਨ ਦਾ ਉਪਦੇਸ਼ ਦੇ ਕੇ ਇਨ੍ਹਾਂ ਨੇ ਹਿੰਦੂ ਧਰਮ ਵਿਚ ਕਾਫ਼ੀ ਤਬਦੀਲੀ ਪੈਦਾ ਕਰਨ ਦਾ ਸਾਧਨ ਕੀਤਾ। ਆਪ ਦੇ ਉੱਘੇ ਉੱਘੇ ਸ਼ਾਗਿਰਦਾਂ ਵਿਚੋਂ ਪੀਪਾ, ਸੈਨ, ਧੰਨਾ, ਰਵਿਦਾਸ, ਕਬੀਰ, ਅਨੰਤ ਨੰਦ, ਭਵਾ ਨੰਦ ਆਦਿਕ ਦੱਸੇ ਜਾਂਦੇ ਹਨ।

ਬੈਰਾਗੀ ਮਤ ਦੇ ਭੀ ਰਾਮਾ ਨੰਦ ਜੀ ਹੀ ਬਾਨੀ ਮੰਨੇ ਜਾਂਦੇ ਹਨ। ਬੈਰਾਗੀਆਂ ਦੀ ਇਕ ਸ਼੍ਰੇਣੀ 'ਨਾਰਾਸ' ਵਿਰੱਕਤ ਰਹਿੰਦੀ ਹੈ। ਪਰ ਦੂਜੀ ਸ਼੍ਰੇਣੀ 'ਸਮਜਾ ਯੱਗੀ' ਵਿਆਹ ਕਰਦੇ ਹਨ ਤੇ ਗ੍ਰਹਿਸਤੀ ਹਨ। ਇਹ ਦੋਵੇਂ ਸ਼੍ਰੇਣੀਆਂ ਆਪਸ ਵਿਚ ਖਾਂਦੀਆਂ ਪੀਂਦੀਆਂ ਹਨ। ਭਾਵੇਂ ਆਪ ਜਨਮ ਦੇ ਗੌੜ ਬ੍ਰਾਹਮਣ ਸਨ, ਪਰ ਆਪ ਨੇ ਸਤਿਗੁਰਾਂ ਦੇ ਆਸ਼ੇ ਅਨੁਕੂਲ ਪ੍ਰਚਾਰ ਕੀਤਾ ਹੈ। ਆਪ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇੱਕੋ ਸ਼ਬਦ ਰਾਗ ਬਸੰਤ ਵਿਚ ਹੈ। ਆਪ ਰੱਬ ਨੂੰ ਹਿਰਦੇ ਅੰਦਰ ਹੀ ਦੱਸਦੇ ਸਨ। ਇਹਨਾਂ ਨੇ ਆਪਣੀ ਪਿਛਲੀ ਅਵਸਥਾ ਵਿਚ ਇਕੋ ਅਕਾਲ ਪੁਰਖ ਦੀ ਉਪਾਸ਼ਨਾ ਦਾ ਉਪਦੇਸ਼ ਕੀਤਾ।

## ਧੰਨਾ ਜੀ

ਕਿਹਾ ਜਾਂਦਾ ਹੈ ਕਿ ਧੰਨਾ ਜੱਟ ਨੇ ੧੪੧੬ ਈ: ਨੂੰ ਧੂਆਨ ਪਿੰਡ ਵਿਚ—ਜੋ ਟਾਂਕ ਵਿਚ ਹੈ—ਜਨਮ ਲਿਆ। ਬਾਲ ਅਵਸਥਾ ਵਿਚ ਆਪ ਨੇ ਇਕ ਬ੍ਰਾਹਮਣ ਦੀ ਸਿਖਿਆ 'ਤੇ ਬੁੱਤ-ਪੂਜਾ ਸ਼ੁਰੂ ਕੀਤੀ ਤੇ ਇਸ ਵਿਚ ਇੰਨੇ ਮਸਤ ਹੋਏ ਕਿ ਬੁੱਤ ਦੇ ਭੋਜਨ ਨਾ ਛਕਣ ਤੇ ਆਪ ਨੇ ਭੀ ਖਾਣਾ ਪੀਣਾ, ਇਹ ਸਮਝ ਕੇ ਕਿ ਮੇਰਾ ਦੇਵ ਇਸ਼ਟ ਮੇਰੇ ਤੇ ਪ੍ਰਸੰਨ ਨਹੀਂ, ਛੱਡ ਦਿਤਾ, ਤੇ ਫਿਰ ਉਸੇ ਬ੍ਰਾਹਮਣ ਦੇ ਸਮਝਾਉਣ ਤੇ ਭੋਜਨ ਛਕਿਆ। ਫਿਰ ਆਪ ਦਾ ਰਾਮਾ ਨੰਦ ਜੀ ਨਾਲ ਬਨਾਰਸ ਵਿਚ ਮੇਲ ਜੋਲ ਹੋਇਆ। ਆਪ ਵਾਹੀ ਕਰਦੇ ਸਨ ਤੇ ਭਲੇ ਪੁਰਸ਼ਾਂ ਦੀ ਬੜੀ ਸੇਵਾ ਕਰਦੇ ਸਨ। ਬਾਕੀ ਭਗਤਾਂ ਵਾਂਗ ਆਪ ਭੀ ਅੰਤ ਨੂੰ ਇਕੋ ਰੱਬ ਦੇ ਉਪਾਸ਼ਕ ਹੋ ਗਏ।

ਆਪ ਦੇ ਰਚਿਤ ਚਾਰ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਆਸਾ ਤੇ ਧਨਾਸਰੀ ਵਿਚ ਹਨ।

## ਪੀਪਾ ਜੀ

ਪੀਪਾ ਜੀ ਗਗਰੌਨ ਦੇ ਰਾਜਾ ਸਨ। ਆਪ ਦਾ ਜਨਮ ਸੰਮਤ ੧੪੯੩ ਵਿਚ ਹੋਇਆ।

ਇਹ ਸ਼ੁਰੂ ਵਿਚ ਦੁਰਗਾ ਦੇ ਉਪਾਸ਼ਕ ਸਨ ਤੇ ਫ਼ਕੀਰਾਂ ਤੇ ਗਰੀਬਾਂ ਦੀ ਖ਼ਾਸ ਤੌਰ ਤੇ ਬੜੀ ਸੇਵਾ ਕਰਦੇ ਸਨ। ਆਪ ਨੂੰ ਸੱਚ ਦੀ ਤਲਾਸ਼ ਵਿਚ ਰਾਮਾ ਨੰਦ ਜੀ ਦਾ ਪਤਾ ਲੱਗਾ ਤੇ ਉਨ੍ਹਾਂ ਨੂੰ ਮਿਲਣ ਵਾਸਤੇ ਬਨਾਰਸ ਆਏ। ਰਾਮਾ ਨੰਦ ਜੀ ਨੇ ਇਹ ਆਖ ਕੇ ਕਿ ਰਾਜਿਆਂ ਦਾ ਤੇ ਫ਼ਕੀਰਾਂ ਦਾ ਕੋਈ ਮੇਲ ਨਹੀਂ, ਮਿਲਣ ਤੋਂ ਨਾਂਹ ਕਰ ਦਿੱਤੀ। ਇਸ ਤੇ ਪੀਪਾ ਜੀ ਨੇ ਰਾਜ-ਪਾਟ ਦਾ ਤਿਆਗ ਕਰ ਦਿੱਤਾ ਤੇ ਫ਼ਕੀਰੀ ਦਸ਼ਾ ਵਿਚ ਨਿਰਮਾਣ ਹੋ ਕੇ ਮੁੜ ਰਾਮਾ ਨੰਦ ਜੀ ਪਾਸ ਆਏ। ਇਸ ਵਾਰੀ ਰਾਮਾ ਨੰਦ ਜੀ ਨੇ ਬੜਾ ਸਤਿਕਾਰ ਕੀਤਾ। ਪੀਪਾ ਜੀ ਕੁਝ ਸਮਾਂ ਬਤੀਤ ਹੋਣ 'ਤੇ ਮੁੜ ਆਪਣੀ ਰਾਜਧਾਨੀ ਵਿਚ ਚਲੇ ਗਏ ਤੇ ਰਾਮਾ ਨੰਦ ਜੀ ਪਾਸੋਂ ਭੀ ਇਕਰਾਰ ਲੈ ਗਏ ਕਿ ਉਹ ਉਸਦੀ ਰਾਜਧਾਨੀ ਵਿਚ ਜ਼ਰੂਰ ਚਰਨ ਪਾਣਗੇ। ਜਦ ਰਾਮਾ ਨੰਦ ਜੀ ਪੀਪਾ ਜੀ ਪਾਸ ਪੁੱਜੇ, ਤਦ ਇਸ ਦੀ ਬੀਰਤਾ, ਉਦਾਰਤਾ, ਪ੍ਰੇਮ-ਭਗਤੀ ਤੇ ਇਨਸਾਫ਼ ਦਾ ਰੰਗ ਢੰਗ ਵੇਖ ਬੜੇ ਪ੍ਰਸੰਨ ਹੋਏ। ਜਦ ਰਾਮਾ ਨੰਦ ਜੀ ਦਵਾਰਕਾ ਦੀ ਯਾਤਰਾ ਲਈ ਤਿਆਰ ਹੋਏ ਤਾਂ ਪੀਪਾ ਜੀ, ਸਣੇ ਆਪਣੀ ਰਾਣੀ 'ਸੀਤਾ' ਦੇ, ਫ਼ਕੀਰੀ ਲਿਬਾਸ ਵਿਚ ਉਨ੍ਹਾਂ ਦੇ ਨਾਲ ਚਲੇ ਗਏ। ਬਾਕੀ ਆਯੂ ਦਾ ਬਾਹਲਾ ਹਿੱਸਾ ਇਸ ਜੋੜੀ ਨੇ ਪ੍ਰਚਾਰ ਵਿਚ ਹੀ ਬਤੀਤ ਕੀਤਾ। ਇਸ ਯਾਤਰਾ ਵਿਚ 'ਸੀਤਾ' ਦੇ ਸਾਥ ਹੋਣ ਨੇ ਕਈ ਔਕੜਾਂ ਵਿਚ ਆਪ ਨੂੰ ਪਾਇਆ, ਪਰ ਰੱਬੀ ਮੇਹਰ ਦਾ ਸਦਕਾ ਆਪ ਹਰ ਔਕੜ ਵਿਚੋਂ ਵਾਲ ਵਾਲ ਬਚ ਜਾਂਦੇ ਰਹੇ। ਬਿਦਰ ਜੀ ਤੇ ਉਨ੍ਹਾਂ ਦੀ ਧਰਮ ਪਤਨੀ ਨਾਲ, ਪੀਪਾ ਜੀ ਤੇ ਸੀਤਾ ਜੀ ਦਾ ਮੇਲ ਭੀ ਬੜਾ ਸਿੱਖਿਆ ਭਰਿਆ ਹੈ ਤੇ ਰੱਬੀ ਸਿਦਕ ਤੇ ਸੇਵਾ ਦਾ ਨਮੂਨਾ ਹੈ। ਆਪ ਰਾਜਾ ਹੁੰਦੇ ਹੋਏ ਭਗਤ ਸਨ, ਇਸ ਲਈ ਮਨੁੱਖ-ਮਾਤਰ ਦੇ ਭਲੇ ਦਾ ਬੜਾ ਸਾਧਨ ਬਣੇ ਰਹੇ। ਆਪ ਦਾ ਜੀਵਨ ਲੋਕਾਂ ਲਈ ਅਮੋਲਕ ਸੀ। ਆਪ ਹਰ ਇਕ ਨੂੰ, ਜੋ ਰੱਬ ਦਾ ਪਿਆਰਾ ਹੋਵੇ, ਆਪਣਾ ਸਤਸੰਗੀ ਤੇ ਭਰਾ ਸਮਝਦੇ ਸਨ ਤੇ ਇਸੇ ਭਾਵ ਵਿਚ ਕਈ ਦੁਖੀਆਂ ਤੇ ਅਪਰਾਧੀਆਂ ਦੀ ਸਹਾਇਤਾ ਕਰਦੇ ਰਹੇ। ਆਪ ਆਪਣੀ ਪਿਛਲੀ ਅਵਸਥਾ ਵਿਚ ਇਕ ਰੱਬ ਦੀ ਅਰਾਧਨਾ ਦਾ ਉਪਦੇਸ਼ ਕਰਦੇ ਰਹੇ। ਆਪ ਦਾ ਰਚਿਤ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਧਨਾਸਰੀ ਵਿਚ ਹੈ।

## ਸੈਣ ਜੀ

ਸੈਣ ਜੀ ਨਾਈ ਸਨ, ਇਹ ਸੰਮਤ ੧੪੫੭ ਵਿਚ ਇਕ ਨਾਈ ਦੇ ਘਰ, ਪਿੰਡ ਬਾਧੂ ਗੜ੍ਹ ਵਿਚ ਜਨਮੇ। ਇਹ ਰੀਵਾ ਰਿਆਸਤ ਦੇ ਰਾਜਾ 'ਰਾਜਾ ਰਾਮ' ਦੇ ਨਾਈ ਸਨ ਤੇ ਉਨ੍ਹਾਂ ਦੀ ਸੇਵਾ ਵਿਚ ਹੀ ਬਾਹਲਾ ਸਮਾਂ ਬਤੀਤ ਕਰਦੇ ਸਨ। ਉਸ ਸਮੇਂ ਦੇ ਪ੍ਰਭਾਵ ਅਨੁਸਾਰ ਆਪ ਸਾਧਾਂ ਤੇ ਸੰਤਾਂ ਦੇ ਮੇਲੀ ਭੀ ਸਨ। ਇਸੇ ਸੰਬੰਧ ਵਿਚ ਆਪ ਦਾ ਮੇਲ ਰਾਮਾ ਨੰਦ ਜੀ ਨਾਲ ਹੋ ਗਿਆ ਤੇ ਆਪ ਉਨ੍ਹਾਂ ਦੀ ਦੱਸੀ ਸਿੱਖਿਆ ਅਨੁਸਾਰ ਆਪਣਾ ਜੀਵਨ ਬਤੀਤ ਕਰਨ ਲੱਗ ਪਏ। ਇਸ ਨਵੀਂ ਰੰਗਤ ਤੇ ਪ੍ਰੇਮਾ-ਭਗਤੀ ਦਾ ਇਨ੍ਹਾਂ 'ਤੇ ਇਥੇ ਤਾਈਂ ਅਸਰ ਹੋਇਆ ਕਿ ਰਾਜਾ ਨੇ ਵੀ ਇਨ੍ਹਾਂ ਨੂੰ ਆਪਣਾ ਗੁਰੂ ਧਾਰਨ ਕਰ ਲਿਆ। ਇਉਂ ਆਪ ਦੂਜਿਆਂ ਦੇ ਭਲੇ ਦਾ ਭੀ ਵਿਸ਼ੇਸ਼ ਕਰਕੇ ਕਾਰਨ ਬਣੇ ਤੇ ਕਈਆਂ ਨੂੰ ਅਕਾਲ ਪੁਰਖ ਦੀ ਅਰਾਧਨਾ ਵੱਲ ਪ੍ਰੇਰਿਆ। ਆਪ ਦਾ ਰਚਿਤ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਧਨਾਸਰੀ ਵਿਚ ਹੈ।

## ਕਬੀਰ ਜੀ, ਲੋਈ, ਧਨੀਆ, ਰਾਮ ਜਨੀਆ, ਕਮਾਲ, ਮੁਕੰਦ

ਕਬੀਰ ਜੀ ਨੇ ਸੰਮਤ ੧੪੫੫ ਜੇਠ ਸੁਦੀ ਪੂਰਨਮਾਸ਼ੀ ਨੂੰ ਬਨਾਰਸ ਤੋਂ ਥੋੜੇ ਫ਼ਾਸਲੇ ਤੇ–ਜਿੱਥੇ ਅੱਜ-ਕੱਲ੍ਹ ਲੈਹਰਾ ਤਲਾਓ ਹੈ–ਨੀਰੂ ਤੇ ਨੀਮਾ ਦੇ ਘਰ ਜਨਮ ਲਿਆ। ਇਨ੍ਹਾਂ ਦੇ ਮਾਤਾ ਪਿਤਾ ਮੁਸਲਮਾਨ ਤੇ ਜੁਲਾਹੇ ਸਨ। ਆਪ ਨੇ ਭੀ ਆਪਣੇ ਜੀਵਨ ਦਾ ਨਿਰਬਾਹ ਇਸੇ ਕੰਮ ਤੇ ਰੱਖਿਆ। ਆਪ ਦੀ ਧਰਮ ਪਤਨੀ ਦਾ ਨਾਮ ਲੋਈ ਸੀ। ਇਸ ਨੂੰ ਭਗਤੀ ਭਾਵ ਵਾਲੀ ਵੇਖ ਕੇ ਲੋਕੀ ਰਾਮ-ਜਨੀਆ ਭੀ ਆਖਦੇ ਸਨ।

ਭਗਤ ਮਾਲਾ ਵਿਚ ਦੱਸਿਆ ਜਾਂਦਾ ਹੈ ਕਿ ਇਨ੍ਹਾਂ ਨੂੰ ਇਕ ਬ੍ਰਾਹਮਣੀ ਵਿਧਵਾ ਨੇ ਜਨਮ ਦਿਤਾ। ਇਹ ਕੰਨਿਆ ਜਨਮ ਦੇਣ ਮਗਰੋਂ ਲੈਹਰਾ ਤਲਾਓ ਦੇ ਲਾਗੇ ਇਨ੍ਹਾਂ ਨੂੰ ਛੱਡ ਗਈ। ਨੀਮਾ ਤੇ ਨੀਰੂ ਨੇ ਜਦ ਇਨ੍ਹਾਂ ਨੂੰ ਇਸ ਦਸ਼ਾ ਵਿਚ ਡਿੱਠਾ, ਤਦ ਤਰਸ ਕਰ ਕੇ, ਇਹ ਜੋੜੀ ਇਨ੍ਹਾਂ ਨੂੰ ਆਪਣੇ ਘਰ ਲੈ ਆਈ ਅਤੇ ਆਪਣਾ ਹੀ ਪੁੱਤਰ ਸਮਝ, ਇਨ੍ਹਾਂ ਦੀ ਪਾਲਣਾ ਕਰਨ ਲੱਗ ਪਈ, ਪਰ ਇਹ ਖ਼ਿਆਲ ਗ਼ਲਤ ਜਾਪਦਾ ਹੈ, ਤੇ ਇਉਂ ਮਲੂਮ ਹੁੰਦਾ ਹੈ ਕਿ ਕਬੀਰ ਜੀ ਦੀ ਰੁਚੀ ਹਿੰਦੂ ਫ਼ਿਲਾਸਫ਼ੀ ਵੱਲ ਵੇਖ ਹਿੰਦੂਆਂ ਨੇ ਆਪ ਨੂੰ ਹਿੰਦੂ ਘਰ ਵਿਚ ਜਨਮ ਦੇਣ ਦੀ ਵਿਉਂਤ ਢੂੰਡੀ ਹੈ। ਇਹ ਬਚਪਨ ਤੋਂ ਹੀ ਬੜੇ ਨਿਰਾਲੇ ਤੇ ਉਚੇ ਖ਼ਿਆਲ ਪਰਗਟ ਕਰਦੇ ਸਨ ਤੇ ਆਪਣਾ ਸਮਾਂ ਸਾਧਾਂ ਦੀ ਸੰਗਤ ਵਿਚ ਬਤੀਤ ਕਰਦੇ ਸਨ। ਆਪ ਦਾ ਮੇਲ ਵੀ ਰਾਮਾ ਨੰਦ ਜੀ ਨਾਲ ਹੋਇਆ ਤੇ ਉਨ੍ਹਾਂ ਦੀ ਸਿੱਖਿਆ ਦਾ ਇਨ੍ਹਾਂ ਤੇ ਭੀ ਕਾਫ਼ੀ ਅਸਰ ਪਿਆ। ਆਪ ਭਾਵੇਂ ਜਨਮ ਦੇ ਮੁਸਲਮਾਨ ਸਨ, ਪਰ ਆਪ ਦੀ ਰੁਚੀ ਹਿੰਦੂ ਮਤ ਦੇ ਅਸੂਲਾਂ ਵੱਲ ਸੀ। ਆਪ ਨੇ ਦੋਹਾਂ ਦੀ ਹੱਦ-ਬੰਦੀ ਸ਼ਰ੍ਹਾ, ਸ਼ਰੀਅਤ ਤੇ ਹੋਰ ਰਸਮਾਂ ਦੇ ਬਰਖ਼ਿਲਾਫ਼ ਸਖ਼ਤ ਪ੍ਰਚਾਰ ਕੀਤਾ। ਆਪ ਅਹਿੰਸਾ ਦੇ ਪ੍ਰਚਾਰਕ ਸਨ ਅਤੇ ਪਾਖੰਡ, ਜਾਤ ਪਾਤ, ਉਚਤਾ ਤੇ ਨੀਚਤਾ ਦੇ ਖ਼ਿਆਲਾਂ ਦੇ ਬਰਖ਼ਿਲਾਫ਼ ਸਨ। ਆਪ ਦੀ ਰਚਨਾ ਤੋਂ ਪਤਾ ਲਗਦਾ ਹੈ ਕਿ ਆਪ ਉੱਚ ਦਰਜੇ ਦੇ ਫ਼ਿਲਾਸਫ਼ਰ ਤੇ ਵਿਦਵਾਨ ਸਨ, ਪਰ ਨਾਲ ਹੀ ਹਾਜ਼ਰ-ਜਵਾਬ ਤੇ ਮਖ਼ੌਲੀਏ ਭੀ ਬੜੇ ਸਨ। ਆਪ ਆਏ ਗਏ ਦਾ ਬੜਾ ਸਤਿਕਾਰ ਤੇ ਆਦਰ ਕਰਦੇ ਸਨ, ਤੇ ਕਈ ਵਾਰੀ ਆਪ ਦੀ ਇਸ ਉਦਾਰਤਾ ਤੋਂ ਟੱਬਰ ਦੇ ਜੀਅ ਨਰਾਜ਼ ਹੋ ਜਾਂਦੇ ਸਨ। ਆਪ ਦੀ ਧਰਮ ਪਤਨੀ ਲੋਈ ਜੀ ਆਪ ਦੀ ਸੱਚੀ ਸਾਥਣ ਸੀ। ਆਪ ਨਿਸ਼ਕਾਮ ਸੇਵਾ ਦੇ ਆਸ਼ਕ ਸਨ ਤੇ ਇਕ ਵਾਰੀ ਜਦ ਆਪਣੇ ਪੁੱਤਰ 'ਕਮਾਲ' ਨੂੰ ਇਸ ਦੇ ਉਲਟ ਜਾਂਦੇ ਡਿੱਠਾ ਤਾਂ ਬੜੇ ਗੁੱਸੇ ਹੋਏ।

ਚੂੰਕਿ ਇਹ ਨਿਰਭੈਤਾ ਨਾਲ ਆਪਣੇ ਖ਼ਿਆਲਾਂ ਦਾ ਪ੍ਰਚਾਰ ਕਰਦੇ ਸਨ, ਇਸ ਲਈ ਹਿੰਦੂ ਤੇ ਮੁਸਲਮਾਨ ਦੋਵੇਂ ਇਨ੍ਹਾਂ ਨਾਲ ਈਰਖਾ ਤੇ ਦਵੈਖ ਰੱਖਦੇ ਸਨ, ਪਰ ਆਪ ਸੱਚ ਤੇ ਹੀ ਡਟੇ ਰਹੇ। ਇਨ੍ਹਾਂ ਹਾਲਤਾਂ ਵਿਚ ਆਪ ਸ਼ਾਹ ਸਿਕੰਦਰ ਲੋਦੀ ਦੇ ਗੁੱਸੇ ਦਾ ਸ਼ਿਕਾਰ ਬਣੇ, ਪਰ ਅਕਾਲ ਪੁਰਖ ਨੇ ਆਪ ਦੀ ਸਹਾਇਤਾ ਕੀਤੀ ਤੇ ਅੰਤ ਨੂੰ ਆਪ ਨੇ ਬਾਦਸ਼ਾਹ ਨੂੰ ਉਪਦੇਸ਼ ਦਿੱਤਾ ਕਿ ਨੇਕੀ ਕਰੋ ਤੇ ਇਨਸਾਫ਼ ਨਾਲ ਰਾਜ ਕਰੋ।

ਹਿੰਦੂ ਮਤ ਅਨੁਸਾਰ ਬਨਾਰਸ ਵਿਚ ਸਰੀਰ ਤਿਆਗਣ ਨਾਲ ਸਵਰਗ ਵਿਚ ਜਾਈਦਾ ਹੈ, ਤੇ ਮਗਹਰ ਵਿਚ ਤਿਆਗਣ ਨਾਲ ਨਰਕਾਂ ਵਿਚ। ਪਰ ਕਬੀਰ ਜੀ, ਜਿਨ੍ਹਾਂ ਨੇ ਆਪਣੀ ਤਕਰੀਬਨ ਸਾਰੀ ਆਯੂ ਬਨਾਰਸ ਵਿਚ ਬਤੀਤ ਕੀਤੀ ਸੀ, ਇਸ ਭਰਮ ਨੂੰ ਤੋੜਨ ਲਈ, ਆਖ਼ਰੀ ਦਿਨਾਂ ਵਿਚ ਮਗਹਰ ਚਲੇ ਗਏ ਤੇ ਇਹ ਦੱਸਿਆ ਕਿ ਜਿਥੇ ਰੱਬੀ ਬੰਦੇ ਰਹਿਣ, ਉਹ ਹੀ ਬਨਾਰਸ ਹੈ। ਆਪ ੧੧੯ ਸਾਲ, ਪੰਜ ਮਹੀਨੇ ਤੇ ੨੭ ਦਿਨ ਦੀ

ਆਯੂ ਬਤੀਤ ਕਰ ਕੇ ਚੜ੍ਹਾਈ ਕਰ ਗਏ। ਆਪ ਦਾ ਰਵੀਦਾਸ ਜੀ ਨਾਲ ਭੀ ਬੜਾ ਪ੍ਰੇਮ ਅਤੇ ਹਿਤ ਸੀ ਤੇ ਆਪ ਦੇ ਮਰਨ 'ਤੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਆਪ ਦੀ ਦੇਹ ਸੰਬੰਧੀ ਝਗੜਾ ਹੋਇਆ। ਬਨਾਰਸ ਦਾ ਰਾਜਾ ਵੀਰ ਸਿੰਘ ਬਘੇਲਾ ਸਸਕਾਰ ਕਰਨਾ ਚਾਹੁੰਦਾ ਸੀ ਤੇ ਬਿਜਲੀ ਖ਼ਾਨ ਗੋਰਖਪੁਰ ਦਾ ਨਵਾਬ ਦਫ਼ਨ ਕਰਨਾ। ਅੰਤ ਨੂੰ ਦੋਹਾਂ ਨੇ ਆਪੋ ਆਪਣੇ ਮਤ ਅਨੁਸਾਰ ਸਮਾਧ ਤੇ ਕਬਰ ਬਣਾਈ। ਇਕ ਵਾਰੀ ਕਬੀਰ ਜੀ ਨੂੰ ਤਿਲਕ ਲੱਗਾ ਤੇ ਜਨੇਊ ਪਿਆ ਵੇਖ ਕੇ ਮੁਕੰਦ ਬ੍ਰਾਹਮਣ ਨੇ ਤਰਕ ਕੀਤੀ ਕਿ ਤੁਸੀਂ ਮੁਸਲਮਾਨਾਂ ਦੇ ਘਰ ਜੰਮੇ ਤੇ ਪਲੇ ਹੋ, ਤੁਹਾਨੂੰ ਜਨੇਊ ਪਾਣ ਤੇ ਤਿਲਕ ਲਾਣ ਦਾ ਕੀ ਹੱਕ ਹੈ? ਉਸ ਨੂੰ ਕਬੀਰ ਜੀ ਨੇ ਆਸਾ ਰਾਗ ਵਿਚ ਉਤਰ ਦਿੱਤਾ, "ਭੋਲਿਆ! ਤੇਰੇ ਗਲ ਤਾਂ ਇਕ ਜਨੇਊ ਹੈ ਤੇ ਮੇਰੇ ਘਰ ਹਰ ਵੇਲੇ ਤਾਣੀਆਂ ਹੀ ਤਣੀਆਂ ਜਾਂਦੀਆਂ ਹਨ। ਤੂੰ ਤਾਂ ਗਾਇਤਰੀ ਆਦਿ ਪੜ੍ਹਦਾ ਹੈਂ ਤੇ ਮੇਰੇ ਤਾਂ ਹਿਰਦੇ ਵਿਚ ਹੀ ਰੱਬ ਹੈ। ਤੂੰ ਭਾਵੇਂ ਪੰਡਤ ਹੈਂ ਤੇ ਮੈਂ ਜੁਲਾਹਾ ਹਾਂ, ਪਰ ਤੂੰ ਰਾਜਿਆਂ ਤੇ ਅਮੀਰਾਂ ਪਾਸ ਹੱਥ ਅੱਡੀ ਫਿਰਦਾ ਹੈਂ, ਪਰ ਮੇਰਾ ਭਰੋਸਾ ਤੇ ਵਿਸ਼ਵਾਸ ਰੱਬ ਤੇ ਹੈ।" ਇਉਂ ਉਸ ਨੂੰ ਸਖ਼ਤ ਸ਼ਰਮਿੰਦਾ ਕੀਤਾ ਤੇ ਸੱਚਾ ਉਪਦੇਸ਼ ਦਿਤਾ।

ਧਨੀਆ,ਕਮਾਲ ਦੀ ਵਹੁਟੀ, ਕਬੀਰ ਜੀ ਦੀ ਨੂੰਹ "ਮੇਰੀ ਬਹੁਰੀਆ ਕੋ ਧਨੀਆ ਨਾਉ।" (ਆਸਾ ਕਬੀਰ ਜੀ, ਪੰਨਾ ੪੮੪)

ਆਪ ਦੀ ਰਚਨਾ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੨੧੯ ਸ਼ਬਦ, ੨੪੭ ਸਲੋਕ, ੧ ਬਾਵਨ ਅੱਖਰੀ, ੧ ਪੰਦਰਾ ਥਿਤੀ ਤੇ ਸਤਵਾਰੇ ਹਨ। ਇਹ ਰਾਗ—ਸਿਰੀ ਰਾਗ, ਗਉੜੀ, ਆਸਾ, ਗੂਜਰੀ, ਬਿਹਾਗੜਾ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ, ਸਾਰੰਗ ਤੇ ਪ੍ਰਭਾਤੀ ਵਿਚ ਹਨ। ਸਲੋਕ ਇਸ ਤੋਂ ਅੱਡ ਹਨ। ਆਪ ਦੇ ਉਪਦੇਸ਼ ਦਾ ਬਹੁਤਾ ਹਿੱਸਾ ਉਸੇ ਆਸ਼ੇ ਨੂੰ ਪਰਗਟ ਕਰਦਾ ਹੈ, ਜੋ ਸਤਿਗੁਰਾਂ ਦਾ ਸੀ। ਭਗਤਾਂ ਦੀ ਬਾਣੀ ਵਿਚੋਂ ਆਪ ਦੀ ਬਾਣੀ ਸਭ ਤੋਂ ਵਧੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ।

## ਰਵਿਦਾਸ—ਰਵੀਦਾਸ ਜੀ

ਇਨ੍ਹਾਂ ਦਾ ਜਨਮ ਸੰਮਤ ੧੪੫੬ ਵਿਚ ਮੱਘਰ ਦੇ ਮਹੀਨੇ ਦੱਸਿਆ ਜਾਂਦਾ ਹੈ। ਇਨ੍ਹਾਂ ਦੇ ਪਿਤਾ ਸੰਤੋਖ ਜੀ ਤੇ ਮਾਤਾ ਦਿਆਰੀ ਜੀ ਸਨ ਤੇ ਜਾਤ ਦੇ ਚਮਾਰ ਸਨ। ਰਵਿਦਾਸ ਜੀ ਕਬੀਰ ਜੀ ਦੇ ਸਤਸੰਗੀਆਂ ਵਿਚੋਂ ਸਨ। ਇਨ੍ਹਾਂ 'ਤੇ ਭੀ ਰਾਮਾ ਨੰਦ ਜੀ ਦੇ ਉਪਦੇਸ਼ ਦਾ ਕਾਫ਼ੀ ਅਸਰ ਹੋਇਆ। ਇਹ ਚਮਾਰਾਂ ਦਾ ਕੰਮ ਕਰਦੇ ਸਨ। ਭਾਵੇਂ ਆਪ ਦੇ ਮਾਤਾ ਪਿਤਾ ਘਰੋਂ ਸੁਖਾਲੇ ਸਨ, ਪਰ ਰਵੀਦਾਸ ਜੀ ਹਰ ਇਕ ਚੀਜ਼, ਜੋ ਵੀ ਹੱਥ ਆਉਂਦੀ ਸੀ, ਸਾਧਾਂ ਦੀ ਭੇਟ ਕਰ ਆਉਂਦੇ ਸਨ; ਇਸ ਲਈ ਸ਼ਾਦੀ ਹੋਣ ਤੇ ਮਾਪਿਆਂ ਵਲੋਂ ਇਨ੍ਹਾਂ ਨੂੰ ਜਵਾਬ ਮਿਲ ਗਿਆ ਤੇ ਜੁੱਤੀਆਂ ਗੰਢ ਕੇ ਹੀ ਗੁਜ਼ਾਰਾ ਕਰਦੇ ਰਹੇ। ਆਪ ਬੜੇ ਤਿਆਗੀ ਸਨ। ਪੰਡਤ ਲੋਕ ਆਪ ਦੀ ਸ਼ੋਭਾ ਨੂੰ ਨਾ ਸਹਾਰ ਕੇ ਬੜੀ ਈਰਖਾ ਕਰਦੇ ਸਨ, ਪਰ ਜਦ ਚਤੌੜ ਦੀ ਰਾਣੀ ਝਾਲਾਂ, ਆਪ ਦੀ ਸੇਵਕ ਬਣ ਗਈ ਤਾਂ ਆਪ ਦਾ ਮਾਣ ਤੇ ਪ੍ਰਤਾਪ ਕਾਫ਼ੀ ਵਧ ਗਿਆ। ਆਪ ਚਤੌੜ ਭੀ ਰਾਣੀ ਦੇ ਸੱਦੇ ਤੇ ਗਏ ਅਤੇ ਪੰਡਤਾਂ ਦੇ ਜਨਮ ਤੇ ਜਾਤ ਦੇ ਅਭਿਮਾਨ ਨੂੰ ਭੰਗ ਕੀਤਾ। ਆਪ ਭਾਵੇਂ ਸ਼ੁਰੂ ਤੋਂ ਚਮੜੇ ਦਾ ਬੁੱਤ ਬਣਾ ਕੇ ਪੂਜਾ ਕਰਦੇ ਰਹੇ, ਪਰ ਅੰਤ ਨੂੰ ਈਸ਼ਵਰ ਭਗਤ ਹੋ ਗਏ ਤੇ ਇਕੋ ਪਰਮਾਤਮਾ ਦੀ ਭਗਤੀ

ਦਾ ਪ੍ਰਚਾਰ ਕੀਤਾ। ਇਨ੍ਹਾਂ ਦੀ ਰਚਨਾ ਵਿਚੋਂ ੪੧ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਰੀਰਾਗੁ, ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਜੈਤਸਰੀ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ ਤੇ ਮਲਾਰ ਰਾਗਾਂ ਵਿਚ ਹਨ।

## ਸ਼ੇਖ਼ ਫ਼ਰੀਦ ਜੀ

ਫ਼ਰੀਦ ਜੀ ਰਮਜ਼ਾਨ ਦੇ ਮਹੀਨੇ ੫੬੯ ਹਿਜਰੀ ਮੁਤਬਾਕ ੧੧੭੩ ਈ: ਮੁਲਤਾਨ ਦੇ ਪਾਸ ਕੋਠੀਆਵਾਲ ਵਿਚ ਪੈਦਾ ਹੋਏ। ਆਪ ਦੇ ਪਿਤਾ ਜੀ ਦਾ ਨਾਮ ਸ਼ੇਖ਼ ਜਲਾਲ-ਉੱਲ-ਦੀਨ ਤੇ ਮਾਤਾ ਦਾ ਨਾਮ ਬੀਬੀ ਮਰਿਯਮ ਜਾਂ ਕੁਰੇਸ਼ਮ ਸੀ। ਆਪ ਦੀ ਮਾਤਾ ਹਜ਼ਰਤ ਅਲੀ ਜੀ ਦੇ ਖ਼ਾਨਦਾਨ ਵਿਚੋਂ ਸੀ। ਫ਼ਰੀਦ ਜੀ ਦੀ ਜ਼ਿੰਦਗੀ ਉਤੇ ਇਨ੍ਹਾਂ ਦੀ ਮਾਤਾ ਦਾ ਬੜਾ ਹੀ ਅਸਰ ਸੀ। ਬਚਪਨ ਤੋਂ ਹੀ ਉਹ ਇਹਨਾਂ ਨੂੰ ਹਰ ਵੇਲੇ ਪ੍ਰਾਰਥਨਾ ਵਿਚ ਲਾਈ ਰਖਦੀ ਸੀ ਤੇ ਜਦ ਫ਼ਰੀਦ ਜੀ ਅੱਗੋਂ ਆਖਦੇ ਕਿ "ਅੰਮਾਂ ਜਾਨ! ਹਰ ਵੇਲੇ ਇਉਂ ਕਰਨ ਤੋਂ ਕੀ ਲੱਭਦਾ ਹੈ?" ਤਾਂ ਉਹ ਉੱਤਰ ਦੇਂਦੀ "ਸ਼ਕਰ" ਤੇ ਉੱਤਰ ਦੇਣ ਸਮੇਂ ਸ਼ਕਰ ਫ਼ਰੀਦ ਜੀ ਦੀ ਤਲੀ 'ਤੇ ਰੱਖ ਦੇਂਦੀ, ਇਸ ਲਈ ਬਚਪਨ ਤੋਂ ਹੀ ਇਹਨਾਂ ਦਾ ਸ਼ਕਰ ਨਾਲ ਐਨਾ ਪਿਆਰ ਸੀ ਕਿ ਇਹਨਾਂ ਨੂੰ ਲੋਕੀ 'ਸ਼ਕਰਗੰਜ' ਆਖਣ ਲੱਗ ਪਏ। ਇਸ ਖ਼ਿਤਾਬ ਦੇ ਸੰਬੰਧ ਵਿਚ ਹੋਰ ਭੀ ਕਈ ਸਾਖੀਆਂ ਹਨ। ਕਿਹਾ ਜਾਂਦਾ ਹੈ ਕਿ ਮਾਤਾ ਦੀ ਮੇਹਨਤ ਤੇ ਪਿਆਰ ਦਾ ਸਿੱਟਾ ਫ਼ਰੀਦ ਜੀ ਨੇ ਕੁਰਾਨ ਸ਼ਰੀਫ਼ ਪੰਜ ਛੇ ਸਾਲ ਦੀ ਉਮਰ ਵਿਚ ਕੰਠ ਕਰ ਲਿਆ ਸੀ। ਆਪ ਨੂੰ ਵਿੱਦਿਆ ਦੇਣ ਦਾ ਵੀ ਕਾਫ਼ੀ ਪ੍ਰਬੰਧ ਕੀਤਾ ਗਿਆ। ਆਪ ਦੀ ਨੇਕੀ ਤੇ ਪਵਿੱਤਰਤਾ ਦੀ ਆਮ ਲੋਕਾਂ ਵਿਚ ਛੇਤੀ ਹੀ ਚਰਚਾ ਹੋਣ ਲੱਗ ਪਈ। ਜਦ ਆਪ ਮੱਕੇ ਸ਼ਰੀਫ਼ ਹੱਜ ਲਈ ਗਏ, ਤਦ ਹਜ਼ਰਤ ਗਿਆਸ ਅਬਦੁਲ ਕਾਦਰ ਜਲਾਨੀ ਨਾਲ ਆਪ ਦਾ ਮੇਲ ਹੋਇਆ। ਹਜ਼ਰਤ ਸਾਹਿਬ ਫ਼ਰੀਦ ਜੀ ਉਤੇ ਬੜੇ ਪ੍ਰਸੰਨ ਹੋਏ ਤੇ ਇਹਨਾਂ ਨੇ ਫ਼ਰੀਦ ਜੀ ਨੂੰ ਉਹ ਲੋਹੇ ਦਾ ਸੰਦੂਕ ਬਤੌਰ ਸਿਰੋਪਾ ਦਿਤਾ, ਜਿਸ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਦੋ ਝੰਡੇ, ਇਕ ਲਕੜੀ ਦਾ ਪਿਆਲਾ, ਕੇਸਰੀ ਪਗੜੀ, ਦੁਪੱਟਾ ਆਦਿਕ ਚੀਜ਼ਾਂ ਸਨ। ਆਪ ਨੇ ਮਦੀਨੇ ਦੀ ਯਾਤਰਾ ਭੀ ਕੀਤੀ। ਜਦ ਵਾਪਸ ਆਏ ਤਾਂ ਆਪਣੇ ਉਸਤਾਦ ਜਾਂ ਪੀਰ ਕੁਤਬਦੀਨ ਦੀ ਆਗਿਆ ਵਿਚ ਸਮਾਂ ਬਿਤਾਂਦੇ ਰਹੇ। ਜਦ ਆਪ ਦਿੱਲੀ ਆਏ, ਕਾਜ਼ੀ ਲੋਕ ਆਪ ਨਾਲ ਈਰਖਾ ਕਰਨ ਲੱਗ ਪਏ। ਆਪ ਦਿੱਲੀ ਨੂੰ ਛੱਡ ਅਜੋਧਨ, ਜਿਸ ਨੂੰ ਹੁਣ ਪਾਕਪਟਨ ਆਖਿਆ ਜਾਂਦਾ ਹੈ, ਆ ਰਹੇ।

ਆਖਿਆ ਜਾਂਦਾ ਹੈ ਕਿ ਆਪ ਨੇ ਤਿੰਨ ਵਾਰੀ ਆਪਾ ਸਵਾਰਨ ਲਈ ਬਾਰਾਂ ਬਾਰਾਂ ਸਾਲਾ ਦਾ ਤਪ ਕੀਤਾ ਤੇ ਇਹ ਤਿੰਨੇ ਤਪ ਭੀ ਆਪ ਨੇ ਆਪਣੀ ਮਾਤਾ ਦੀ ਪ੍ਰੇਰਨਾ 'ਤੇ ਹੀ ਕੀਤੇ। ਦਸਿਆ ਜਾਂਦਾ ਹੈ ਕਿ ਪਹਿਲੀ ਵਾਰੀ ਦਰਖ਼ਤਾਂ ਦਿਆਂ ਪੱਤਿਆਂ ਤੇ ਗੁਜ਼ਰਾਨ ਕੀਤੀ। ਦੂਜੀ ਵਾਰੀ ਕਾਠ ਦੀ ਰੋਟੀ ਪੇਟ 'ਤੇ ਬੰਨ੍ਹ ਕੇ ਹੀ ਸਮਾਂ ਕਟਿਆ ਤੇ ਤੀਜੀ ਵਾਰੀ ਪੁੱਠੇ ਲਟਕ ਕੇ।

ਆਪ ਨੇ ਚਾਰ ਸ਼ਾਦੀਆਂ ਕੀਤੀਆਂ। ਇਨ੍ਹਾਂ ਵਿਚੋਂ ਬਾਲ ਬੱਚੇ ਹੋਏ। ਇਹਨਾਂ ਵਿਚੋਂ ਇਕ ਸ਼ਾਦੀ ਸ਼ਾਹ ਨਾਸੁਰੁਦ-ਦੀਨ ਬਾਦਸ਼ਾਹ ਦਿੱਲੀ ਦੀ ਲੜਕੀ ਹਜ਼ਬਰਾ ਨਾਲ ਹੋਈ। ਭਾਵੇਂ ਇਹ ਸ਼ਹਿਜ਼ਾਦੀ ਸੀ, ਪਰ ਆਪਣੇ ਪਤੀ ਦੀ ਆਗਿਆ ਅਨੁਸਾਰ ਇਸ ਨੇ ਵੀ ਆਪਣਾ ਜੀਵਨ ਬੜਾ ਸਾਦਾ ਕਰ ਲਿਆ ਤੇ ਪਿਤਾ ਵਲੋਂ ਮਿਲਿਆ ਧਨ-ਦੌਲਤ ਪਤੀ ਦੀ ਆਗਿਆ

ਅਨੁਸਾਰ ਗਰੀਬਾਂ ਦੀ ਸੇਵਾ ਵਿਚ ਖ਼ਰਚ ਕਰ ਦਿਤਾ। ਚਾਰ ਇਸਤ੍ਰੀਆਂ ਵਿਚੋਂ ਆਪ ਦੇ ਘਰ ਪੰਜ ਪੁੱਤਰ ਤੇ ਤਿੰਨ ਧੀਆਂ ਹੋਈਆਂ। ਆਪ ੧੨੬੬ ਈਸਵੀ ਨੂੰ ਪਾਕਪਟਨ ਵਿਚ ਹੀ ਚੜ੍ਹਾਈ ਕਰ ਗਏ। ਆਪ ਚਾਰ ਗੱਲਾਂ ਤੇ ਬੜਾ ਜ਼ੋਰ ਦਿੰਦੇ ਸਨ– ਥੋੜਾ ਖਾਣਾ, ਥੋੜਾ ਸੌਣਾ, ਥੋੜਾ ਬੋਲਣਾ ਤੇ ਸੰਸਾਰ ਨਾਲ ਭੀ ਥੋੜਾ ਹੀ ਸੰਬੰਧ ਰੱਖਣਾ। ਬਾਬਾ ਫ਼ਰੀਦ ਜੀ ਨੂੰ ਉਨ੍ਹਾਂ ਦੀ ਰਿਹਾਇਸ਼ੀ ਥਾਂ 'ਤੇ ਹੀ ਦਫ਼ਨ ਕੀਤਾ ਗਿਆ। ਇਹ ਅਸਥਾਨ ਮੁਸਲਮਾਨਾਂ ਵਿਚ ਬੜੀ ਜ਼ਿਆਰਤ ਦੀ ਥਾਂ ਹੈ ਤੇ ਰਮਜ਼ਾਨ ਦੇ ਮਹੀਨੇ ਵਿਚ ਇਸ ਥਾਂ 'ਤੇ ਬੜਾ ਭਾਰੀ ਮੇਲਾ ਲਗਦਾ ਹੈ। ਆਪ ਦੇ ਜੀਵਨ ਦੀ ਉੱਚਤਾ ਤੇ ਪ੍ਰਚਾਰ ਨਾਲ ਆਪ ਦਾ ਬੜਾ ਭਾਰੀ ਸਤਿਕਾਰ ਰਾਜ-ਦਰਬਾਰ ਤੇ ਆਮ ਲੋਕਾਂ ਵਿਚ ਸੀ। ਇਹਨਾਂ ਦੇ ਮਗਰੋਂ ਭੀ ਆਪ ਦੀ ਗੱਦੀ ਉਤੇ ਬੜੇ ਉੱਚ ਜੀਵਨ ਵਾਲੇ ਸੱਜਣ ਰਹੇ ਹਨ, ਤੇ ਉਹ ਭੀ ਆਪਣਾ ਨਾਮ ਫ਼ਰੀਦ ਤੇ 'ਸ਼ਕਰਗੰਜ' ਹੀ ਰਖਦੇ ਰਹੇ ਹਨ। ਜਿਸ ਫ਼ਰੀਦ ਜੀ ਦੀ ਰਚਨਾ ਦੇ ਸਲੋਕ ਤੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਉਹ ਮੈਕਾਲਿਫ਼ ਸਾਹਿਬ ਦੀ ਖੋਜ ਮੁਤਾਬਕ ਸ਼ੇਖ਼ ਬ੍ਰਹਮ ਜੀ ਹਨ, ਜੋ ਆਪਣੇ ਆਪ ਨੂੰ 'ਫਰੀਦਿ ਸਾਨੀ' ਅਖਵਾਂਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੇਲ-ਜੋਲ ਭੀ ਇਹਨਾਂ ਨਾਲ ਹੀ ਹੋਇਆ ਹੈ। ਸ਼ੇਖ ਬਰਾਹਮ ਜੀ[1] ਖ਼ਵਾਜਾ ਸ਼ੇਖ਼ ਮਹਿਮੂਦ ਦੇ ਪੁੱਤਰ ਸਨ। ਆਪ ਬੜੀ ਕਰਨੀ ਵਾਲੇ ਪੁਰਸ਼ ਸਨ ਤੇ ਆਪਣੇ ਸਮੇਂ ਵਿਚ ਆਪ ਦਾ ਬੜਾ ਪ੍ਰਤਾਪ ਸੀ। ਆਪ ੪੨ ਸਾਲ ਤਕ ਗੱਦੀ 'ਤੇ ਰਹੇ ਤੇ ੧੫੫੨ ਈਸਵੀ ਵਿਚ ਚੜ੍ਹਾਈ ਕਰ ਗਏ। ਇਹਨਾਂ ਦੀ ਰਚਨਾ ਵਿਚੋਂ ੪ ਸ਼ਬਦ ਤੇ ੧੩੦ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਸ਼ਬਦ ਰਾਗ ਆਸਾ ਤੇ ਤਿਲੰਗ ਵਿਚ ਹਨ ਤੇ ਸਲੋਕ ਵੱਖਰੇ ਹਨ।

## ਭੀਖਨ ਜੀ

ਕਿਹਾ ਜਾਂਦਾ ਹੈ ਕਿ ਸ਼ੇਖ਼ ਭੀਖਨ ਜੀ ਅਕਬਰ ਬਾਦਸ਼ਾਹ ਦੇ ਸਮੇਂ ਹੋਏ ਹਨ। ਇਨ੍ਹਾਂ ਦਾ ਜਨਮ ਪਿੰਡ ਪਕੋਣੀ, ਜ਼ਿਲਾ ਲਖਨਊ ਵਿਚ ਹੋਇਆ ਤੇ ਇਹ ਆਪਣੇ ਸਮੇਂ ਦੇ ਵਿਦਵਾਨਾਂ ਵਿਚੋਂ ਚੋਟੀ ਦੇ ਵਿਦਵਾਨ ਸਮਝੇ ਜਾਂਦੇ ਸਨ। ਆਪ ਨੂੰ ਭੀ ਕੁਰਾਨ ਸ਼ਰੀਫ਼ ਸਾਰਾ ਕੰਠ ਸੀ। ਆਪ ਸੂਫ਼ੀ ਖ਼ਿਆਲਾਂ ਦੇ ਸਨ। ਆਪ ਨੇ ੧੫੭੩-੭੪ ਈਸਵੀ ਵਿਚ ਚੜ੍ਹਾਈ ਕੀਤੀ। ਆਪ ਦੀ ਰਚਨਾ ਵਿਚੋਂ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਸੋਰਠਿ ਵਿਚ ਦਰਜ ਹਨ।

## ਸੂਰਦਾਸ ਜੀ

ਸੂਰਦਾਸ ਜੀ ਬ੍ਰਾਹਮਣ ਸਨ। ਆਪ ਦਾ ਜਨਮ ੧੫੨੯ ਈਸਵੀ ਵਿਚ ਗਵਾਲੀਅਰ ਦੇ ਲਾਗੇ ਹੋਇਆ। ਇਹ ਇਤਨੇ ਖ਼ੂਬਸੂਰਤ ਸਨ ਕਿ ਇਨ੍ਹਾਂ ਦਾ ਨਾਮ ਮਦਨ ਮੋਹਨ ਪੈ ਗਿਆ। ਬਾਲ ਅਵਸਥਾ ਤੋਂ ਹੀ ਕਵਿਤਾ ਤੇ ਰਾਗ ਦਾ ਆਪ ਨੂੰ ਬੜਾ ਸ਼ੌਕ ਸੀ। ਆਪ ਦੀ ਕਵਿਤਾ ਬੜੀ ਦਿਲ-ਖਿੱਚਵੀਂ ਤੇ ਪਿਆਰ ਭਰੀ ਹੁੰਦੀ ਸੀ।

---

੧. ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹਨਾਂ ਦਾ ਨਾਮ ਸ਼ੇਖ਼ ਇਬਰਾਹੀਮ ਸੀ ਤੇ ਫ਼ਰੀਦ ਜੀ ਦੀ ਬਾਣੀ ਦੀ ਜੋ ਸੈਂਚੀ ਇਹਨਾਂ ਨੇ ਸਤਿਗੁਰ ਜੀ ਦੀ ਭੇਟਾ ਕੀਤੀ, ਇਹ ਅਸਲ ਵਿਚ ਪਹਿਲੇ ਫ਼ਰੀਦ ਜੀ ਦੀ ਬਾਣੀ ਦੱਸੀ ਜਾਂਦੀ ਹੈ, ਜਿਹੜੀ ਇਹਨਾਂ ਪਾਸ ਗੱਦੀ ਨਾਲ ਅਮਾਨਤ ਦੱਸੀ ਜਾਂਦੀ ਹੈ।

ਅਕਬਰ ਬਾਦਸ਼ਾਹ ਨੇ ਇਨ੍ਹਾਂ ਦੀ ਕਵਿਤਾ ਅਤੇ ਵਿੱਦਿਆ ਤੇ ਪ੍ਰਸੰਨ ਹੋ ਕੇ ਇਨ੍ਹਾਂ ਨੂੰ ਸਨਦਿਆਲਾ (ਅਵਧ) ਦੇ ਇਲਾਕੇ ਦਾ ਹਾਕਮ ਬਣਾ ਦਿਤਾ, ਪਰ ਆਪ ਇਲਾਕੇ ਦੀ ਸਾਰੀ ਆਮਦਨ, ਜੋ ੧੩ ਲੱਖ ਦੇ ਲਗਪਗ ਸੀ, ਸਾਧਾਂ ਸੰਤਾਂ ਨੂੰ ਖਵਾ ਦਿੰਦੇ। ਜਦ ਖ਼ਜ਼ਾਨੇ ਦੀ ਪੜਤਾਲ ਦਾ ਸਮਾਂ ਆਇਆ, ਤਦ ਥੈਲੀਆਂ ਵਿਚ ਰੁਪਏ ਦੀ ਥਾਂ ਠੀਕਰੀਆਂ ਭਰ ਕੇ ਆਪ ਨੱਸ ਗਏ, ਤੇ ਥੈਲੀਆਂ 'ਤੇ ਲਿਖ ਗਏ ਕਿ ਰੁਪਿਆ ਫ਼ਕੀਰਾਂ ਨੂੰ ਖਵਾ ਦਿਤਾ ਹੈ। ਅਕਬਰ ਨੂੰ ਬੜਾ ਗੁੱਸਾ ਆਇਆ ਤੇ ਰਾਜਾ ਟੋਡਰ ਮੱਲ ਦੇ ਆਖੇ ਇਨ੍ਹਾਂ ਨੂੰ ਕੈਦ ਕਰ ਦਿਤਾ। ਕੈਦ ਵਿਚੋਂ ਬਾਦਸ਼ਾਹ ਨੂੰ ਇਨ੍ਹਾਂ ਨੇ ਕਵਿਤਾ ਲਿਖ ਘੱਲੀ। ਬਾਦਸ਼ਾਹ ਖ਼ੁਸ਼ ਹੋ ਗਿਆ ਤੇ ਇਹਨਾਂ ਨੂੰ ਛੱਡ ਦਿਤਾ। ਆਪ ਨੇ ਫਿਰ ਹਕੂਮਤ ਨੂੰ ਪਸੰਦ ਨਹੀਂ ਕੀਤਾ ਤੇ ਬਾਕੀ ਉਮਰ ਜੰਗਲ ਵਿਚ ਫ਼ਕੀਰੀ ਦਸ਼ਾ ਵਿਚ ਬਤੀਤ ਕੀਤੀ। ਆਪ ਦੀ ਰਚਨਾ ਵਿਚੋਂ ਇਕ ਸ਼ਬਦ (ਤੇ ਇਕ ਤੁਕ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਬਸੰਤ ਵਿਚ ਹੈ।

## ਭੱਟ

ਭੱਟ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਗਿਣਤੀ ਵਿਚ ੧੭ ਹਨ—੧. ਕਲਜ, ੨. ਕਲਸਹਾਰ, ੩. ਟਲਜ, ੪. ਜਾਲਪ, ੫. ਜਲਜ, ੬. ਕੀਰਤ, ੭. ਸਲਜ, ੮. ਭਲਜ, ੯. ਨਲਜ, ੧੦. ਭਿਖਾ, ੧੧. ਜਲ, ੧੨. ਦਾਸ, ੧੩. ਗਯੰਦ, ੧੪. ਸੇਵਕ, ੧੫. ਮਥਰਾ, ੧੬. ਬਲਜ, ੧੭. ਹਰਬੰਸ। ਇਹਨਾਂ ਵਿਚੋਂ ਜਾਲਪ, ਜਲਜ ਤੇ ਜਲ (ਜਲਨ) ਇਕੋ ਭੱਟ ਦੇ ਤਿੰਨ ਨਾਮ ਹਨ, ਇਸੇ ਤਰ੍ਹਾਂ ਕਲਸਹਾਰ ਅਤੇ ਕਲਜ ਭੀ ਇਕੋ ਦਾ ਹੀ ਨਾਂ ਹੈ।

ਦਾਸ ਨੇ ਬੜੀ ਖੋਜ ਕੀਤੀ ਹੈ ਕਿ ਇਨ੍ਹਾਂ ਭੱਟਾਂ ਦੇ ਜੀਵਨ ਮਿਲਣ, ਪਰ ਹਾਲਾਂ ਸਫਲਤਾ ਨਹੀਂ ਹੋਈ। ਹਾਂ, ਜੋ ਕੁਝ ਪਤਾ ਲੱਗ ਸਕਿਆ ਹੈ, ਉਹ ਇਹ ਹੈ:

'ਜੀਵਨ ਚਰਿੱਤਰ ਸੰਤੋਖ' ਹਿੰਦੀ ਪੁਸਤਕ ਵਿਚੋਂ ਪਤਾ ਲਗਦਾ ਹੈ ਕਿ ਭੱਟ ਉਹਨਾਂ ਬ੍ਰਾਹਮਣਾਂ ਦੇ ਖ਼ਾਨਦਾਨ ਵਿਚੋਂ ਸਨ, ਜਿਨ੍ਹਾਂ ਨੂੰ ਬੰਗਾਲ ਦੇ ਰਾਜਾ ਅਦ੍ਰੀਸਰ ਨੇ ੧੦੭੨ ਈਸਵੀ ਦੇ ਲਗਪਗ ਕਨੌਜ ਤੋਂ ਬੁਲਾ ਕੇ ਬੰਗਾਲ ਵਿਚ ਵਸਾਇਆ ਸੀ। ਇਹ ਸੰਸਕ੍ਰਿਤ ਦੇ ਚੰਗੇ ਕਵੀ ਮੰਨੇ ਗਏ ਹਨ। ਗੋਬਲ ਸੂਤਰ, ਮੁਕਤਾ ਵਿਚਾਰ ਭਾਸ਼ਯ ਆਦਿਕ ਇਨ੍ਹਾਂ ਦੇ ਪ੍ਰਸਿੱਧ ਗ੍ਰੰਥ ਹਨ। ੧੭ਵੀਂ ਸਦੀ ਵਿਚ ਗ੍ਰਾਮੀਣ ਕਵੀ ਜੀ—ਜਿਨ੍ਹਾਂ ਦੀ ਭਾਸ਼ਾ ਪੇਂਡੂ ਹਿੰਦੀ ਸੀ—ਇਸ ਖ਼ਾਨਦਾਨ ਦੇ ਇਕ ਉੱਘੇ ਕਵੀ ਮੰਨੇ ਜਾਂਦੇ ਸਨ। ਇਹਨਾਂ ਦੇ ਰਚੇ ਭਟਿਲ ਪੁਰਾਣ ਦੀ ਇਕ ਲਿਖਤੀ ਕਾਪੀ ਜੋ ਸੰਮਤ ੧੬੬੯ ਦੀ ਲਿਖੀ ਹੋਈ ਹੈ, ਵਿੱਦਿਆ ਪ੍ਰਚਾਰਨੀ ਜੈਨ ਸਭਾ ਜੈਪੁਰ ਦੇ ਪੁਸਤਕਾਲੇ ਵਿਚ ਹੈ, ਅਰ ਇਹਨਾਂ ਦੀ ਭਾਸ਼ਾ ਅਕਸਰ ਭੱਟਾਂ ਦੀ ਰਚੀ ਕਵਿਤਾ ਜਿਹੀ ਹੈ। ਪ੍ਰਤੀਤ ਹੁੰਦਾ ਹੈ ਕਿ ਇਹ ਭੱਟ ਇਸ ਖ਼ਾਨਦਾਨ ਨਾਲ ਸੰਬੰਧ ਰੱਖਣ ਵਾਲੇ ਸਨ। ਇਹ ਭੱਟ ਆਪਣੇ ਸਮੇਂ ਵਿਚ ਸੰਸਕ੍ਰਿਤ ਦੇ ਮੰਨੇ-ਪ੍ਰਮੰਨੇ ਵਿਦਵਾਨ ਸਨ।

ਭਿਖਾ ਜੀ ਇਨ੍ਹਾਂ ਦੇ ਸ਼੍ਰੋਮਣੀ ਸਨ। ਇਹ ਇੰਨੇ ਵਿਦਵਾਨ ਸਨ ਕਿ ਸਾਰੇ ਇਨ੍ਹਾਂ ਨੂੰ ਬ੍ਰਹਮਾ ਦਾ ਅਵਤਾਰ ਕਹਿੰਦੇ ਸਨ। ਬਲਜ, ਹਰਬੰਸ ਤੇ ਮਥਰਾ ਜੀ ਸਾਮਵੇਦ ਦੇ ਚੰਗੇ ਪੰਡਤ ਮੰਨੇ ਜਾਂਦੇ ਸਨ, ਇਸ ਲਈ ਸਾਮਵੇਦ ਦਾ ਅਵਤਾਰ ਮਸ਼ਹੂਰ ਹੋ ਗਏ। ਇਸੇ ਤਰ੍ਹਾਂ ਬਾਕੀ ਦੇ ਭੱਟ ਹੇਠ-ਲਿਖੇ ਵੇਦਾਂ ਤੇ ਅਵਤਾਰਾਂ ਦੇ ਨਾਵਾਂ ਨਾਲ ਪ੍ਰਸਿੱਧ ਹੋਏ: ਕਲਜ,

ਕਲਸਹਾਰ, ਜਲਨ ਅਤੇ ਨਲ—ਰਿਗਵੇਦ। ਟਲਜ, ਸਲਜ, ਜਲਜ ਅਤੇ ਭਲ—ਯਜੁਰ। ਕੀਰਤ, ਗੋਬਿੰਦ ਦਾਸ ਆਦਿ—ਅਥਰਬਨ। ਕਈਆਂ ਦਾ ਖ਼ਿਆਲ ਹੈ ਕਿ ਬਾਹਲਾ ਸਮਾਂ ਕਾਸ਼ੀ (ਬਨਾਰਸ) ਵਿਚ ਹੀ ਇਨ੍ਹਾਂ ਨੇ ਕੱਟਿਆ। ਇਹ ਸਾਰੇ ਸਤਸੰਗ ਦੇ ਖੋਜੀ ਸਨ। ਇੰਨੇ ਚੋਟੀ ਦੇ ਵਿਦਵਾਨ ਹੁੰਦਿਆਂ ਭੀ ਇਨ੍ਹਾਂ ਦੇ ਚਿੱਤ ਨੂੰ ਸ਼ਾਂਤੀ ਨਹੀਂ ਸੀ ਆਉਂਦੀ, ਇਸ ਲਈ ਇਹ ਆਪਣੇ ਸ਼੍ਰੋਮਣੀ ਭੱਟ, ਭਿਖੇ ਸਮੇਤ ਸੱਚ ਦੀ ਭਾਲ ਵਿਚ ਨਿਕਲੇ ਅਤੇ ਸੱਚੇ ਆਗੂ ਦੀ ਭਾਲ ਕਰਦੇ ਕਰਦੇ ਅੰਮ੍ਰਿਤਸਰ ਪੁੱਜੇ। ਇਥੇ ਹਰਿਮੰਦਰ ਸਾਹਿਬ ਸਤਿਗੁਰਾਂ ਦੀ ਹਜ਼ੂਰੀ ਵਿਚ ਸਤਸੰਗ ਅਤੇ ਕੀਰਤਨ ਦੀ ਧੁਨੀ ਨੇ ਇਨ੍ਹਾਂ ਦੇ ਭਟਕਦੇ ਮਨਾਂ ਨੂੰ ਸ਼ਾਂਤ ਕੀਤਾ।

ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਵਰਗੇ ਵਿਦਵਾਨਾਂ ਅਤੇ ਸਤਸੰਗੀਆਂ ਦੀ ਰਹਿਣੀ ਬਹਿਣੀ ਨੇ ਇਨ੍ਹਾਂ ਨੂੰ ਚਕ੍ਰਿਤ ਕਰ ਦਿਤਾ। ਗੁਰੂ ਜੀ ਦੀ ਕਿਰਪਾ ਦੇ ਇਹ ਪਾਤਰ ਬਣੇ ਅਤੇ ਸੱਚੇ ਗਿਆਨ ਦਾ ਪ੍ਰਕਾਸ਼ ਪਾ, ਇਨ੍ਹਾਂ ਨੇ ਆਪਣੀ ਬਾਣੀ, ਗੁਰ-ਉਪਮਾ ਵਿਚ ਉਚਾਰੀ। ਇਨ੍ਹਾਂ ਦੇ ਸ਼੍ਰੋਮਣੀ ਭਿਖੇ ਨੇ ਹੱਥ-ਜੋੜ ਕੇ ਉੱਚੀ ਸਾਰੀ ਕਿਹਾ :

> ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
> ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
> ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
> ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
> ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥
> ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥

(ਪੰਨਾ ੧੩੯੫-੯੬)



# ਭਾਗ ਦੂਜਾ

## ਬਿਸਨ (ਵਿਸ਼ਨੂੰ) ਲੱਛਮੀ

### ਕਵਲਾ, ਕਮਲਾਪਤਿ

ਹਿੰਦੂ ਖ਼ਿਆਲ ਅਨੁਸਾਰ ਵਿਸ਼ਨੂੰ, ਬ੍ਰਹਮਾ ਤੇ ਮਹੇਸ਼ (ਸ਼ਿਵਜੀ) ਸਭ ਤੋਂ ਵੱਡੇ ਦੇਵਤੇ ਮੰਨੇ ਗਏ ਹਨ। ਵਿਸ਼ਨੂੰ ਨੂੰ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ ਤੇ ਰਚਣ ਵਾਲਾ ਪ੍ਰਸਿੱਧ ਦੇਵਤਾ ਮੰਨਿਆ ਜਾਂਦਾ ਹੈ। ਬ੍ਰਹਮਾ ਜੀ ਇਨ੍ਹਾਂ ਦੀ ਨਾਭੀ ਵਿਚੋਂ ਪੈਦਾ ਹੋਏ ਦੱਸੇ ਜਾਂਦੇ ਹਨ।

ਕਰੋੜਾਂ ਹਿੰਦੂ ਇਨ੍ਹਾਂ ਨੂੰ ਈਸ਼ੂਰ (ਅਕਾਲ ਪੁਰਖ) ਕਰਕੇ ਮੰਨਦੇ ਹਨ ਤੇ ਬਾਕੀ ਸਭ ਦੇਵਤਿਆਂ ਨੂੰ ਇਨ੍ਹਾਂ ਦੇ ਦਾਸ ਮੰਨਦੇ ਹਨ।

ਹਿੰਦੂ—ਰਾਮ, ਕ੍ਰਿਸ਼ਨ, ਵਰਾਹ, ਮੱਛ, ਕੱਛ ਆਦਿਕ ੨੪ ਅਵਤਾਰਾਂ ਨੂੰ ਵਿਸ਼ਨੂੰ ਦਾ ਅਵਤਾਰ ਹੀ ਮੰਨਦੇ ਹਨ। ਗਰੜ ਇਨ੍ਹਾਂ ਦੀ ਸਵਾਰੀ ਮੰਨਿਆ ਜਾਂਦਾ ਹੈ। ਇਨ੍ਹਾਂ ਦੀਆਂ ਚਾਰ ਭੁਜਾਂ ਦੱਸੀਆਂ ਜਾਂਦੀਆਂ ਹਨ। ਇਨ੍ਹਾਂ ਚਵ੍ਹਾਂ ਬਾਹਵਾਂ ਦੇ ਚਵ੍ਹਾਂ ਹੱਥਾਂ ਵਿਚੋਂ ਇਕ ਵਿਚ ਗਦਾ, ਦੂਜੇ ਵਿਚ ਚੱਕ੍ਰ, ਤੀਜੇ ਵਿਚ ਸੰਖ ਤੇ ਚੌਥੇ ਵਿਚ ਕੰਵਲ ਦੱਸਿਆ ਜਾਂਦਾ ਹੈ।

ਪੁਰਾਣਾਂ ਅਨੁਸਾਰ ਲੱਛਮੀ ਇਨ੍ਹਾਂ ਦੀ ਅੱਤ ਸੁੰਦਰ ਤੇ ਸ਼ੀਲ-ਵੰਤੀ ਇਸਤ੍ਰੀ ਸੀ। ਇਹ ਕਾਮ ਦੀ ਮਾਤਾ ਮੰਨੀ ਜਾਂਦੀ ਹੈ। ਦੱਸਿਆ ਜਾਂਦਾ ਹੈ ਕਿ ਸਮੁੰਦਰ ਵਿਚੋਂ ਨਿਕਲੇ ੧੪ ਰਤਨਾਂ ਵਿਚੋਂ ਇਕ ਇਹ ਭੀ ਸੀ। ਹਿੰਦੂ ਮਤ ਅਨੁਸਾਰ ਲੱਛਮੀ ਸੰਸਾਰ ਭਰ ਦੇ ਧਨ-ਦੌਲਤ, ਐਸ਼, ਆਰਾਮ, ਸੁੱਖ ਤੇ ਐਸ਼ਵਰਜ ਦੀ ਦੇਵੀ ਹੈ। ਦੀਵਾਲੀ ਆਦਿਕ ਤਿਉਹਾਰਾਂ ਦੇ ਸਮੇਂ ਹਿੰਦੂ ਇਸ ਦੀ ਪੂਜਾ ਕਰਦੇ ਹਨ, ਤਾਕਿ ਇਹ ਉਨ੍ਹਾਂ ਤੇ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਉਪਰੋਕਤ ਸੁਖ ਦੇਈ ਰਖੇ। ਇਸ ਨੂੰ ਕਉਲਾ ਤੇ ਕਵਲਾ ਕਰਕੇ ਭੀ ਸੱਦਿਆ ਜਾਂਦਾ ਹੈ ਤੇ ਇਸੇ ਕਰਕੇ ਵਿਸ਼ਨੂੰ ਨੂੰ ਕਵਲਾ-ਪਤੀ ਕਰਕੇ ਵੀ ਸੱਦਦੇ ਹਨ ਕਿਉਂਕਿ ਇਹ ਹੱਥ ਵਿਚ ਕਮਲ ਰੱਖਦੀ ਹੈ :

**ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ ॥**

*(ਕਲਿਆਨ ਮਹਲਾ ੫, ਪੰਨਾ ੧੩੨੨)*

**ਕਮਲਾਪਤਿ ਕਵਲਾ ਨਹੀ ਜਾਨਾਂ ॥**

*(ਧਨਾਸਰੀ ਕਬੀਰ ਜੀ, ਪੰਨਾ ੬੯੧)*

## ਬ੍ਰਹਮਾ ਜੀ (ਕਮਲ ਪੁੱਤ)

ਜਦ ਪ੍ਰਿਥਵੀ ਉਪਰ ਪਰਲੈ ਹੋਣ 'ਤੇ ਜਲ ਹੀ ਜਲ ਸੀ ਅਤੇ ਜਦ ਵਿਸ਼ਨੂੰ ਜੀ ਸ਼ੇਸ਼ਨਾਗ ਦੀ ਸੇਜਾ ਤੇ ਸਣੇ ਲੱਛਮੀ ਆਰਾਮ ਕਰ ਰਹੇ ਸਨ, ਤਦ ਇਨ੍ਹਾਂ ਦੀ ਨਾਭੀ ਵਿਚੋਂ ਇਕ ਕਮਲ ਫੁੱਲ ਦਾ ਪ੍ਰਕਾਸ਼ ਹੋਇਆ। ਇਸ ਦੀ ਨਾਭੀ ਵਿਚੋਂ ਬ੍ਰਹਮਾ ਜੀ ਪਰਗਟ ਹੋਏ। ਜਦ ਆਪ ਨੂੰ ਵਿਚਾਰ ਫੁਰੀ ਤਾਂ ਖ਼ਿਆਲ ਆਇਆ ਕਿ ਮੈਂ ਆਪਣੇ ਆਪ ਤੋਂ ਪੈਦਾ ਹੋਇਆ ਹਾਂ, ਮੈਂ ਇਸ ਕੰਵਲ ਤੋਂ ਪੈਦਾ ਨਹੀਂ ਹੋ ਸਕਦਾ। ਅਕਾਸ਼ਬਾਣੀ ਹੋਈ ਕਿ 'ਨਹੀਂ ਤੇਰੀ ਪੈਦਾਇਸ਼ ਇਸੇ ਕੰਵਲ ਤੋਂ ਹੈ।' ਆਪ ਨੇ ਇਸ ਤੇ ਯਕੀਨ ਨਾ ਕੀਤਾ ਤੇ ਕੰਵਲ ਦੀ ਥਾਹ ਵੇਖਣ ਲਈ ਇਸ ਨੂੰ ਹਕਾਰ ਵਿਚ ਲੱਤ ਕੱਢ ਮਾਰੀ। ਲੱਤ ਮਾਰਨ ਨਾਲ ਹੀ ਬ੍ਰਹਮਾ ਜੀ ਇਸ ਦੀ ਨਾਲੀ ਵਿਚ ਗੁੰਮ ਹੋ ਗਏ।

ਦੱਸਿਆ ਜਾਂਦਾ ਹੈ ਕਿ ੧੮ ਜੁਗ ਇਸ ਨਾਲੀ ਦੇ ਹੇਠਾਂ ਜਾਣ ਵਿਚ ਲਗ ਗਏ ਪਰ ਤਹਿ ਦੀ ਥਾਹ ਨਾ ਲੱਗੀ। ਆਪ ਨੇ ਪ੍ਰਾਰਥਨਾ ਕੀਤੀ ਤੇ ਫਿਰ ਉਪਰ ਵਾਪਸ ਹੋਣ ਵਿਚ ੧੮ ਜੁਗ ਲਗੇ। ਇਸੇ ਕਰਕੇ ੩੬ ਜੁਗ ਗੁਬਾਰ ਅਰਥਾਤ ਹਨੇਰੇ ਵਿਚ ਬ੍ਰਹਮਾ ਦਾ ਰਹਿਣਾ ਦੱਸਿਆ ਜਾਂਦਾ ਹੈ। ਇਸ ਲੰਮੇ ਸਮੇਂ ਵਿਚ ਧੁੰਧੂਕਾਰ ਰਿਹਾ। ਕੰਵਲ ਤੋਂ ਪਰਗਟ ਹੋਣ ਕਰਕੇ ਹੀ ਇਨ੍ਹਾਂ ਨੂੰ 'ਕਮਲ ਪੁੱਤ' ਵੀ ਕਿਹਾ ਜਾਂਦਾ ਹੈ। ਬ੍ਰਹਮਾ ਜੀ ਬਾਕੀ ਸਭ ਸ੍ਰਿਸ਼ਟੀ ਦੇ ਕਰਤਾ ਮੰਨੇ ਜਾਂਦੇ ਹਨ। ਇਹ ਭੀ ਖ਼ਿਆਲ ਕੀਤਾ ਜਾਂਦਾ ਹੈ ਕਿ ਚਾਰ ਵੇਦ ਇਨ੍ਹਾਂ ਨੇ ਚੌਹਾਂ ਮੁਖਾਂ ਤੋਂ ਉਚਾਰੇ ਤੇ ਇਨ੍ਹਾਂ ਦਾ ਗਿਆਨ ਆਪ ਨੂੰ ਹੀ ਪਰਮਾਤਮਾ ਪਾਸੋਂ ਮਿਲਿਆ ਤੇ ਇਨ੍ਹਾਂ ਨੇ ਹੀ ਸ੍ਰਿਸ਼ਟੀ ਨੂੰ ਇਹ ਗਿਆਨ ਸਭ ਤੋਂ ਪਹਿਲਾਂ ਦਿਤਾ। ਹਿੰਦੂ ਆਪਣੇ ਚਵ੍ਹਾਂ ਆਸ਼ਰਮਾਂ ਦੀ ਉਤਪਤੀ ਭੀ ਬ੍ਰਹਮਾ ਤੋਂ ਹੀ ਮੰਨਦੇ ਹਨ। ਇਨ੍ਹਾਂ ਦਾ ਖ਼ਿਆਲ ਹੈ ਕਿ ਬ੍ਰਹਮਾ ਦੇ ਮੂੰਹ ਵਿਚੋਂ ਬ੍ਰਾਹਮਣ, ਬਾਹਵਾਂ 'ਚੋਂ ਖੱਤਰੀ, ਪੱਟਾਂ 'ਚੋਂ ਵੈਸ਼ ਅਤੇ ਪੈਰਾਂ 'ਚੋਂ ਸ਼ੂਦਰ ਪਰਗਟ ਹੋਏ। ਬ੍ਰਹਮਾ ਦੇ ਹੰਕਾਰ ਕਰਨ 'ਤੇ ਇਨ੍ਹਾਂ ਪਾਸੋਂ ਵੇਦਾਂ ਦੇ ਖੋਹੇ ਜਾਣ ਦੇ ਸੰਬੰਧ ਵਿਚ ਪ੍ਰਾਹਤਨ ਤੇ ਮੀਨਤਨ ਦੇਖੋ :

**ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥** *(ਗਉੜੀ ਮ: ੧, ਪੰਨਾ ੨੨੪)*

## ਮਾਰਕੰਡੇ

ਨਰਸਿੰਘ ਪੁਰਾਣ ਅਨੁਸਾਰ ਮਾਰਕੰਡੇ ਜੀ ਪ੍ਰਸਿੱਧ ਰਿਸ਼ੀ ਹੋਏ ਹਨ। ਇਹ ਮ੍ਰਿਕੰਡੂ ਨਾਮ ਰਿਖੀ ਦੇ ਪੁੱਤਰ ਸਨ। ਇਨ੍ਹਾਂ ਦੀ ਆਰਬਲਾ ਬ੍ਰਹਮਾ ਦੇ ਵਰ ਨਾਲ ਬੜੀ ਲੰਬੀ ਦੱਸੀ ਜਾਂਦੀ ਹੈ ਤੇ ਇਹ ਬੜੇ ਤਪੱਸਵੀ ਤੇ ਤਿਆਗੀ ਮੰਨੇ ਗਏ ਹਨ। ਇਕ ਵਾਰੀ ਦਾ ਜ਼ਿਕਰ ਹੈ ਕਿ ਆਪ ਜੰਗਲ ਵਿਚ ਬਿਨਾਂ ਕੁਟੀਆ ਤਪ ਕਰ ਰਹੇ ਸਨ। ਬਰਖਾ ਹੋਣ 'ਤੇ ਭੀ ਆਪ ਨੇ ਕੁਟੀਆ ਨਾ ਪਾਈ। ਸਰੀਰ ਨੂੰ ਬਰਖਾ ਤੋਂ ਬਚਾਉਣ ਲਈ ਸਿਰ 'ਤੇ ਕੱਖ ਰੱਖ ਲਏ। ਇਹ ਕੱਖ ਕਿੰਨਾ ਚਿਰ ਹੀ ਸਿਰ 'ਤੇ ਰਹੇ। ਜਦ ਸ਼ਿਵਜੀ ਦੇ ਕਹੇ ਤੇ ਪਾਰਬਤੀ ਨੇ ਪੁਛਿਆ, "ਮਹਾਰਾਜ! ਕੁਟੀਆ ਪਾ ਲਵੋ" ਤਦ ਉੱਤਰ ਦਿਤਾ ਕਿ ਕਿਸ ਜੀਵਨ ਪਿਛੇ ? ਇਨ੍ਹਾਂ ਦੇ ਸੰਬੰਧ ਵਿਚ ਮਹਾਂ ਪਰਲੈ ਦੇ ਕੌਤਕ ਦੀ ਸਾਖੀ ਭੀ ਪ੍ਰਸਿੱਧ ਹੈ।

ਇਕ ਵਾਰੀ ਦਾ ਜ਼ਿਕਰ ਹੈ ਕਿ ਬ੍ਰਹਮਾ ਜੀ ਆਪ ਪਾਸ ਆਏ, ਇਨ੍ਹਾਂ ਨੇ ਬ੍ਰਹਮਾ ਜੀ ਦਾ ਯੋਗ ਸਤਿਕਾਰ ਨਾ ਕੀਤਾ। ਬ੍ਰਹਮਾ ਨੂੰ ਇਸ ਤੇ ਗੁੱਸਾ ਆਇਆ ਕਿ ਰਿਸ਼ੀ ਨੇ

ਮੇਰੀ ਨਿਰਾਦਰੀ ਕੀਤੀ ਹੈ, ਮੈਂ ਸਭ ਤੋਂ ਵੱਡਾ ਹਾਂ, ਮੇਰਾ ਆਦਰ ਜ਼ਰੂਰੀ ਸੀ। ਦੱਸਿਆ ਜਾਂਦਾ ਹੈ ਕਿ ਇਨ੍ਹਾਂ ਦੋਹਾਂ ਦਾ ਆਪਸ ਵਿਚ ਝਗੜਾ ਹੋ ਗਿਆ। ਇਸ ਝਗੜੇ ਵਿਚ ਬ੍ਰਹਮਾ ਨੇ ਆਪਣੇ ਆਪ ਨੂੰ ਤੇ ਰਿਸ਼ੀ ਨੂੰ ਇਕ ਹੋਰ ਦੁਨੀਆ ਵਿਚ ਡਿੱਠਾ, ਜਿਥੇ ਅੱਠ ਮੁਖਾਂ ਵਾਲਾ ਬ੍ਰਹਮਾ ਮੌਜੂਦ ਸੀ। ਉਸ ਨੂੰ ਵੇਖ ਕੇ ਇਨ੍ਹਾਂ ਦੋਹਾਂ ਦਾ ਹੰਕਾਰ ਦੂਰ ਹੋ ਗਿਆ, ਪਰ ਉਸ ਬ੍ਰਹਮਾ ਨੇ ਇਨ੍ਹਾਂ ਨੂੰ ਆਪਣੇ ਤੋਂ ਨੀਵਾਂ ਜਾਣਿਆ, ਜਿਸ ਕਰਕੇ ਇਨ੍ਹਾਂ ਸਾਰਿਆਂ ਨੂੰ ਹੋਰ ਦੁਨੀਆ ਵਿਚ ਜਾਣਾ ਪਿਆ। ਉਥੇ ੧੬ ਮੁਖਾਂ ਵਾਲਾ ਬ੍ਰਹਮਾ ਦਿਸਿਆ, ਪਰ ਉਸ ਨੇ ਭੀ ਹੰਕਾਰ ਕੀਤਾ, ਇਸ ਕਰਕੇ ਇਨ੍ਹਾਂ ਸਭਨਾਂ ਨੂੰ ਹੋਰ ਦੁਨੀਆ ਵਿਚ ਜਾਣਾ ਪਿਆ। ਇਸੇ ਤਰ੍ਹਾਂ ਕਰਦਿਆਂ ਇਨ੍ਹਾਂ ਨੇ ੧੦੦੦ ਮੁਖਾਂ ਵਾਲਾ ਬ੍ਰਹਮਾ ਡਿੱਠਾ। ਪਰਮਾਤਮਾ ਦੀ ਇਸ ਅਸਚਰਜ ਮਾਇਆ ਨੂੰ ਵੇਖ ਕੇ ਇਨ੍ਹਾਂ ਦਾ ਅਭਿਮਾਨ ਟੁੱਟਾ ਤੇ ਇਨ੍ਹਾਂ ਨੂੰ ਯਕੀਨ ਹੋਇਆ ਕਿ ਹਰ ਇਕ ਤੋਂ ਕੋਈ ਨਾ ਕੋਈ ਵੱਡਾ ਮੌਜੂਦ ਹੈ। ਮਾਰਕੰਡੇ ਜੀ ਦਾ ਪੁਰਾਣ ਭੀ ਪ੍ਰਸਿੱਧ ਹੈ:

**ਮਾਰਕੰਡ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥**

*(ਧਨਾਸਰੀ ਨਾਮਦੇਵ, ਪੰਨਾ ੬੯੨)*

## ਸੁਰਸ੍ਰਤੀ—ਸੁਰਸਤੀ ਦੇਵੀ

ਪੁਰਾਣਾਂ ਅਨੁਸਾਰ ਇਹ ਬ੍ਰਹਮਾ ਦੀ ਲੜਕੀ,ਵਿੱਦਿਆ ਅਤੇ ਬਾਣੀ ਦੀ ਦੇਵੀ ਮੰਨੀ ਗਈ ਹੈ, ਇਸ ਦਾ ਰੂਪ ਇਉਂ ਦਸਿਆ ਹੈ:

**ਚਿੱਟਾ ਰੰਗ, ਅੰਗ ਸਜੀਲੇ, ਮੱਥੇ ਉਪਰ ਚੰਦ੍ਰਮਾ,**
**ਹੱਥ ਵਿਚ ਵੀਣਾ, ਕੰਵਲ ਫੁਲ ਵਿਚ ਵਿਰਾਜਮਾਨ।**

ਕਿਹਾ ਜਾਂਦਾ ਹੈ ਕਿ ਬ੍ਰਹਮਾ ਇਸ ਦੀ ਖ਼ੂਬਸੂਰਤੀ ਨੂੰ ਵੇਖ ਕੇ ਇਸ ਤੇ ਮੋਹਿਤ ਹੋ ਗਿਆ। ਇਸ ਨੇ ਆਪਣੇ ਆਪ ਨੂੰ ਬ੍ਰਹਮਾ ਤੋਂ ਛੁਪਾਣਾ ਚਾਹਿਆ। ਬ੍ਰਹਮਾ ਨੇ ਚਾਰ ਸਿਰ ਧਾਰਨ ਕਰ ਲਏ ਤਾਕਿ ਇਹ ਸੁੰਦਰੀ ਉਸ ਦੀ ਨਜ਼ਰ ਤੋਂ ਛਿਪ ਕੇ ਕਿਸੇ ਪਾਸੇ ਨਾ ਜਾ ਸਕੇ। ਅੰਤ ਨੂੰ ਤੰਗ ਆ ਕੇ ਜਦ ਸੁਰਸਤੀ ਉਪਰ ਅਕਾਸ਼ ਵੱਲ ਉੱਡ ਪਈ ਤਦ ਬ੍ਰਹਮਾ ਨੇ ਆਪਣਾ ਪੰਜਵਾਂ ਸਿਰ ਲਾ ਲਿਆ। ਇਸ ਦੀ ਇਤਨੀ ਗਿਰਾਵਟ ਨੂੰ ਵੇਖ ਸ਼ਿਵ ਜੀ ਨੂੰ ਕ੍ਰੋਧ ਆਇਆ, ਉਸ ਨੇ ਬ੍ਰਹਮਾ ਦੇ ਸਿਰ 'ਤੇ ਚਪੇੜ ਮਾਰੀ। ਹੱਥ ਸਿਰ ਨਾਲ ਚੰਬੜ ਗਿਆ। ਫਿਰ ਸ਼ਿਵ ਜੀ ਨੇ ਤ੍ਰਿਸ਼ੂਲ ਨਾਲ ਸਿਰ ਕੱਟ ਦਿਤਾ, ਪਰ ਸਿਰ ਦੀ ਚਮੜੀ ਦਾ ਕੁਝ ਹਿੱਸਾ ਹੱਥ ਨਾਲ ਹੀ ਲੱਗਾ ਰਿਹਾ।

ਕਿਹਾ ਜਾਂਦਾ ਹੈ ਕਿ ਜਦ ਸ਼ਿਵਾਂ ਦੇ ਹੱਥ ਨਾਲ ਇਹ ਸਿਰ ਚੰਬੜ ਗਿਆ, ਤਦ ਉਨ੍ਹਾਂ ਨੇ ਇਸ ਦੇ ਲਾਹੁਣ ਦੇ ਬਥੇਰੇ ਜਤਨ ਕੀਤੇ, ਪਰ ਇਹ ਲੱਥੇ ਨਾ। ਅੰਤ ਨੂੰ ਉਹਨਾਂ ਨੇ ਤੀਰਥ ਯਾਤਰਾ ਸ਼ੁਰੂ ਕੀਤੀ। ਜਦ ਕਪਾਲ ਮੋਚਨ ਤੀਰਥ 'ਤੇ ਅੱਪੜੇ ਅਤੇ ਉਥੇ ਇਸ਼ਨਾਨ ਕੀਤਾ ਤਦ ਇਹ ਸਿਰ ਸ਼ਿਵਾਂ ਦੇ ਹੱਥ ਨਾਲੋਂ ਲੱਥਾ।

ਬ੍ਰਹਮਾ ਨੇ ਆਪਣੇ ਸੱਜੇ ਅੰਗ ਤੋਂ ਸਭੂਮਨ ਪੁਰਖ ਅਤੇ ਖੱਬੇ ਅੰਗ ਤੋਂ ਸਤਰੂਪਾ ਇਸਤਰੀ ਪੈਦਾ ਕਰ ਕੇ ਇਨ੍ਹਾਂ ਨੂੰ ਸੰਸਾਰ ਦੀ ਉਤਪਤੀ ਦੀ ਆਗਿਆ ਦਿੱਤੀ।

ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ,
ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ॥
ਕਰਮ ਕਰਿ ਕਪਾਲੁ ਮਫੀਟਸਿ ਰੀ॥ *(ਧਨਾਸਰੀ ਤ੍ਰਿਲੋਚਨ, ਪੰਨਾ ੬੯੫)*

## ਸਨਕਸਨੰਦਨ, ਸਨਕਾਦਿਕ, ਸਨਾਤਨ, ਸਨਤਕੁਮਾਰ

ਇਹ ਪ੍ਰਸਿੱਧ ਰਿਸ਼ੀ ਹੋਏ ਹਨ ਤੇ ਬ੍ਰਹਮਾ ਜੀ ਦੇ ਪੁੱਤਰ ਹਨ। ਉਂਞ ਤਾਂ ਬ੍ਰਹਮਾ ਜੀ ਦੇ ਬੇਅੰਤ ਰਿਸ਼ੀ ਪੁੱਤਰ ਦੱਸੇ ਗਏ ਹਨ ਪਰ ਇਹ ਚਾਰੇ ਪ੍ਰਸਿੱਧ ਹਨ ਅਤੇ ਪੂਰਨ ਬ੍ਰਹਮ ਗਿਆਨੀ ਮੰਨੇ ਜਾਂਦੇ ਹਨ। ਇਨ੍ਹਾਂ ਦੀ ਉਤਪਤੀ ਬ੍ਰਹਮਾ ਦੇ ਹਿਰਦੇ ਤੋਂ ਦੱਸੀ ਜਾਂਦੀ ਹੈ। ਇਹ ਭੀ ਦੱਸਿਆ ਜਾਂਦਾ ਹੈ ਕਿ ਇਹ ਹਰ ਸਮੇਂ ਬਾਲ ਅਵਸਥਾ ਵਿਚ ਹੀ ਰਹਿੰਦੇ ਹਨ। ਇਨ੍ਹਾਂ ਦੇ ਸੰਬੰਧ ਵਿਚ ਇਹ ਭੀ ਦਸਿਆ ਜਾਂਦਾ ਹੈ ਕਿ ਇਨ੍ਹਾਂ ਨੇ ਵਿਸ਼ਨੂੰ ਪਾਸੋਂ ਇਹ ਵਰ ਮੰਗਿਆ ਸੀ ਕਿ ਅਸੀਂ ਸਦੀਵ ਬਾਲ ਅਵਸਥਾ ਵਿਚ ਅਤੇ ਸਤਸੰਗ ਵਿਚ ਰਵ੍ਹੀਏ :

ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ
ਸਨਤ ਕੁਮਾਰ ਤਿਨ੍ ਕਉ ਮਹਲੁ ਦੁਲਭਾਵਓ॥
*(ਆਸਾ ਘਰੁ ੯ ਮ: ੫, ਪੰਨਾ ੪੦੧)*

## ਮੀਨਤਨ (ਮੱਛ ਅਵਤਾਰ)

ਦੱਸਿਆ ਜਾਂਦਾ ਹੈ, ਇਕ ਵਾਰੀ ਬ੍ਰਹਮਾ ਨੇ ਆਪਣੀ ਸਭਾ ਵਿਚ ਫਿਰ ਹੰਕਾਰ ਕੀਤਾ। ਇਸ ਤੇ ਹਯਗ੍ਰੀਵ ਦੈਂਤ ਪਰਗਟ ਹੋਇਆ ਪਰ ਕਈ ਥਾਈਂ ਸੰਖਾਸੁਰ ਦੈਂਤ ਦਾ ਜ਼ਿਕਰ ਇਸੇ ਸੰਬੰਧ ਵਿਚ ਆਇਆ ਹੈ। ਇਸ ਨੇ ਬ੍ਰਹਮਾ ਸਮੇਤ ਸਾਰੇ ਦੇਵਤਿਆਂ ਨੂੰ ਜਿੱਤ ਲਿਆ। ਬ੍ਰਹਮਾ ਜੀ ਪਾਸੋਂ ਵੇਦ ਖੋਹ ਲਵੇ ਤੇ ਸਮੁੰਦਰ ਵਿਚ ਜਾ ਛੁਪਿਆ। ਬ੍ਰਹਮਾ ਤੇ ਦੇਵਤਿਆਂ ਦੀ ਪੁਕਾਰ ਕਰਨ ਤੇ ਵਿਸ਼ਨੂੰ ਨੇ ਮੱਛ ਅਵਤਾਰ (ਮੀਨਤਨ) ਧਾਰਿਆ ਤੇ ਇਸ ਦੈਂਤ ਨਾਲ ਜੰਗ ਕਰ ਕੇ ਇਸ ਦਾ ਨਾਸ ਕੀਤਾ ਤੇ ਦੇਵਤਿਆਂ ਦੀ ਲਾਜ ਰੱਖੀ ਤੇ ਬ੍ਰਹਮਾ ਜੀ ਨੂੰ ਵੇਦ ਪੁਚਾ ਦਿਤੇ। ਇਹ ਵਿਸ਼ਨੂੰ ਜੀ ਦੇ ਪਹਿਲੇ ਅਵਤਾਰ ਮੰਨੇ ਜਾਂਦੇ ਹਨ। ਇਨ੍ਹਾਂ ਦਾ ਹੇਠਲਾ ਧੜ ਮੱਛੀ ਦਾ ਤੇ ਉਪਰਲਾ ਮਨੁੱਖ ਦਾ ਸੀ।

'ਮੀਨਤਨ' ਸੰਬੰਧੀ ਇਹ ਭੀ ਦੱਸਿਆ ਜਾਂਦਾ ਹੈ ਕਿ ਇਕ ਅਪੱਛਰਾਂ ਸਰਾਪ ਦੇ ਕਾਰਨ ਮੱਛੀ ਬਣ ਗਈ ਸੀ। ਇਹ ਮੱਛੀ ਰਾਜਾ ਸਤਬ੍ਰਤ ਦੇ ਹੱਥ ਆਈ। ਜਿਸ ਜਲ ਵਿਚ ਰਾਜਾ ਇਸ ਨੂੰ ਰੱਖੇ, ਇਸ ਦਾ ਅਕਾਰ ਇਤਨਾ ਵਧ ਜਾਵੇ ਕਿ ਇਹ ਉਸ ਜਲ ਵਿਚ ਸਮਾ ਨਾ ਸਕੇ। ਅੰਤ ਨੂੰ ਰਾਜਾ ਇਸ ਨੂੰ ਸਮੁੰਦਰ ਵਿਚ ਲੈ ਗਿਆ। ਇਸ ਮੱਛੀ ਨੇ ਮੱਛ ਰੂਪ ਧਾਰ ਰਾਜੇ ਨੂੰ ਸੱਤਾਂ ਰਿਖੀਆਂ ਸਮੇਤ ਉਪਦੇਸ਼ ਦਿਤਾ ਤੇ ਇਸ ਦਾ ਹੰਕਾਰ ਦੂਰ ਕੀਤਾ। ਇਹ ਉਪਦੇਸ਼ ਮੱਛ ਪੁਰਾਣ ਵਿਚ ਦਰਜ ਹੈ। ਕਈਆਂ ਦਾ ਇਹ ਭੀ ਖ਼ਿਆਲ ਹੈ ਕਿ ਇਸੇ ਮੱਛੀ ਨੇ ਸੰਖਾਸੁਰ ਨੂੰ ਮਾਰ ਕੇ ਵੇਦ ਉਧਾਰੇ ਹਨ।

ਮਛੁ ਕਛੁ ਕੂਰਮੁ ਆਗਿਆ ਅਉਤਰਾਸੀ॥ *(ਮਾਰੂ ਮ: ੫, ਪੰਨਾ ੧੦੮੨)*
ਖਗ ਤਨ ਮੀਨ ਤਨ ਮ੍ਰਿਗ ਤਨ
ਬਰਾਹ ਤਨ ਸਾਧੂ ਸੰਗਿ ਉਧਾਰੇ॥ *(ਮਲਾਰ ਮ: ੫, ਪੰਨਾ ੧੨੬੯)*

## ਕੱਛ ਅਵਤਾਰ ਕੂਰਮ

ਕੱਛ ਵਿਸ਼ਨੂੰ ਜੀ ਦਾ ਦੂਜਾ ਅਵਤਾਰ ਮੰਨਿਆ ਜਾਂਦਾ ਹੈ। ਦੱਸਿਆ ਜਾਂਦਾ ਹੈ ਕਿ ਸਮੁੰਦਰ ਮੰਥਨ ਸਮੇਂ ਮੰਦਰਾਚਲ ਪਹਾੜ (ਮੇਰੂ ਪਰਬਤ) ਨੂੰ ਇਸ ਨੇ ਆਪਣੀ ਪਿੱਠ 'ਤੇ ਚੁੱਕ ਲਿਆ। ਕਿਹਾ ਜਾਂਦਾ ਹੈ ਕਿ ਇਕ ਵਾਰੀ ਦੁਰਬਾਸ਼ਾ ਰਿਸ਼ੀ ਨੇ ਇੰਦਰ ਨੂੰ ਪ੍ਰਣਾਮ ਕਰਨ ਸਮੇਂ ਆਪਣੀ ਕੀਮਤੀ ਮਾਲਾ ਇੰਦਰ ਦੀ ਭੇਟਾ ਕੀਤੀ। ਇੰਦਰ ਨੇ ਇਸ ਨੂੰ ਮਾਮੂਲੀ ਸਮਝ ਕੇ ਆਪਣੇ ਹਾਥੀ ਦੇ ਗਲ ਵਿਚ ਪਾ ਦਿੱਤੀ। ਹਾਥੀ ਨੇ ਇਹ ਮਾਲਾ ਗਲੇ ਵਿਚੋਂ ਤੋੜ ਕੇ ਆਪਣੇ ਪੈਰਾਂ ਵਿਚ ਮਲ ਸੁੱਟੀ।

ਰਿਸ਼ੀ ਜੀ, ਇੰਦਰ ਦੇ ਇਸ ਹੰਕਾਰ ਨੂੰ ਵੇਖ ਕ੍ਰੋਧ ਵਿਚ ਆ ਗਏ ਤੇ ਸਰਾਪ ਦਿਤਾ ਕਿ ਤੇਰਾ ਸਭ ਮਾਲ ਧਨ ਨਸ਼ਟ ਹੋ ਜਾਵੇਗਾ। ਦੱਸਿਆ ਜਾਂਦਾ ਹੈ ਕਿ ਇਸ ਸਰਾਪ ਦਾ ਸਿੱਟਾ, ਦੈਂਤਾਂ ਨੇ ਇੰਦਰ ਦਾ ਰਾਜ-ਭਾਗ ਨਸ਼ਟ ਕਰ ਦਿਤਾ। ਇੰਦਰ ਨੇ ਬ੍ਰਹਮਾ ਪਾਸ ਪੁਕਾਰ ਕੀਤੀ। ਬ੍ਰਹਮਾ ਨੇ ਵਿਸ਼ਨੂੰ ਜੀ ਅੱਗੇ ਜਾ ਬੇਨਤੀ ਕੀਤੀ। ਵਿਸ਼ਨੂੰ ਨੇ ਉੱਤਰ ਦਿਤਾ ਕਿ ਦੈਂਤ ਤੇ ਦੇਵਤੇ ਦੋਵੇਂ ਮਿਲ ਕੇ ਮੰਦਰਾਚਲ ਪਹਾੜ ਦੀ ਮਧਾਣੀ ਤੇ ਸ਼ੇਸ਼ਨਾਗ ਦੀਆਂ ਬਾਸਕਾਂ ਦਾ ਨੇਤਰਾ ਬਣਾ ਕੇ, ਖੀਰ ਸਮੁੰਦਰ ਨੂੰ ਮੰਥਣ, ਤਦ ਉਸ ਵਿਚੋਂ ਅੰਮ੍ਰਿਤ ਆਦਿ ੧੪ ਰਤਨ ਨਿਕਲਣਗੇ, ਤਦ ਮੁੜ ਰਾਜ-ਭਾਗ, ਧਨ ਤੇ ਦੌਲਤ ਬੇਅੰਤ ਹੋ ਜਾਣਗੇ।

ਇਹ ਸੁਣ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਮੰਦਰਾਚਲ ਪਹਾੜ ਨੂੰ ਚੁਕ ਕੇ ਸਮੁੰਦਰ ਕੇ ਕੰਢੇ 'ਤੇ ਲੈ ਆਉਣ ਲਈ ਬੜਾ ਜ਼ੋਰ ਲਾਇਆ, ਪਰ ਸਫਲਤਾ ਨਾ ਹੋਈ। ਇਨ੍ਹਾਂ ਨੇ ਰਲ ਕੇ ਵਿਸ਼ਨੂੰ ਪਾਸ ਬੇਨਤੀ ਕੀਤੀ। ਵਿਸ਼ਨੂੰ ਗਰੜ 'ਤੇ ਚੜ੍ਹ ਕੇ ਪੁਜੇ ਤੇ ਮੰਦਰਾਚਲ ਪਹਾੜ ਨੂੰ ਸੁਮੰਦਰ ਕੰਢੇ ਤਕ ਪੁਚਾ ਦਿੱਤਾ।

ਜਦ ਮੰਦਰਾਚਲ ਨੂੰ ਸਮੁੰਦਰ ਵਿਚ ਪਾਇਆ ਤਦ ਇਹ ਡੁੱਬਣ ਲੱਗ ਪਿਆ। ਫਿਰ ਦੇਵਤਿਆਂ ਨੇ ਸਹਾਇਤਾ ਲਈ ਬਿਨੈ ਕੀਤੀ। ਵਿਸ਼ਨੂੰ ਜੀ ਕੱਛ ਅਵਤਾਰ ਧਾਰ ਪਰਬਤ ਦੇ ਹੇਠਾਂ ਹੋ ਗਏ ਤੇ ਇਸ ਨੂੰ ਆਪਣੀ ਪਿੱਠ 'ਤੇ ਚੁੱਕੀ ਰੱਖਿਆ।

ਜਦ ਖੀਰ ਸਮੁੰਦਰ ਨੂੰ ਰਿੜਕਣ ਲਗੇ ਤਦ ਪਹਿਲਾਂ (੧) ਚੰਦਰਮਾ ਜਿਸ ਨੂੰ ਸ਼ਿਵਾਂ ਨੇ ਆਪਣੇ ਮੱਥੇ ਵਿਚ ਰੱਖ ਲਿਆ, (੨) ਫਿਰ ਜ਼ਹਿਰ ਕਾਲਕੂਟ, ਜਿਸ ਨੂੰ ਸ਼ਿਵਾਂ ਨੇ ਆਪਣੇ ਕੰਠ ਵਿਚ ਰੱਖ ਲਿਆ, (੩) ਕਾਮਧੇਨ ਗਊ, (੪) ਐਰਾਵਤ ਹਾਥੀ, (੫) ਉਚਸ੍ਰਵਾ (ਸਫ਼ੈਦ) ਘੋੜਾ, (੬) ਕੋਸਤਕ ਮਣੀ, (੭) ਪਾਰਜਾਤ (ਬ੍ਰਿਛ), (੮) ਰੰਭਾ ਅਪੱਛਰਾਂ, (੯) ਲਖਮੀ, (੧੦) ਵਾਰੁਨ (ਕੰਨਿਆ), (੧੧) ਧਨੰਤਰ ਵੈਦ, (੧੨) ਸੰਖ, (੧੩) ਧਨਸ਼ ਤੇ (੧੪) ਮਦਰਾ। ਇਹ ੧੪ ਰਤਨ ਨਿਕਲੇ ਤੇ ਇਉਂ ਮੁੜ ਇੰਦਰ ਦਾ ਰਾਜ-ਭਾਗ ਕਾਇਮ ਹੋ ਗਿਆ।

**ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥** *(ਮਾਰੂ ਮ: ੫, ਪੰਨਾ ੧੦੮੨)*

**ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥**

*(ਮਾਝ ਕੀ ਵਾਰ ਮ: ੧, ਪੰਨਾ ੧੫੦)*

## ਅੰਸਾ (ਹੰਸਾ) ਅਵਤਾਰ

ਅੰਸਾ ਅਵਤਾਰ—ਜਿਨ੍ਹਾਂ ਅਵਤਾਰਾਂ ਵਿਚ ਕਲਾਂ ਦੇ ਕੁਝ ਹਿੱਸੇ ਪਾਏ ਜਾਂਦੇ ਹਨ ਉਹ 'ਅੰਸਾ ਅਵਤਾਰ' ਸਦਾਉਂਦੇ ਹਨ। ਇਹ ਭੀ ਵਿਸ਼ਨੂੰ ਜੀ ਦਾ ਸੋਲ੍ਹਵਾਂ ਅਵਤਾਰ ਮੰਨੇ

ਜਾਂਦੇ ਹਨ। ਦੱਸਿਆ ਜਾਂਦਾ ਹੈ ਕਿ ਇਕ ਵਾਰੀ ਬ੍ਰਹਮਾ ਦੇ ਪੁੱਤਰ ਸਨਤ ਕੁਮਾਰ ਦੇ ਅੰਦਰ ਭਰਮ ਪੈਦਾ ਹੋਇਆ। ਇਸ ਨੇ ਆਪਣੇ ਭਰਮ ਦੀ ਨਿਵਿਰਤੀ ਲਈ ਬ੍ਰਹਮਾ ਪਾਸ ਬੇਨਤੀ ਕੀਤੀ। ਬ੍ਰਹਮਾ ਇਸ ਦਾ ਸ਼ੰਕਾ ਨਾ ਮਿਟਾ ਸਕਿਆ। ਇਸ ਤੇ ਸਨਤ ਕੁਮਾਰ ਨੂੰ ਬੜਾ ਹੰਕਾਰ ਹੋ ਗਿਆ। ਇਸ ਦੇ ਇਸ ਹੰਕਾਰ ਨੂੰ ਦੂਰ ਕਰਨ ਲਈ ਵਿਸ਼ਨੂੰ ਨੇ ਹੰਸਾ ਅਵਤਾਰ ਲੈ, ਇਸ ਨੂੰ ਉਪਦੇਸ਼ ਦੇ ਕੇ ਇਸ ਦਾ ਹੰਕਾਰ ਦੂਰ ਕੀਤਾ।

ਇਹ ਭੀ ਦੱਸਿਆ ਜਾਂਦਾ ਹੈ ਕਿ ਇਹਨਾਂ ਦੇ ਘਰ ੯੯ ਪੁੱਤਰ ਹੋਏ। ਨੌਂ ਜੋਗੀਸ਼ਰ (ਕਪ, ਹਰੀ, ਅੰਤਰੀਛ, ਪਰਬੁਧ, ਪਿਪਲਾਇ, ਹੋਤਰ, ਦੁਰਮਲ, ਜਸਮ, ਕਰਭਾਜਨ), ਜਿਨ੍ਹਾਂ ਨੇ ਜਨਕ ਜੀ ਨੂੰ ਉਪਦੇਸ਼ ਦਿਤਾ, ਇਨ੍ਹਾਂ ਦੇ ਹੀ ਪੁੱਤਰ ਸਨ।

**ਅਨਿਕ ਪੁਰਖ ਅੰਸਾ ਅਵਤਾਰ ॥** *(ਸਾਰਗ ਮਹਲਾ ੫, ਪੰਨਾ ੧੨੩੫)*

## ਅਰੁਣ ਤੇ ਗਰੜ

ਅਰੁਣ ਤੇ ਗਰੜ ਦੋਵੇਂ ਭਰਾ ਸਨ। ਇਹ ਬ੍ਰਹਮਾ ਦੇ ਪੁੱਤਰ ਕਸ਼ਜਪ ਦੇ ਲੜਕੇ ਸਨ। ਕਸ਼ਜਪ ਦੀਆਂ ਦੋ ਇਸਤਰੀਆਂ ਸਨ। ਇਕ ਦਾ ਨਾਮ ਵਿਨਤਾ ਸੀ ਤੇ ਦੂਜੀ ਦਾ ਕਦਰੂ। ਕਦਰੂ ਨੇ ਹਜ਼ਾਰ ਬੱਚਿਆਂ ਦੀ ਇੱਛਾ ਪਰਗਟ ਕੀਤੀ ਅਤੇ ਵਿਨਤਾ ਨੇ ਸਿਰਫ਼ ਦੋ ਦੀ। ਕਿਸੇ ਕਾਰਨ ਕਰਕੇ ਵਿਨਤਾ ਕਦਰੂ ਦੀ ਬਾਂਦੀ ਹੋ ਗਈ। ਕਦਰੂ ਇਸ ਨੂੰ ਤੰਗ ਕਰਦੀ ਸੀ। ਵਿਨਤਾ ਨੇ ਆਪਣੇ ਪਤੀ ਅੱਗੇ ਪ੍ਰਾਰਥਨਾ ਕੀਤੀ ਕਿ ਇਸ ਕੈਦ ਵਿਚੋਂ ਮੈਨੂੰ ਛੁਡਾਇਆ ਜਾਵੇ। ਇਸ ਤੇ ਕਸ਼ਜਪ ਨੇ ਵਿਨਤਾ ਨੂੰ ਦੋ ਆਂਡੇ ਦਿੱਤੇ ਤੇ ਨਿਯਤ ਸਮੇਂ ਤੇ—ਜੋ ਇਕ ਹਜ਼ਾਰ ਬਰਸ ਦੱਸਿਆ ਜਾਂਦਾ ਹੈ—ਇਹਨਾਂ ਨੂੰ ਤੋੜਨ ਦੀ ਆਗਿਆ ਦਿੱਤੀ ਤੇ ਆਖਿਆ, ਇਹਨਾਂ ਵਿਚੋਂ ਤੇਰੇ ਦੋ ਪੁੱਤਰ ਹੋਣਗੇ, ਜੋ ਤੈਨੂੰ ਇਸ ਬੰਦੀ ਵਿਚੋਂ ਛੁਡਾਉਣਗੇ। ਪੰਜ ਸੌ ਬਰਸ ਮਗਰੋਂ ਕਦਰੂ ਦੇ ਔਂਡਿਆਂ ਵਿਚੋਂ ਹਜ਼ਾਰ ਸੱਪ ਨਿਕਲੇ ਜਿਨ੍ਹਾਂ ਵਿਚੋਂ ਸ਼ੇਸ਼ਨਾਗ, ਕਾਲੀ ਨਾਗ ਅਤੇ ਤਕਸ਼ਕ ਹਨ। ਦੱਸਿਆ ਜਾਂਦਾ ਹੈ ਕਿ ਵਿਨਤਾ ਨੇ ਨਿਯਤ ਸਮੇਂ ਤੋਂ ਪਹਿਲਾਂ ਹੀ ਬੇਸਬਰੀ ਵਿਚ ਆ, ਇਕ ਆਂਡਾ ਤੋੜ ਦਿਤਾ, ਜਿਸ ਤੋਂ ਅਰੁਣ ਪਿੰਗਲਾ ਜੰਮਿਆ। ਇਸ ਦੇ ਪੈਰ ਆਦਿਕ ਨਹੀਂ ਸਨ ਤੇ ਇਸੇ ਕਰਕੇ ਇਸ ਨੂੰ ਵੇਈਪਦ ਭੀ ਆਖਦੇ ਹਨ। ਅਰੁਣ ਨੇ ਆਪਣੀ ਮਾਂ ਨੂੰ ਸਰਾਪ ਦਿਤਾ ਕਿ ਤੂੰ ਮੈਨੂੰ ਸਮੇਂ ਤੋਂ ਪਹਿਲਾਂ ਪੈਦਾ ਕਰ ਕੇ ਪਿੰਗਲਾ ਕੀਤਾ ਹੈ, ਇਸ ਲਈ ਤੂੰ ਕਦਰੂ ਦੀ ਬਾਂਦੀ ਹੀ ਰਵ੍ਹੇਂਗੀ, ਪਰ ਵਿਨਤਾ ਦੀ ਮਿੰਨਤ ਸਮਾਜਤ ਕਰਨ 'ਤੇ ਅਰੁਣ ਨੇ ਆਖਿਆ, ਚੰਗਾ ਮੇਰਾ ਦੂਜਾ ਭਰਾ ਤੈਨੂੰ ਇਸ ਬਿਪਤਾ ਵਿਚੋਂ ਛੁਡਾਵੇਗਾ।

ਇੰਨਾ ਆਖ ਇਹ ਉਡ ਕੇ ਅਕਾਸ਼ ਨੂੰ ਚਲਾ ਗਿਆ ਤੇ ਸੂਰਜ ਦਾ ਰਥਵਾਨ ਬਣ ਗਿਆ। ਇਸ ਦੇ ਸੰਬੰਧ ਵਿਚ ਇਹ ਭੀ ਦੱਸਿਆ ਜਾਂਦਾ ਹੈ ਕਿ ਪਿਛਲੇ ਜਨਮ ਵਿਚ ਅਰੁਣ ਨੇ ਇਕ ਨਿੱਕੇ ਜਿਹੇ ਪੰਛੀ ਦੀਆਂ ਲੱਤਾਂ ਤੋੜ ਦਿਤੀਆਂ ਸਨ, ਇਸ ਕਰਕੇ ਵੀ ਉਹ ਪਿੰਗਲਾ ਜੰਮਿਆ। ਭਗਤ ਤ੍ਰਿਲੋਚਨ ਜੀ ਨੇ ਆਪਣੀ ਬਾਣੀ ਵਿਚ ਇਸ ਦਾ ਹਵਾਲਾ ਇਉਂ ਦਿਤਾ :

**ਬਿਸ੍ਵ ਕਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ**
**ਪੰਖੀ ਰਾਇ ਗਰੁੜ ਤਾ ਚੇ ਬਾਧਵਾ॥**
**ਕਰਮ ਕਰਿ ਅਰੁਣ ਪਿੰਗੁਲਾ ਰੀ॥** *(ਧਨਾਸਰੀ ਤ੍ਰਿਲੋਚਨ, ਪੰਨਾ ੬੯੫)*

ਗਰੜ ਅਰੁਣ ਦਾ ਨਿੱਕਾ ਭਰਾ ਸੀ ਤੇ ਹਜ਼ਾਰ ਬਰਸ ਮਗਰੋਂ ਦੂਜਾ ਆਂਡਾ ਤੋੜਨ ਤੇ ਪਰਗਟ ਹੋਇਆ। ਇਸ ਨੇ ਆਪਣੀ ਮਾਤਾ ਵਿਨਤਾ ਨੂੰ ਕਦਰੂ ਦੀ ਕੈਦ ਵਿਚੋਂ ਛੁਡਾਇਆ ਤੇ ਕਦਰੂ ਦੇ ਸਾਰੇ ਪੁੱਤਰ ਜੋ ਸੱਪ ਸਨ, ਉਹਨਾਂ ਦਾ ਵੈਰੀ ਹੋ ਗਿਆ ਤੇ ਉਹਨਾਂ ਦਾ ਨਾਸ ਕੀਤਾ। ਇਸ ਨੂੰ ਵਿਸ਼ਨੂੰ ਨੇ ਆਪਣਾ ਵਾਹਨ ਮੁੱਕਰਰ ਕੀਤਾ। ਇਸ ਨੇ ਵਿਸ਼ਨੂੰ ਪਾਸੋਂ ਵਰ ਲਿਆ ਕਿ ਸੱਪ ਦਾ ਜ਼ਹਿਰ ਮੈਨੂੰ ਅਸਰ ਨਾ ਕਰੇ। ਖ਼ਿਆਲ ਕੀਤਾ ਜਾਂਦਾ ਹੈ ਕਿ ਉਸੇ ਪੁਰਾਣੇ ਵੈਰ ਕਰਕੇ ਜਿਥੇ ਵੀ ਗਰੜ ਸੱਪ ਨੂੰ ਵੇਖਦਾ ਹੈ, ਖਾ ਲੈਂਦਾ ਹੈ। ਗਰੜ ਨੂੰ ਆਪਣੀ ਮਾਤਾ ਦੀ ਬੰਦੀ ਕੱਟਣ ਲਈ ਅੰਮ੍ਰਿਤ ਦੀ ਲੋੜ ਪਈ। ਇਹ ਸੁਰਗ ਵਿਚੋਂ ਅੰਮ੍ਰਿਤ ਲੈ ਆਇਆ, ਪਰ ਇੰਦਰ ਅੰਮ੍ਰਿਤ ਖੋਹ ਕੇ ਲੈ ਗਿਆ। ਗਰੜ ਫਿਰ ਅੰਮ੍ਰਿਤ ਵਾਪਸ ਲੈ ਆਇਆ। ਗਰੜ ਵਿਸ਼ਨੂੰ ਦੀ ਸਵਾਰੀ ਹੈ। ਇਹ ਇਕ ਨੀਲੇ ਤੇ ਸੁਰਖ ਖੰਭਾਂ ਵਾਲਾ ਪੰਛੀ ਹੈ। ਦੁਸਹਿਰੇ ਵਾਲੇ ਦਿਨ ਹਿੰਦੂ ਇਸ ਦੇ ਦਰਸ਼ਨ ਸਵੇਰ ਵੇਲੇ ਕਰਨੇ ਚੰਗੇ ਭਾਗਾਂ ਦਾ ਫਲ ਮੰਨਦੇ ਹਨ। ਹਿੰਦੂ ਪੁਸਤਕਾਂ ਵਿਚ ਜਿਥੇ ਭੀ ਵਿਸ਼ਨੂੰ ਜੀ ਦਾ ਕਿਸੇ ਦੀ ਸਹਾਇਤਾ ਲਈ ਪੁੱਜਣ ਦਾ ਜ਼ਿਕਰ ਹੈ, ਉਥੇ ਇਹ ਦੱਸਿਆ ਗਿਆ ਹੈ ਕਿ ਆਪ ਗਰੜ 'ਤੇ ਸਵਾਰ ਹੋ ਕੇ ਪੁੱਜਦੇ ਰਹੇ।

**ਪਾਖੰਤਣ ਬਾਜ ਬਜਾਇਲਾ ॥**
**ਗਰੁੜ ਚੜੇ ਗੋਬਿੰਦ ਆਇਲਾ ॥** *(ਭੈਰਉ ਨਾਮਦੇਉ, ਪੰਨਾ ੧੧੬੬)*

## ਨਾਰਦ ਜੀ

ਨਾਰਦ ਜੀ ਹਿੰਦੂਆਂ ਦੇ ਪ੍ਰਸਿੱਧ ਰਿਸ਼ੀ ਮੰਨੇ ਜਾਂਦੇ ਹਨ ਤੇ ਬ੍ਰਹਮਾ ਦੇ ਮਸਤਕ ਤੋਂ ਪੈਦਾ ਹੋਏ ਬ੍ਰਹਮਾ ਦੇ ਪੁੱਤਰ ਦੱਸੇ ਜਾਂਦੇ ਹਨ। ਇਹ ਬੜੇ ਚਤਰ ਤੇ ਬੁੱਧੀਮਾਨ ਮੰਨੇ ਗਏ ਹਨ, ਇਨ੍ਹਾਂ ਨੇ ਰਿਗਵੇਦ ਦੇ ਕਈ ਮੰਤਰ ਰਚੇ ਹਨ। ਇਸੇ ਕਰਕੇ ਰਿਸ਼ੀਆਂ, ਦੇਵਤਿਆਂ, ਰਾਜਿਆਂ ਤੇ ਮਹਾਰਾਜਿਆਂ ਦੀਆਂ ਸਭਾਵਾਂ ਵਿਚ ਇਨ੍ਹਾਂ ਦਾ ਬੜਾ ਆਦਰ ਤੇ ਮਾਣ ਸੀ ਅਤੇ ਇਨ੍ਹਾਂ ਦੀ ਆਵਾਜਾਈ ਇਨ੍ਹਾਂ ਥਾਵਾਂ 'ਤੇ ਬੜੀ ਸੀ। ਇਨ੍ਹਾਂ ਦਾ ਬੀਨ ਵਜਾਣਾ ਪ੍ਰਸਿੱਧ ਹੈ। ਦਖਜ ਪਰਜਾਪਤ ਦਾ ਇਨ੍ਹਾਂ ਨੂੰ ਸਰਾਪ ਸੀ ਕਿ ਦੋ ਘੜੀ ਇਕ ਥਾਂ ਨਾ ਟਿਕ ਸਕੋਗੇ, ਕਿਉਂਕਿ ਇਨ੍ਹਾਂ ਨੇ ਉਸਦੇ ਯਾਰ੍ਹਾਂ ਸੌ ਪੁੱਤਰਾਂ ਨੂੰ ਉਪਦੇਸ਼ ਦੇ ਕੇ ਵਿਰੱਕਤ ਕਰ ਦਿਤਾ ਸੀ।

ਜਦ ਕਦੀ ਦੇਵਤਿਆਂ ਜਾਂ ਦੈਂਤਾਂ ਦਾ ਜੰਗ ਹੁੰਦਾ ਜਾਂ ਵਿਸ਼ਨੂੰ ਤੇ ਵਿਸ਼ਨੂੰ-ਭਗਤਾਂ ਦਾ ਅਭਗਤਾਂ ਨਾਲ ਯੁੱਧ ਹੁੰਦਾ ਤਦ ਆਪ ਦੁਵੱਲੀ ਚੌਧਰੀ ਬਣ ਬੈਠਦੇ, ਤੇ ਖ਼ੂਬ ਲੂਤੀਆਂ ਲਾਉਂਦੇ। ਇਹ ਸਮਝੌਤੇ ਕਰਾਉਣ ਲਈ ਭੀ ਸਭ ਤੋਂ ਅਗਲੀ ਕਤਾਰ ਵਿਚ ਹੁੰਦੇ ਤੇ ਲੜਾਈਆਂ ਤੇ ਜੰਗ ਦੀਆਂ ਨਵੀਆਂ ਤੋਂ ਨਵੀਆਂ ਚਾਲਾਂ ਦੱਸਣ ਵਿਚ ਭੀ ਮੋਹਰੇ ਹੁੰਦੇ।

ਇਨ੍ਹਾਂ ਦੀਆਂ ਅਜਿਹੀਆਂ ਕਰਤੂਤਾਂ ਕਰਕੇ ਇਨ੍ਹਾਂ ਨੂੰ ਦੁਬਾਜਰਾ ਆਖਿਆ ਜਾਂਦਾ ਹੈ। ਹੁਣ ਤਾਈਂ ਭੀ ਇਸੇ ਕਰਕੇ ਹੀ ਹਰ ਇਕ ਚੁਗ਼ਲ ਦੁਬਾਜਰਾ ਤੇ ਚਾਲਾਕ ਆਦਮੀ ਨੂੰ 'ਨਾਰਦ' ਕਰਕੇ ਸੱਦਿਆ ਜਾਂਦਾ ਹੈ। ਇਹ ਪਦ ਇਥੋਂ ਤਕ ਉਲਟੇ ਅਰਥਾਂ ਵਿਚ ਵਰਤਿਆ ਗਿਆ ਕਿ ਸ਼ੈਤਾਨ ਤੇ ਸ਼ੈਤਾਨੀਅਤ ਦਿਆਂ ਕੰਮਾਂ ਲਈ ਭੀ ਪਦ ਨਾਰਦ ਹੀ ਵਰਤਿਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਸ਼ੇ ਵਿਕਾਰਾਂ ਜਾਂ ਸ਼ੈਤਾਨੀਅਤ ਨੂੰ ਭੀ ਇਸੇ ਕਰਕੇ ਨਾਰਦ ਦਾ ਖ਼ਿਤਾਬ ਦਿਤਾ ਹੈ।

ਨਾਰਦ ਜੀ ਦੇ ਇਸ ਚੌਧਰ ਦੇ ਕੰਮ ਨੂੰ ਇਸੇ ਕਰਕੇ ਸਲਾਹਿਆ ਗਿਆ ਹੈ ਕਿ ਉਨ੍ਹਾਂ ਦੀਆਂ ਨਵੀਆਂ ਚਾਲਾਂ ਤੇ ਢੰਗ ਕਈ ਦੇਵਤਿਆਂ ਦੀ ਜਿੱਤ ਤੇ ਦੈਂਤਾਂ ਦੇ ਨਾਸ ਦਾ ਕਾਰਨ ਹੋਏ ਹਨ। ਇਹ ਪ੍ਰਸਿੱਧ ਵਿਦਵਾਨ ਭੀ ਮੰਨੇ ਜਾਂਦੇ ਹਨ।

ਇਨ੍ਹਾਂ ਨੇ ਇਕ ਪ੍ਰਸਿੱਧ ਗ੍ਰੰਥ ਨਾਰਦ ਪੰਜ ਰਾਤਰ ਰਚਿਆ, ਜਿਸ ਵਿਚ ਬਹੁਤ ਸਾਰੇ ਭਗਤੀ ਦੇ ਢੰਗ ਦਰਜ ਹਨ। ਉਸ ਵਿਚ ਇਹ ਭੀ ਦਸਿਆ ਹੈ ਕਿ ਭਗਵਾਨ ਕਿਸ ਤਰ੍ਹਾਂ ਸ੍ਰਿਸ਼ਟੀ ਨੂੰ ਪੈਦਾ ਕਰਦਾ ਤੇ ਕਿਵੇਂ ਨਾਸ ਕਰਦਾ ਹੈ। ੧੮ ਪੁਰਾਣਾਂ ਵਿਚੋਂ ਭੀ ਇਕ ਪੁਰਾਣ ਨਾਰਦ ਪੁਰਾਣ ਹੈ, ਜੋ ਬਿਆਸ ਜੀ ਦੀ ਕ੍ਰਿਤ ਹੈ, ਪਰ ਨਾਰਦ ਦੇ ਸਿਧਾਂਤ ਅਨੁਸਾਰ ਬਣਾਇਆ ਆਖਿਆ ਜਾਂਦਾ ਹੈ।

ਇਹ ਭੀ ਦਸਿਆ ਜਾਂਦਾ ਹੈ ਕਿ ਜਦ ਬਹੁਤ ਸਾਰੇ ਗ੍ਰੰਥ ਰਚ ਕੇ ਭੀ ਬਿਆਸ ਜੀ ਨੂੰ ਸ਼ਾਂਤੀ ਨਾ ਆਈ ਤਾਂ ਨਾਰਦ ਜੀ ਦੇ ਕਥਨ ਅਨੁਸਾਰ ਬਿਆਸ ਜੀ ਨੇ ਸ੍ਰੀ ਮਦ ਭਾਗਵਤ ਗ੍ਰੰਥ ਰਚਿਆ, ਤਦ ਉਨ੍ਹਾਂ ਨੂੰ ਸ਼ਾਂਤੀ ਹਾਸਲ ਹੋਈ।

ਨਾਰਦ ਜੀ ਧ੍ਰੂ ਭਗਤ ਤੇ ਪ੍ਰਹਿਲਾਦ ਦੇ ਭੀ ਗੁਰੂ ਮੰਨੇ ਗਏ ਹਨ ਤੇ ਇਨ੍ਹਾਂ ਦੇ ਉਪਦੇਸ਼ ਨਾਲ ਹੀ ਇਹਨਾਂ ਭਗਤਾਂ ਨੂੰ ਭਗਵਾਨ ਦੇ ਪ੍ਰਤੱਖ ਦਰਸ਼ਨ ਹੋਏ ਦੱਸੇ ਹਨ।

ਪਿਤਾ ਨੇ ਇਨ੍ਹਾਂ ਨੂੰ ਵਿਆਹ ਲਈ ਆਖਿਆ, ਪਰ ਆਪ ਨੇ ਨਾਂਹ ਕਰ ਦਿਤੀ, ਜਿਸ ਤੇ ਦੁਵੱਲੀ ਸਰਾਪ ਦਿਤੇ ਗਏ ਤੇ ਇਉਂ ਪਿਤਾ ਤੇ ਪੁੱਤਰ ਇਕ ਦੂਜੇ ਦੇ ਨਾਸ ਦੇ ਕਾਰਨ ਬਣੇ।

**ਅੰਤੁ ਨ ਪਾਵਤ ਦੇਵ ਸਭੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥**

*(ਸ੍ਵ: ਮ: ੫, ਪੰਨਾ ੧੪੦੮)*

## ਸ਼ਿਵ ਜੀ (ਮਹੇਸ਼, ਸ਼ੰਕਰ, ਰੁਦਰ, ਮਹਾਂਦੇਵ, ਉਮਾਪਤ)

ਇਹ ਹਿੰਦੂਆਂ ਦੇ ਤਿੰਨ ਵੱਡੇ ਦੇਵਤਿਆਂ ਵਿਚੋਂ ਇਕ ਹਨ। ਇਨ੍ਹਾਂ ਦੇ ਸਪੁਰਦ ਸੰਸਾਰ ਦੇ ਨਾਸ ਕਰਨ ਦਾ ਕੰਮ ਹੈ। ਉਂਞ ਤਾਂ ਸੰਸਾਰ ਦੀਆਂ ਮੌਤਾਂ ਦਾ ਕੰਮ ਧਰਮ ਰਾਜ ਦੇ ਜ਼ਿੰਮੇ ਹੈ, ਪਰ ਪਰਲੈ-ਕਾਲ ਸਮੇਂ ਸੰਸਾਰ ਨੂੰ ਨਾਸ ਕਰਨ ਦਾ ਕੰਮ ਸ਼ਿਵਾਂ ਨੂੰ ਹੀ ਕਰਨਾ ਪੈਂਦਾ ਹੈ। ਇਹ ਬ੍ਰਹਮਾ ਦੇ ਮਸਤਕ ਤੋਂ ਉਸ ਸਮੇਂ ਪੈਦਾ ਹੋਏ ਦੱਸੇ ਜਾਂਦੇ ਹਨ, ਜਦ ਬ੍ਰਹਮਾ ਆਪਣੇ ਚਾਰ ਪੁੱਤਰਾਂ ਸਨਤ ਕੁਮਾਰ ਆਦਿਕ ਤੇ ਗੁੱਸੇ ਹੋ ਰਿਹਾ ਸੀ। ਜਦ ਇਹਨਾਂ ਨੇ ਦਰਸ਼ਨ ਦਿਤੇ, ਤਦ ਇਨ੍ਹਾਂ ਦੀਆਂ ਅੱਖਾਂ ਵਿਚੋਂ ਅੱਥਰੂ ਜਾਰੀ ਸਨ, ਇਸੇ ਕਰਕੇ ਇਹਨਾਂ ਦਾ ਨਾਮ ਰੁਦਰ ਭੀ ਪ੍ਰਸਿੱਧ ਹੈ। ਇਹਨਾਂ ਨੂੰ ਤਮੋਗੁਣੀ ਸ਼ਕਤੀਆਂ ਵਧੀਕ ਮਿਲੀਆਂ ਦੱਸੀਆਂ ਜਾਂਦੀਆਂ ਹਨ।

ਸ਼ਿਵ ਜੀ ਦੀ ਸਮਾਧੀ ਮਸ਼ਹੂਰ ਹੈ। ਇਹਨਾਂ ਦੀ ਸਵਾਰੀ ਬਲਦ ਮੰਨੀ ਜਾਂਦੀ ਹੈ। ਹੱਥ ਵਿਚ ਡੌਰੂ ਵਜਾਂਦੇ ਹਨ। ਇਨ੍ਹਾਂ ਦੀ ਸੈਨਾ ਭੂਤ ਪ੍ਰੇਤ, ਸੱਪ, ਠੂੰਹੇਂ ਆਦਿਕ ਹਨ। ਹੱਡਾਂ ਦੀ ਮਾਲਾ ਇਨ੍ਹਾਂ ਦੇ ਗਲ ਵਿਚ ਹੈ। ਗੰਗਾ ਇਨ੍ਹਾਂ ਦੀਆਂ ਜਟਾਂ ਵਿਚ ਕਿੰਨਾ ਚਿਰ ਸਮਾਈ ਰਹੀ ਦੱਸੀ ਜਾਂਦੀ ਹੈ। ਹਿੰਦੂਆਂ ਦਾ ਖ਼ਿਆਲ ਹੈ ਕਿ ਹੁਣ ਭੀ ਗੰਗਾ ਇਨ੍ਹਾਂ ਦੀਆਂ ਜਟਾਂ ਵਿਚੋਂ ਨਿਕਲ ਰਹੀ ਹੈ। ਚੰਦਰਮਾ ਇਨ੍ਹਾਂ ਦੇ ਮੱਥੇ ਵਿਚ ਵਸਦਾ ਦਸਿਆ ਜਾਂਦਾ ਹੈ। ਇਨ੍ਹਾਂ ਦਾ ਨਿਵਾਸ ਅਸਥਾਨ ਕੈਲਾਸ਼ ਪਰਬਤ ਦਸਿਆ ਜਾਂਦਾ ਹੈ, ਜੋ ਤਿੱਬਤ ਵਿਚ ਮਾਨ-ਸਰੋਵਰ ਝੀਲ ਦੇ ਇਕ ਕੰਢੇ 'ਤੇ ਹੈ। ਇਹਨਾਂ ਨੂੰ ਸ਼ੰਕਰ, ਮਹੇਸ਼, ਰੁਦਰ, ਮਹਾਂਦੇਉ,

ਉਮਾਪਤ ਆਦਿਕ ਨਾਵਾਂ ਨਾਲ ਭੀ ਯਾਦ ਕੀਤਾ ਜਾਂਦਾ ਹੈ।

**ਸੰਕਰ ਕ੍ਰੋੜਿ ਤੇਤੀਸ ਧਿਆਇਓ.....॥** *(ਬੈਰਾੜੀ ਮ: ੪, ਪੰਨਾ ੭੧੯)*

## ਪਾਰਬਤੀ, ਮੋਦੀ ਜਾਂ ਦੁਰਗਾ

ਇਹ ਸ਼ਿਵਾਂ ਦੀ ਧਰਮ ਪਤਨੀ ਹੈ। ਕਿਹਾ ਜਾਂਦਾ ਹੈ ਕਿ ਇਹ (ਉਮਾ) ਹਿਮਾਚਲ ਪਰਬਤ ਦੇ ਘਰ ਜੰਮੀ ਸੀ ਤੇ ਦੱਖਜ ਪ੍ਰਜਾਪਤਿ ਦੀ ਪੁੱਤਰੀ ਸਤੀ ਦਾ ਰੂਪ ਸੀ। ਇਹ ਸਦਾ ਹੀ ਇਹਨਾਂ ਦੇ ਖੱਬੇ ਪਾਸੇ ਰਹਿੰਦੀ ਹੈ। ਸ਼ਿਵ ਜੀ ਤੇ ਪਾਰਬਤੀ ਦੀਆਂ ਕਈ ਸਾਖੀਆਂ ਪ੍ਰਸਿੱਧ ਹਨ, ਪਰ ਜਿਸ ਸਾਖੀ ਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ਼ਾਰਾ ਹੈ, ਉਹ ਇਹ ਹੈ:

ਇਕ ਵਾਰੀ ਦਾ ਜ਼ਿਕਰ ਹੈ ਕਿ ਸ਼ਿਵਜੀ ਕਿਤੇ ਬਾਹਰ ਗਏ, ਪਾਰਬਤੀ ਨੇ ਇਸ਼ਨਾਨ ਕੀਤਾ ਤੇ ਆਪਣੀ ਮੈਲ ਦੇ ਪੁਤਲੇ ਦਾ ਗਣੇਸ਼ ਬਣਾ ਕੇ ਦਰਵਾਜ਼ੇ 'ਤੇ ਖੜਾ ਕਰ ਦਿਤਾ ਤੇ ਇਸ ਨੂੰ ਹੁਕਮ ਦਿਤਾ ਕਿ ਕਿਸੇ ਨੂੰ ਅੰਦਰ ਨਾ ਆਉਣ ਦੇਣਾ। ਇਸ ਸਮੇਂ ਸ਼ਿਵਜੀ ਆ ਗਏ। ਗਣੇਸ਼ ਇਨ੍ਹਾਂ ਨੂੰ ਅੰਦਰ ਨਾ ਜਾਣ ਦੇਵੇ। ਆਪਸ ਵਿਚ ਜੰਗ ਸ਼ੁਰੂ ਹੋ ਗਿਆ, ਜੋ ਦੇਰ ਤਕ ਜਾਰੀ ਰਿਹਾ। ਆਖ਼ਰ ਨੂੰ ਸ਼ਿਵਾਂ ਨੇ ਗਣੇਸ਼ ਦਾ ਸਿਰ ਲਾਹ ਕੇ ਦੂਰ ਸੁਟ ਦਿਤਾ ਜਿਥੋਂ ਮੁੜ ਮਿਲ ਨਾ ਸਕੇ। ਜਦ ਸ਼ਿਵਜੀ ਅੰਦਰ ਗਏ ਤਾਂ ਪਾਰਬਤੀ ਨੂੰ ਇਸ ਸਾਰੀ ਗੱਲ ਦਾ ਪਤਾ ਲੱਗਾ। ਪਾਰਬਤੀ ਨੇ ਬੜਾ ਰੁਦਨ ਕੀਤਾ ਤੇ ਆਖਿਆ, "ਤੁਸਾਂ ਮੇਰਾ ਲੜਕਾ ਮਾਰ ਦਿਤਾ ਹੈ।" ਪਾਰਬਤੀ ਨੂੰ ਰਾਜ਼ੀ ਕਰਨ ਦੀ ਖ਼ਾਤਰ ਸ਼ਿਵ ਸਿਰ ਨੂੰ ਲੱਭਣ ਗਏ, ਪਰ ਸਿਰ ਕਿਤੇ ਨਾ ਮਿਲਿਆ। ਇਸ ਤੇ ਸ਼ਿਵਾਂ ਨੇ ਹਾਥੀ ਦਾ ਸਿਰ ਵੱਢ ਕੇ, ਇਸ ਪੁਤਲੇ ਨੂੰ ਲਾ ਦਿਤਾ ਤੇ ਇਸ ਨੂੰ ਜ਼ਿੰਦਾ ਕੀਤਾ। ਇਸੇ ਕਰਕੇ ਗਣੇਸ਼ ਦਾ ਸਿਰ ਹਾਥੀ ਦਾ ਦਸਿਆ ਜਾਂਦਾ ਹੈ। ਗਣੇਸ਼ ਨੂੰ ਵਿੱਦਿਆ ਦਾ ਦੇਵਤਾ ਮੰਨਿਆ ਜਾਂਦਾ ਹੈ ਤੇ ਹਰ ਖ਼ੁਸ਼ੀ ਦੇ ਸਮੇਂ ਇਸ ਦੀ ਪੂਜਾ ਹਿੰਦੂ ਕਰਦੇ ਹਨ।

ਹਿੰਦੂ ਮਤ ਅਨੁਸਾਰ ਕਾਸ਼ੀ (ਬਨਾਰਸ) ਸ਼ਿਵਾਂ ਦੀ ਨਗਰੀ ਮੰਨੀ ਜਾਂਦੀ ਹੈ। ਗਣੇਸ਼ ਜੀ ਸ਼ਿਵਾਂ ਦੇ ਪ੍ਰੇਮੀਆਂ ਨੂੰ ਮਰਨ ਸਮੇਂ ਪ੍ਰੇਰਦੇ ਹਨ ਕਿ ਉਹ ਕਾਸ਼ੀ ਵਿਚ ਸਰੀਰ ਤਿਆਗਣ, ਤਾਕਿ ਮੋਖਸ਼ ਪ੍ਰਾਪਤ ਕਰਨ। ਕਈ ਆਦਮੀ ਕਾਸ਼ੀ ਵਿਚ ਮਰਨ ਸਮੇਂ ਆਪਣਾ ਸਰੀਰ ਕਲਵੱਤਰ ਨਾਲ ਚਿਰਵਾਂਦੇ ਰਹੇ ਹਨ, ਕਿਉਂਕਿ ਉਹਨਾਂ ਦਾ ਵਿਸ਼ਵਾਸ ਸੀ ਕਿ ਇਉਂ ਕਰਨ ਨਾਲ ਉਹਨਾਂ ਦੇ ਪਾਪ ਨਾਸ ਹੋ ਜਾਂਦੇ ਹਨ।

ਸ਼ਿਵਜੀ ਬੜੇ ਤਿਆਗੀ ਮੰਨੇ ਗਏ ਹਨ। ਦੁਰਗਾ ਪਾਰਬਤੀ ਇਹਨਾਂ ਦੀ ਇਸਤ੍ਰੀ ਜਾਂ ਸ਼ਕਤੀ ਮੰਨੀ ਜਾਂਦੀ ਹੈ। ਖੀਰ ਸਮੁੰਦਰ ਰਿੜਕਣ ਸਮੇਂ ਜ਼ਹਿਰ ਆਪ ਨੇ ਲੈ ਲਈ; ਇਸ ਕਰਕੇ ਇਹਨਾਂ ਦਾ ਕੰਠ ਨੀਲਾ ਰਹਿੰਦਾ ਹੈ।

**ਪਾਂਡੇ ਤੁਮਰਾ ਮਹਾਦੇਉ, ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ॥**
**ਮੋਦੀ ਕੇ ਘਰਿ ਖਾਣਾ ਪਾਕਾ, ਵਾ ਕਾ ਲੜਕਾ ਮਾਰਿਆ ਥਾ॥**

*(ਗੋਂਡ ਨਾਮਦੇਉ, ਪੰਨਾ ੮੭੫)*

**ਬਰਦ ਚਢੇ ਡਉਰੂ ਢਮਕਾਵੈ॥** *(ਗੋਂਡ ਨਾਮਦੇਉ, ਪੰਨਾ ੮੭੪)*

**ਅੰਤੁ ਨ ਪਾਵਤ ਦੇਵ ਸਭੈ, ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥**

*(ਸਲੋਕ ਮ: ੫, ਪੰਨਾ ੧੪੦੮)*

## ਬ੍ਰਾਹਤਨ (ਵਰਾਹ)

ਦਸਿਆ ਜਾਂਦਾ ਹੈ ਕਿ ਇਕ ਵਾਰੀ ਹਿਰਨਯਾਕਸ਼ ਦੈਂਤ ਨੇ ਸਭ ਦੇਵਤੇ ਜਿੱਤ ਲਏ ਅਤੇ ਧਰਤੀ ਨੂੰ ਚੁੱਕ ਕੇ ਸਮੁੰਦਰ ਹੇਠਾਂ ਪਾਤਾਲ ਵਿਚ ਜਾ ਛੁਪਿਆ। ਇਸ ਨੇ ਸਾਰੇ ਪਹਾੜ ਧਰਤੀ ਦੇ ਆਲੇ-ਦੁਆਲੇ ਖੜੇ ਕਰ ਲਏ। ਬ੍ਰਹਮਾ ਤੇ ਦੇਵਤਿਆਂ ਦੀ ਇਹ ਦਸ਼ਾ ਵੇਖ ਕੇ ਵਿਸ਼ਨੂੰ ਨੇ ਬ੍ਰਾਹ (ਸੂਰ) ਅਵਤਾਰ ਧਾਰਿਆ ਤੇ ਜਿੱਥੇ ਦੈਂਤ ਛੁਪਿਆ ਸੀ, ਉਥੇ ਪੁਜ ਕੇ ਆਪਣੇ ਸੁੰਡ ਦੀ ਇਕੋ ਹੁੱਡ ਨਾਲ ਸਾਰੇ ਪਹਾੜ ਹਟਾ ਦਿੱਤੇ। ਦੈਂਤ ਨਾਲ ਜੰਗ ਕੀਤਾ। ਉਸ ਨੂੰ ਮਾਰ ਕੇ ਧਰਤੀ ਮੁੜ ਆਪਣੀਆਂ ਦਾੜ੍ਹਾਂ ਤੇ ਚੁੱਕ ਕੇ ਅਸਲੀ ਥਾਂ 'ਤੇ ਲਿਆ ਰਖੀ ਤੇ ਇਉਂ ਦੇਵਤਿਆਂ ਦੀ ਰੱਛਿਆ ਕੀਤੀ। ਜਿੱਥੇ ਬ੍ਰਾਹ ਦਾ ਅਵਤਾਰ ਹੋਇਆ ਹੈ, ਉਸ ਨੂੰ ਬ੍ਰਾਹ ਛੱਤਰ ਆਖਦੇ ਹਨ ਤੇ ਇਹ ਹਿੰਦੂਆਂ ਦਾ ਤੀਰਥ ਹੈ।

**ਖਗ ਤਨ ਮੀਨ ਤਨ ਮ੍ਰਿਗ ਤਨ,**
**ਬਰਾਹ ਤਨ ਸਾਧੂ ਸੰਗ ਉਧਾਰੇ ॥** *(ਮਲਾਰ ਮ: ੫, ਪੰਨਾ ੧੨੬੯)*

**ਧਰਣੀਧਰ ਈਸ ਨਰਸਿੰਘ ਨਾਰਾਇਣ ॥**
**ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥** *(ਮਾਰੂ ਮ: ੫, ਪੰਨਾ ੧੦੮੨)*

## ਅੰਗਰੈ

ਹਿੰਦੂਆਂ ਦੇ ਮਸ਼ਹੂਰ ਸੱਤਾਂ ਰਿਸ਼ੀਆਂ, ਪੁਲੇ ਪਲਸਤ ਆਦਿ ਵਿਚੋਂ ਅੰਗਰੈ ਜੀ ਇਕ ਸਨ। ਰਿਗਵੇਦ ਦੇ ਕਈ ਮੰਤਰਾਂ ਦਾ ਕਰਤਾ ਵੀ ਇਨ੍ਹਾਂ ਨੂੰ ਮੰਨਿਆ ਜਾਂਦਾ ਹੈ। ਇਹ ਭੀ ਬ੍ਰਹਮਾ ਜੀ ਦੇ ਪੁੱਤਰ ਦੱਸੇ ਜਾਂਦੇ ਹਨ। ਜਦ ਬ੍ਰਹਮਾ ਆਪਣੀ ਪੁੱਤਰੀ ਸੁਰਸਤੀ 'ਤੇ ਮੋਹਿਤ ਹੋ ਗਿਆ, ਤਦ ਨਾਰਦ ਤੇ ਵਿਸ਼ਿਸ਼ਟ ਜੀ ਸਮੇਤ ਇਨ੍ਹਾਂ ਨੇ, ਇਸ ਅਧਰਮ ਤੋਂ ਬ੍ਰਹਮਾ ਨੂੰ ਬੜਾ ਵਰਜਿਆ। ਇਨ੍ਹਾਂ ਦੀ ਇਸਤ੍ਰੀ ਦਾ ਨਾਉਂ 'ਸ਼ਤਾ' ਸੀ।

**ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥**
*(ਸ੍ਰ: ਮ: ੧, ਪੰਨਾ ੧੩੯੦)*

## ਕਪਿਲਾਦਿ ਜਾਂ ਕਪਿਲ

ਕਪਿਲ ਜੀ ਕਰਦਮ ਰਿਖੀ ਤੇ ਦੇਵਹੂਤੀ ਦੇ ਪੁੱਤਰ ਸਨ। ਭਾਗਵਤ ਵਿਚ ਇਹ ਵਿਸ਼ਨੂੰ ਦਾ ਪੰਜਵਾਂ ਅਵਤਾਰ ਮੰਨੇ ਗਏ। ਇਹ ਸਾਂਖ ਸ਼ਾਸਤਰ ਦੇ ਪ੍ਰਸਿੱਧ ਕਰਤਾ ਹੋਏ ਹਨ। ਇਨ੍ਹਾਂ ਨੇ ਇਹ ਸਾਂਖ ਯੋਗ ਗਿਆਨ ਆਪਣੀ ਮਾਤਾ ਨੂੰ ਉਪਦੇਸ਼ ਦੇਣ ਲਈ ਰਚਿਆ। ਸਾਂਖ ਸ਼ਾਸਤਰ ਸਾਰੇ ਸ਼ਾਸਤਰਾਂ ਵਿਚੋਂ ਪੁਰਾਣਾ ਹੈ। ਇਸ ਵਿਚ ਇਹ ਮੰਨਿਆ ਗਿਆ ਹੈ ਕਿ ਮਾਦਾ ਤੇ ਰੂਹ ਅਨਾਦੀ ਹਨ, ਇਹ ਕਦੀ ਨਾਸ ਨਹੀਂ ਹੋ ਸਕਦੇ। ਇਨ੍ਹਾਂ ਦੇ ਮਤ ਅਨੁਸਾਰ ਜਗਤ ਨਿਤ੍ਯ ਹੈ। ਪ੍ਰਣਾਮ ਰੂਪ ਪਰਵਾਰ ਨਾਲ ਸਦਾ ਬਦਲਦਾ ਰਹਿੰਦਾ ਹੈ। ਪ੍ਰਕਿਰਤੀ ਨੂੰ ਪੁਰਸ਼ ਦੀ ਤੇ ਪੁਰਸ਼ ਨੂੰ ਪ੍ਰਕਿਰਤੀ ਦੀ ਲੋੜ ਹੈ। ਇਕੱਲੇ ਦੋਵੇਂ ਨਿਸਫਲ ਹਨ। ਕਪਲ ਜੀ ਵਿਸ਼ਨੂੰ ਦੇ ਛੇਵੇਂ ਅਵਤਾਰ ਮੰਨੇ ਜਾਂਦੇ ਹਨ।

ਇਨ੍ਹਾਂ ਦੇ ਨਾਮ ਤੇ ਹੀ ਇਨ੍ਹਾਂ ਦੇ ਜਨਮ-ਅਸਥਾਨ ਦਾ ਨਾਮ ਕਪਲਵਸਤੂ ਹੋ ਗਿਆ।

ਇਸੇ ਹੀ ਸ਼ਹਿਰ ਵਿਚ ਮਹਾਤਮਾ ਬੁੱਧ ਜੀ ਦਾ ਭੀ ਜਨਮ ਹੋਇਆ। ਕਪਿਲ ਰਿਸ਼ੀ ਜੀ ਨੂੰ ਸੰਨਿਆਸੀਆਂ ਵਿਚ ਇਕ ਆਗੂ ਮੰਨਿਆ ਜਾਂਦਾ ਹੈ।

ਜਦ ਰਾਜਾ ਸਗਰ ਦੇ ਪੁੱਤਰਾਂ ਦਾ ਘੋੜਾ ਸਾਮਕਰਨ, ਇਨ੍ਹਾਂ ਦੇ ਆਸਨ ਜਾ ਟਿਕਿਆ ਤੇ ਸਗਰ ਦੇ ਪੁੱਤਰਾਂ ਨੇ ਇਨ੍ਹਾਂ ਨੂੰ ਤੰਗ ਕੀਤਾ ਤਦ ਇਨ੍ਹਾਂ ਨੇ ਕ੍ਰੋਧ ਵਿਚ ਆ ਕੇ ਸਰਾਪ ਦਿਤਾ, ਜਿਸ ਨਾਲ ਸਗਰ ਦੇ ਸੱਠ ਹਜ਼ਾਰ ਪੁੱਤਰ ਭਸਮ ਹੋ ਗਏ। ਇਨ੍ਹਾਂ ਭਸਮ ਹੋ ਚੁਕਿਆਂ ਦੀ ਮੁਕਤੀ ਲਈ ਹੀ ਭਗੀਰਥ ਤਪੇ ਨੇ ਗੰਗਾ ਲੈ ਆਂਦੀ। *(ਦੇਖੋ ਭਗੀਰਥ)*

**ਗਾਵਹਿ ਕਪਿਲਾਦਿ ਆਦਿ ਜੋਗੇਸੁਰ,**
**ਅਪਰੰਪਰ ਅਵਤਾਰ ਵਰੋ ॥**

*(ਸ੍ਵ: ਮ: ੧, ਪੰਨਾ ੧੩੮੯)*

## ਸ਼ੇਖਨਾਗ (ਸਹਸਫਨੀ), ਬਾਸਕ

ਪੁਰਾਣਾਂ ਅਨੁਸਾਰ ਇਹ ਕੁਸ਼ੇਪ ਮੁਨੀ ਦੇ ਪੁੱਤਰ ਕੁਦਰੋਂ ਵਿਚੋਂ ਸਨ। ਇਨ੍ਹਾਂ ਦੇ ੧੦੦੦ ਸਿਰ ਹਨ, ਜੋ ਵਿਸ਼ਨੂੰ ਭਗਵਾਨ ਉੱਤੇ ਛਾਇਆ ਕਰਦੇ ਹਨ। ਇਸ ਦਾ ਰੂਪ ਇਉਂ ਦਸਿਆ ਹੈ—ਊਦਾ ਰੰਗ, ਗਲ ਵਿਚ ਚਿੱਟੀ ਮਾਲਾ, ਇਕ ਹੱਥ ਵਿਚ ਹਲ ਤੇ ਦੂਸਰੇ ਵਿਚ ਚੱਟੂ। ਸ਼ੇਖਨਾਗ ਜਾਂ ਸ਼ੇਸ਼ਨਾਗ ਹਿੰਦੂਆਂ ਦੇ ਬੜੇ ਪ੍ਰਸਿੱਧ ਦੇਵਤਾ ਮੰਨੇ ਜਾਂਦੇ ਹਨ। ਪੁਰਾਣਿਕ ਖ਼ਿਆਲਾਂ ਅਨੁਸਾਰ ਇਹ ਧਰਤੀ ਨੂੰ ਚੁਕੀ ਖੜੇ ਹਨ। ਇਹ ਹਜ਼ਾਰ ਨਿਤ ਨਵਾਂ ਨਾਮ ਵਾਹਿਗੁਰੂ ਦਾ ਉਚਾਰਨ ਕਰਦੇ ਹਨ। ਵਿਸ਼ਨੂੰ ਜੀ ਸ਼ੇਸ਼ਨਾਗ ਦੀ ਪਿੱਠ 'ਤੇ ਇਕ ਸੇਜਾ ਉਪਰ ਖੀਰ ਸਮੁੰਦਰ ਦੇ ਹੇਠਾਂ ਬਿਰਾਜਦੇ ਹਨ। ਸ਼ੇਸ਼ਨਾਗ ਨੇ ਹੀ ਵਿਸ਼ਵਾਮਿੱਤਰ ਨੂੰ ਸਤਸੰਗ ਦੀ ਬਰਕਤ ਦਾ ਨਿਸਚਾ ਕਰਵਾ ਕੇ, ਵਸ਼ਿਸ਼ਟ ਜੀ ਦੇ ਉਪਦੇਸ਼ ਦੇ ਸੱਚ ਹੋਣ ਦਾ ਯਕੀਨ ਦਿਵਾਇਆ ਸੀ। ਇਹ ਬੜੇ ਭਾਰੀ ਕਵੀ ਤੇ ਪੰਡਤ ਮੰਨੇ ਜਾਂਦੇ ਹਨ। ਇਹਨਾਂ ਨੂੰ ਸੱਪਾਂ ਦਾ ਰਾਜਾ ਮੰਨਿਆ ਜਾਂਦਾ ਹੈ। ਇਹ ਪਾਤਾਲ ਦੇਸ਼ ਦੇ ਰਾਜਾ ਮੰਨੇ ਜਾਂਦੇ ਹਨ। ਕਿਹਾ ਜਾਂਦਾ ਹੈ ਕਿ ਧਰਤੀ ਨੂੰ ਇਹਨਾਂ ਨੇ ਆਪਣੇ ਮਸਤਕ ਉਤੇ ਸਰਹੋਂ ਦੇ ਦਾਣੇ ਦੀ ਤਰ੍ਹਾਂ ਰਖਿਆ ਹੋਇਆ ਹੈ। ਹਜ਼ਾਰਾਂ ਮਹਾਂ ਸੁੰਦਰ ਨਾਗ ਕੰਨਿਆਂ ਇਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹਿੰਦੀਆਂ ਹਨ, ਪਰ ਸ਼ੇਸ਼ਨਾਗ ਜੀ ਕਾਮ ਵੱਸ ਨਹੀਂ ਹੁੰਦੇ।

**ਸਹਸ ਫਨੀ ਜਪਿਓ ਸੇਖ ਨਾਗੈ,**
**ਹਰਿ ਜਪਤਿਆ ਅੰਤੁ ਨ ਪਾਵੈਗੋ ॥**

*(ਕਾਨੜਾ ਮ: ੪ ਘਰ ੧, ਪੰਨਾ ੧੩੦੯)*

## ਗਾਇਤਰੀ, ਲੋਧਾ

ਗਾਇਤਰੀ ਸੰਬੰਧੀ ਅੱਡੋ ਅੱਡ ਖ਼ਿਆਲ ਹਿੰਦੂ ਪੁਸਤਕਾਂ ਵਿਚ ਇਉਂ ਦਰਜ ਹਨ:

(੧) ਗਾਇਤਰੀ ਅਤੇ ਸਾਵਿਤਰੀ ਬ੍ਰਹਮਾ ਜੀ ਦੀਆਂ ਇਸਤ੍ਰੀਆਂ ਸਨ। ਗਾਇਤਰੀ ਨੇ ਸਾਵਿਤਰੀ ਨਾਲ ਦੁਸ਼ਮਨੀ ਪਾ ਲਈ। ਬ੍ਰਹਮਾ ਜੀ ਨੇ ਇਸ ਨੂੰ ਸਰਾਪ ਦੇ ਦਿਤਾ। ਸਰਾਪ ਦੇ ਕਾਰਨ ਇਹ ਗਊ ਬਣ ਗਈ। ਇਸੇ ਖ਼ਿਆਲ ਅਨੁਸਾਰ ਹਿੰਦੂ ਗਊ ਨੂੰ ਮਾਤਾ ਕਰਕੇ ਮੰਨਦੇ ਹਨ ਤੇ ਇਸ ਨੂੰ ਦੁੱਖ ਦੇਣਾ ਜਾਂ ਖੇਤਾਂ ਵਿਚ ਚਰਦੀ ਨੂੰ ਭੀ ਸੱਟ ਲਾਣੀ ਮਾੜਾ ਕੰਮ ਸਮਝਦੇ ਹਨ।

ਇਹ ਗਊ ਹੋ ਚੁਕੀ ਗਾਇਤਰੀ ਇਕ ਵਾਰੀ ਖੇਤਾਂ ਵਿਚ ਚਰ ਰਹੀ ਸੀ ਕਿ ਲੋਧੇ ਨੇ (ਇਹ ਜਮਨਾ ਦੇ ਕਿਨਾਰੇ ਜ਼ਿਮੀਦਾਰਾਂ ਦੀ ਇਕ ਕੌਮ ਦਾ ਨਾਮ ਹੈ, ਜਿਵੇਂ ਪੰਜਾਬ ਵਿਚ ਜ਼ਿਮੀਦਾਰਾਂ ਨੂੰ ਜੱਟ ਕਰਕੇ ਸੱਦਿਆ ਜਾਂਦਾ ਹੈ) ਇਸ ਨੂੰ ਸੋਟਾ ਚੁੱਕ ਮਾਰਿਆ ਤੇ ਇਸ ਦੀ ਟੰਗ 'ਤੇ ਡਾਢੀ ਸੱਟ ਲੱਗੀ। ਜਿਸ ਕਰਕੇ ਇਹ ਲੰਗੜਾਂਦੀ ਲੰਗੜਾਂਦੀ ਉਥੋਂ ਚਲੀ ਗਈ। ਮਾਲੂਮ ਹੁੰਦਾ ਹੈ ਕਿ ਨਾਮਦੇਵ ਜੀ ਨੇ ਰਾਗ ਗੋਂਡ ਵਿਚ ਇਸੇ ਖ਼ਿਆਲ ਅਨੁਸਾਰ ਗਾਇਤਰੀ ਦੀ ਇਸ ਦਸ਼ਾ ਦਾ ਹਵਾਲਾ ਦਿਤਾ ਹੈ।

ਗਾਇਤਰੀ ਦਾ ਰੂਪ ਇਉਂ ਦਸਿਆ ਹੈ—ਇਕ ਹੱਥ ਵਿਚ ਮ੍ਰਿਗ ਦਾ ਸਿੰਗ ਅਤੇ ਦੂਜੇ ਵਿਚ ਕਮਲ ਹੈ, ਲਾਲ ਵਸਤਰ, ਗਲ ਵਿਚ ਮੋਤੀਆਂ ਦਾ ਹਾਰ, ਕੰਨਾਂ ਵਿਚ ਕੁੰਡਲ ਅਤੇ ਮੱਥੇ ਉਪਰ ਮੁਕਟ ਹੈ।

**ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥**
**ਲੈ ਕਰਿ ਠੇਗਾ ਟਗਰੀ ਤੋਰੀ, ਲਾਂਗਤ ਲਾਂਗਤ ਜਾਤੀ ਥੀ॥**

*(ਗੋਂਡ ਨਾਮਦੇਵ, ਪੰਨਾ ੮੭੪-੭੫)*

(੨) ਗਾਇਤਰੀ ਹਿੰਦੂਆਂ ਦਾ ਮਹਾਂ ਮੰਤਰ ਵੀ ਹੈ। ਜਦ ਵਿਸ਼ਵਾਮਿਤਰ ਵਸ਼ਿਸ਼ਟ ਜੀ ਪਾਸ ਗਏ, ਤਦ ਉਨ੍ਹਾਂ ਨੇ ਬ੍ਰਹਮ ਰਿਖੀ ਦੀ ਥਾਂ ਰਾਜ ਰਿਖੀ ਕਰਕੇ ਹੀ ਪੁਕਾਰਿਆ। ਇਸ ਤੇ ਵਿਸ਼ਵਾਮਿਤਰ ਨੇ ਵਸ਼ਿਸ਼ਟ ਜੀ ਦੇ ੧੦੦੦ ਪੁੱਤਰ, ਜੋ ਤਪ ਕਰਦੇ ਸਨ, ਮਾਰ ਦਿਤੇ। ਵਸ਼ਿਸ਼ਟ ਜੀ ਨੇ ਗਾਇਤਰੀ ਦੇ ਪਾਠ ਕਰਨ ਦੀ ਸਤਿਆ ਨਾਲ ਉਹਨਾਂ ਨੂੰ ਜਿਵਾ ਦਿਤਾ। ਇਹ ਗੱਲ ਕਈ ਵਾਰੀ ਹੋਈ। ਅੰਤ ਨੂੰ ਵਿਸ਼ਵਾਮਿਤਰ ਨੇ ਗਾਇਤਰੀ ਦੇ ਚਾਰ ਪਦਾਂ ਵਿਚੋਂ ਇਕ ਪਦ ਭੰਗ ਕਰ ਦਿਤਾ, ਤਾਕਿ ਇਸ ਮੰਤਰ ਵਿਚ ਉਹ ਸੱਤਾ ਨਾ ਰਵ੍ਹੇ ਤੇ ਵਸ਼ਿਸ਼ਟ ਜੀ ਆਪਣੇ ਲੜਕੇ ਇਸ ਦੇ ਬਲ ਨਾਲ ਸੁਰਜੀਤ ਕਰਨ ਤੋਂ ਅਸਮਰਥ ਹੋ ਜਾਣ। ਇਹੀ ਗਾਇਤਰੀ ਦੀ ਟੰਗ ਤੋੜਨ ਦਾ ਭਾਵ ਹੈ।

## ਮਧੁ ਕੈਟਵ, ਮਦ ਕੀਟ, ਮਧਕੀਟ

ਮਹਾਂਭਾਰਤ ਵਿਚ ਕਥਾ ਹੈ ਕਿ ਇਹ ਦੋਵੇਂ ਦੈਂਤ ਸੰਸਾਰ ਦੇ ਆਦਿ ਵਿਚ, ਜਦ ਜਲ ਹੀ ਜਲ ਸੀ, ਵਿਸ਼ਨੂੰ ਦੇ ਕੰਨ ਵਿਚੋਂ ਉਪਜੇ, ਜਦ ਕਿ ਉਹ ਸੁੱਤਾ ਪਿਆ ਸੀ ਤੇ ਬ੍ਰਹਮਾ ਜੋ ਅਜੇ ਨਾਭਕਮਲ ਵਿਚੋਂ ਜੰਮਿਆ ਹੀ ਸੀ, ਉਸ ਦੇ ਖਾਣ ਨੂੰ ਭੱਜੇ। ਇਨ੍ਹਾਂ ਨੇ ਵਿਸ਼ਨੂੰ ਨੂੰ ਬੜਾ ਖੇਦ ਦਿਤਾ ਤੇ ਇਨ੍ਹਾਂ ਦਾ ਨਾਸ ਕਰਨ ਲਈ ਵਿਸ਼ਨੂੰ ਨੇ ਕਈ ਜੁਗ ਇਹਨਾਂ ਨਾਲ ਜੰਗ ਕੀਤਾ। ਅੰਤ ਨੂੰ ਇਹਨਾਂ ਨੇ ਇੰਨਾ ਚਿਰ ਆਪਣੇ ਨਾਲ ਕੋਮਲ ਸਰੀਰ ਵਾਲੇ ਵਿਸ਼ਨੂੰ ਨੂੰ ਲੜਦਾ ਵੇਖ ਉਸ ਦੀ ਦਲੇਰੀ ਤੇ ਪ੍ਰਸੰਨਤਾ ਪਰਗਟ ਕੀਤੀ ਤੇ ਆਖਿਆ, "ਹੇ ਬਾਲੇ! ਤੂੰ ਬੜਾ ਬਲੀ ਹੈਂ, ਜੋ ਤੇਰੀ ਮਨ ਭਾਵਨੀ ਇੱਛਿਆ ਹੈ, ਸੋ ਮੰਗ।" ਇਸ ਤੇ ਵਿਸ਼ਨੂੰ ਨੇ ਉਹਨਾਂ ਪਾਸੋਂ ਸੀਸ ਦਾਨ ਮੰਗਿਆ। ਉਹਨਾਂ ਉੱਤਰ ਦਿਤਾ, "ਸਤ ਬਚਨ ਪਰ ਅਸਾਡੇ ਸਿਰ ਅਜਿਹੀ ਥਾਂ 'ਤੇ ਕੱਟ, ਜਿਥੇ ਜਲ ਨਾ ਹੋਵੇ।" ਇਸ ਤੇ ਵਿਸ਼ਨੂੰ ਨੇ ਚੌਕੜੀ ਮਾਰੀ ਤੇ ਆਪਣੇ ਪੱਟਾਂ 'ਤੇ ਉਨ੍ਹਾਂ ਦੇ ਸਿਰ ਵੱਢ ਲਏ।

ਦਸਿਆ ਜਾਂਦਾ ਹੈ ਕਿ ਇਉਂ ਵਿਸ਼ਨੂੰ ਨੇ ੪੮ ਕੋਸ ਦੀ ਕੁਰਛੇਤਰ ਦੀ ਧਰਤੀ ਰਚੀ। ਇਥੇ ਬੈਠ ਕੇ ਚੌਕੜੀ ਮਾਰ ਕੇ ਆਪਣੇ ਪੱਟਾਂ 'ਤੇ ਉਨ੍ਹਾਂ ਦੇ ਸੀਸ ਕੱਟ ਲਏ। ਇਨ੍ਹਾਂ ਦੀ

ਮਿੱਝ ਨੂੰ ਸਾਰੇ ਜਲ 'ਤੇ ਵਿਛਾ ਦਿਤਾ, ਜਿਸ ਤੋਂ ਹੌਲੀ ਹੌਲੀ ਬਾਕੀ ਧਰਤੀ ਬਣੀ ਦੱਸੀ ਜਾਂਦੀ ਹੈ।

ਇਹ ਭੀ ਦੱਸਿਆ ਜਾਂਦਾ ਹੈ ਕਿ ਮਧੁਕੈਂਟਵ ਦੈਂਤ ਨੇ ਭੀ ਬ੍ਰਹਮਾ ਪਾਸੋਂ ਵੇਦ ਖੋਹ ਲਏ ਤੇ ਪਾਤਾਲ ਵਿਚ ਲੈ ਗਏ। ਵਿਸ਼ਨੂੰ ਨੇ ਹੈਗਰੀਵ ਦਾ ਅਵਤਾਰ ਧਾਰ ਇਨ੍ਹਾਂ ਨੂੰ ਪਾਤਾਲ ਵਿਚ ਮਾਰ ਸੁਟਿਆ ਤੇ ਵੇਦ ਵਾਪਸ ਬ੍ਰਹਮਾ ਨੂੰ ਆਣ ਦਿਤੇ।

ਰਮਾਇਣ ਵਿਚ ਬ੍ਰਹਮਾ ਦੀ ਕੰਨ-ਮੈਲ ਤੋਂ ਮਧੂ ਅਤੇ ਕੈਟਵ ਪੈਦਾ ਹੋਏ ਦੱਸੇ ਜਾਂਦੇ ਹਨ। ਦਸਮ ਗ੍ਰੰਥ ਵਿਚ ਭੀ ਇਸੇ ਦਾ ਅਨੁਵਾਦ ਹੈ :

**ਏਕ ਸ੍ਰਵਣ ਤੇ ਮੈਲ ਨਿਕਾਰਾ,**
**ਤਾਂ ਤੇ ਮਧੁ ਕੀਟਭ ਤਨ ਧਾਰਾ।** *(ਬਚਿਤ੍ਰ ਨਾਟਕ)*

**ਸਹਸ ਬਾਹੁ ਮਧੁਕੀਟ ਮਹਿਖਾਸਾ॥** *(ਗਉੜੀ ਮ: ੧, ਪੰਨਾ ੨੨੪)*

# ਗੌਤਮ, ਅਹਿੱਲਿਆ, ਚੰਦਰਮਾ, ਇੰਦਰ, ਸੁਰਪਤ

## ਗੌਤਮ ਤਪਾ

ਇਹ ਪ੍ਰਸਿੱਧ ਤਪਾ ਤੇ ਰਿਖੀ ਹੋਇਆ ਹੈ। ਦਸਿਆ ਜਾਂਦਾ ਹੈ ਕਿ ਇਸ ਦੀ ਇਸਤ੍ਰੀ ਅਹਿੱਲਿਆ ਮਾਤਲੋਕ ਦੀਆਂ ਇਸਤ੍ਰੀਆਂ ਵਿਚੋਂ ਸਭ ਤੋਂ ਸੁੰਦਰ ਸੀ। ਰਾਜਾ ਇੰਦਰ ਅਹਿੱਲਿਆ ਉਤੇ ਮੋਹਿਤ ਹੋ ਗਿਆ ਅਤੇ ਇਸ ਨਾਲ ਪਾਪ ਕਰਨ ਦਾ ਮਨਸੂਬਾ ਕੀਤਾ। ਇਹ ਪਤੀ ਦੇ ਸਰਾਪ ਨਾਲ ਸਿਲਾ ਰੂਪ ਹੋ ਗਈ ਅਤੇ ਰਾਮਚੰਦਰ ਜੀ ਤੋਂ ਮੁਕਤ ਹੋਈ।

## ਇੰਦਰ (ਸੁਰਪਤਿ)

ਹਿੰਦੂ ਮਤ ਅਨੁਸਾਰ ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਭਗਵਤੀ ਆਦਿਕ ਵੱਡਿਆਂ ਦੇਵਤਿਆਂ ਨੂੰ ਛੱਡ ਇੰਦਰ ਬਾਕੀ ਕੁਲ ਦੇਵਤਿਆਂ ਦਾ ਰਾਜਾ ਮੰਨਿਆ ਗਿਆ ਹੈ। ਇਸੇ ਕਰਕੇ ਇਸ ਨੂੰ 'ਸੁਰਪਤਿ' ਭੀ ਆਖਦੇ ਹਨ। ਕਿਹਾ ਜਾਂਦਾ ਹੈ ਕਿ ਚਵ੍ਹਾਂ ਜੁਗਾਂ ਦੇ ੭੨ ਵਾਰ ਗੁਜ਼ਰ ਜਾਣ 'ਤੇ ਇਕ ਇੰਦਰ ਦੀ ਉਮਰ ਖ਼ਤਮ ਹੁੰਦੀ ਹੈ। ਇੰਦਰ ਅਸਮਾਨੀ ਦੁਨੀਆ ਦਾ ਦੇਵਤਾ ਮੰਨਿਆ ਜਾਂਦਾ ਹੈ। ਇਸ ਕਰਕੇ ਬੱਦਲ, ਪਵਣ ਆਦਿਕ ਅਸਮਾਨੀ ਆਫ਼ਤਾਂ ਤੇ ਨੇਹਮਤਾਂ ਇੰਦਰ ਦੇ ਹੀ ਸਪੁਰਦ ਹਨ, ਇਸ ਦਾ ਸ਼ਸਤਰ ਵਜਰ ਹੈ ਤੇ ਸਵਾਰੀ ਐਰਾਵਤ ਹਾਥੀ ਹੈ।

ਇੰਦਰ ਦੀਆਂ ਬਹੁਤ ਸਾਰੀਆਂ ਕਥਾਵਾਂ ਕਈ ਹੋਰ ਰਿਖੀਆਂ ਤੇ ਦੇਵਤਿਆਂ ਦੇ ਸੰਬੰਧ ਵਿਚ ਪ੍ਰਸਿੱਧ ਹਨ। ਸਾਰੀਆਂ ਅਪੱਛਰਾਂ ਦਾ ਵਾਲੀ ਤੇ ਮਾਲਕ ਭੀ ਇਹ ਹੀ ਮੰਨਿਆ ਜਾਂਦਾ ਹੈ, ਚੂੰਕਿ ਦੇਵਤਿਆਂ ਦਾ ਰਾਜਾ ਮੰਨਿਆ ਜਾਂਦਾ ਹੈ, ਇਸ ਲਈ ਜਦ ਕਿਸੇ ਪ੍ਰਤਾਪੀ ਰਾਜੇ ਨੇ ਯੱਗ ਜਾਂ ਤਪ ਕਰਨਾ ਸ਼ੁਰੂ ਕੀਤਾ, ਇੰਦਰ ਨੂੰ ਆਪਣਾ ਸਿੰਘਾਸਨ ਖੁਸਣ ਦਾ ਖ਼ਤਰਾ ਪੈਂਦਾ ਰਿਹਾ ਤੇ ਇਹ ਇਸ ਖ਼ਤਰੇ ਤੋਂ ਬਚਣ ਲਈ ਵਿਸ਼ਨੂੰ ਪਾਸ ਪੁਕਾਰ ਕਰ ਕੇ ਆਪਣੀ ਮਦਦ ਲੈਂਦਾ ਰਿਹਾ। ਇਹ ਭੀ ਬ੍ਰਹਮਾ ਦਾ ਪੁੱਤਰ ਮੰਨਿਆ ਜਾਂਦਾ ਹੈ ਤੇ ਦੈਂਤਾਂ ਨੂੰ ਮਾਰ ਕੇ ਦੇਵਤਿਆਂ ਦੀ ਰੱਖਿਆ ਕਰਨ ਵਾਲਾ ਮੰਨਿਆ ਜਾਂਦਾ ਹੈ। ਇਥੇ ਸਿਰਫ਼

ਗੋਤਮ ਰਿਖੀ ਦੀ ਇਸਤ੍ਰੀ ਅਹਿੱਲਿਆ ਦੇ ਸੰਬੰਧ ਵਿਚ ਹੀ ਉਸਦਾ ਜ਼ਿਕਰ ਕੀਤਾ ਜਾਂਦਾ ਹੈ, ਜੋ ਇਉਂ ਹੈ:

ਕਿਹਾ ਜਾਂਦਾ ਹੈ ਕਿ ਇਕ ਵਾਰੀ ਇੰਦਰ ਨੇ ਦੇਵਤਿਆਂ ਨੂੰ ਪੁੱਛਿਆ ਕਿ ਮੇਰੀ ਮਹਾਰਾਣੀ 'ਸੱਚੀ' ਤੇ ਮੇਰੀਆਂ ਅਪੱਛਰਾਂ ਦੇ ਮੁਕਾਬਲੇ 'ਤੇ ਮਾਤਲੋਕ ਵਿਚ ਕੋਈ ਇਸਤ੍ਰੀ ਸੁੰਦਰ ਹੈ ਜਾਂ ਨਹੀਂ? ਚੰਦਰਮਾ ਨੇ ਦਸਿਆ ਕਿ ਗੋਤਮ ਦੀ ਇਸਤ੍ਰੀ ਅਹਿੱਲਿਆ ਅਤਿ ਸੁੰਦਰ ਹੈ।

ਬਸ ਫਿਰ ਕੀ ਸੀ, ਇੰਦਰ ਨੇ ਚੰਦਰਮਾ ਨੂੰ ਇਸ ਭੈੜੀ ਸਾਜ਼ਸ਼ ਵਿਚ ਆਪਣੇ ਨਾਲ ਗੰਢਿਆ ਤੇ ਅਹਿੱਲਿਆ ਨਾਲ ਪਾਪ ਕਰਨ ਦੀ ਇਉਂ ਵਿਉਂਤ ਬਣਾਈ।

ਇੰਦਰ ਨੇ ਚੰਦਰਮਾ ਨੂੰ ਕਿਹਾ ਕਿ ਤੂੰ ਇਕ ਤਾਂ ਕੁੱਕੜ ਦਾ ਰੂਪ ਧਾਰ ਕੇ ਅੱਧੀ ਰਾਤ ਨੂੰ ਅੰਮ੍ਰਿਤ ਵੇਲੇ ਤੋਂ ਪਹਿਲਾਂ ਬਾਂਗ ਦੇਵੀਂ ਤੇ ਦੂਜੇ ਆਪਣੇ ਛਿਪਣ ਚੜ੍ਹਨ ਵਿਚ ਭੀ ਉਸ ਰਾਤ ਅਜਿਹੀ ਤਬਦੀਲੀ ਕਰ ਲਵੀਂ ਕਿ ਜਿਸ ਤੇ ਕੁੱਕੜ ਦੀ ਆਵਾਜ਼ ਤੇ ਚੰਦ ਦੀ ਹਾਲਤ ਵੱਲ ਵੇਖ ਕੇ ਗੋਤਮ ਰਿਖੀ ਨੂੰ ਇਹ ਨਿਸਚਾ ਹੋ ਜਾਵੇ ਕਿ ਅੰਮ੍ਰਿਤ ਵੇਲਾ ਹੋ ਗਿਆ ਹੈ, ਤਾਕਿ ਉਹ ਆਪਣੇ ਨਿਯਮ ਅਨੁਸਾਰ ਗੰਗਾ ਇਸ਼ਨਾਨ ਕਰਨ ਚਲਾ ਜਾਵੇ ਤੇ ਮੈਂ ਪਾਪ ਕਰਮ ਉਹਦੇ ਘਰ ਜਾ ਕੇ ਕਰ ਲਵਾਂ।

ਅੱਧੀ ਰਾਤ ਦਾ ਸਮਾਂ ਨਿਯਤ ਕਰਨਾ ਇਸ ਲਈ ਜ਼ਰੂਰੀ ਸੀ ਕਿ ਰਿਸ਼ੀ ਸਦਾ ਅੰਮ੍ਰਿਤ ਵੇਲੇ ਕੁੱਕੜ ਦੀ ਬਾਂਗ ਦੀ ਆਵਾਜ਼ 'ਤੇ ਗੰਗਾ ਇਸ਼ਨਾਨ ਲਈ ਚਲਾ ਜਾਂਦਾ ਸੀ, ਪਰ ਇੰਦਰ ਅੰਮ੍ਰਿਤ ਵੇਲੇ ਇਹ ਪਾਪ ਕਰਨ ਤੋਂ ਸੰਕੋਚ ਕਰਦਾ ਸੀ।

ਮੁੱਕਦੀ ਗੱਲ ਇਹ ਕਿ ਉਪ੍ਰੋਕਤ ਵਿਉਂਤ ਸਿਰੇ ਚੜ੍ਹ ਗਈ। ਗੋਤਮ ਜੀ ਗੰਗਾ ਇਸ਼ਨਾਨ ਹਿਤ ਘਰੋਂ ਚਲੇ ਗਏ। ਜਦ ਗੰਗਾ ਵਿਚ ਹੱਥ ਪਾਇਆ ਤਾਂ ਉਸ ਨੇ ਆਵਾਜ਼ ਦਿਤੀ ਕਿ ਅਜ ਅੱਧੀ ਰਾਤ ਦਾ ਸਮਾਂ ਹੈ ਤੇ ਮੇਰੇ ਸੌਣ ਤੇ ਆਰਾਮ ਕਰਨ ਦਾ ਵੇਲਾ ਹੈ। ਐਸ ਵੇਲੇ ਮੇਰੇ ਆਰਾਮ ਵਿਚ ਵਿਘਨ ਨਾ ਪਾ। ਗੋਤਮ ਨੇ ਇਸ ਤੇ ਆਖਿਆ ਕਿ ਮੈਂ ਅੰਮ੍ਰਿਤ ਵੇਲਾ ਸਮਝ ਕੇ ਨਿਤ ਦੇ ਸੁਭਾਅ ਅਨੁਸਾਰ ਇਸ਼ਨਾਨ ਲਈ ਆਇਆ ਹਾਂ। ਗੰਗਾ ਨੇ ਉਸ ਨੂੰ ਦੱਸਿਆ ਕਿ ਤੈਨੂੰ ਧੋਖਾ ਦਿਤਾ ਗਿਆ ਹੈ ਤੇ ਤੇਰੇ ਘਰ ਚੋਰ ਲੱਗਾ ਪਿਆ ਹੈ।

## ਚੰਦਰਮਾ

ਗੋਤਮ, ਗੰਗਾ ਤੋਂ ਇਹ ਸੁਣ ਘਰ ਵੱਲ ਵਾਪਸ ਆਇਆ ਤਾਂ ਅੱਗੇ ਚੰਦਰਮਾ ਨੂੰ, ਜੋ ਆਤ੍ਰੈ ਰਿਖੀ ਤੇ ਅਨਸੂਆ ਦਾ ਪੁੱਤਰ ਹੈ, ਕੁੱਕੜ ਰੂਪ ਧਾਰਿਆ ਦੇਖਿਆ ਤੇ ਆਪਣਾ ਗਿੱਲਾ ਪਰਨਾ ਗੁੱਸੇ ਵਿਚ ਆ ਕੇ ਉਸ ਵੱਲ ਮਾਰਿਆ, ਜੋ ਅੱਜ ਤਕ ਕਲੰਕ ਦੀ ਸ਼ਕਲ ਵਿਚ ਚੰਦਰਮਾ ਤੇ ਪਿਆ ਦਸਿਆ ਜਾਂਦਾ ਹੈ।

ਚੰਦਰਮਾ ਸੰਬੰਧੀ ਇਹ ਭੀ ਦੱਸਿਆ ਜਾਂਦਾ ਹੈ ਕਿ ਇਹ ਸਦਾ ਸ਼ਿਵਜੀ ਦੇ ਮੱਥੇ ਵਿਚ ਰਹਿੰਦਾ ਹੈ ਤੇ ਰੋਜ਼ ਗੰਗਾ ਵਿਚ, ਜੋ ਸ਼ਿਵਜੀ ਦੀਆਂ ਜਟਾਂ ਵਿਚ ਦੱਸੀ ਜਾਂਦੀ ਹੈ, ਇਸ਼ਨਾਨ ਕਰਦਾ ਹੈ। ਪਰ ਆਪਣੇ ਉਪ੍ਰੋਕਤ ਕੀਤੇ ਕੁਕਰਮ ਦਾ ਸਿੱਟਾ ਹਾਲਾਂ ਤਾਈਂ ਕਲੰਕ ਤੋਂ ਛੁਟਕਾਰਾ ਨਹੀਂ ਪਾ ਸਕਿਆ। ਕਈ ਇਸ ਕਲੰਕ ਦਾ ਕਾਰਨ ਚੰਦਰਮਾ ਦਾ ਬ੍ਰਹਸਪਤ ਦੀ ਇਸਤ੍ਰੀ ਨੂੰ, ਜੋ ਇਸ ਦਾ ਗੁਰੂ ਸੀ, ਕੱਢ ਲੈ ਜਾਣਾ ਭੀ ਦੱਸਦੇ ਹਨ। ਚੰਦਰਮਾ ਨੂੰ ਰਾਵਣ ਨੇ ਆਪਣੇ ਵੱਸ ਕੀਤਾ ਹੋਇਆ ਸੀ ਤੇ ਇਹ ਭੀ ਉਸਦਾ ਰਸੋਈਆ ਸੂਰਜ ਨਾਲ

ਦਸਿਆ ਜਾਂਦਾ ਹੈ। ਚੰਦਰਮਾ ਦਾ ਚੰਦਰਾਇਣ ਵਰਤ ਮਸ਼ਹੂਰ ਹੈ। ਇਸ ਵਰਤ ਦੇ ਰੱਖਣ ਵਾਲੇ ਚੰਦਰਮਾ ਦੇ ਵਧਣ ਘਟਣ ਤੇ ਬੁਰਕੀ ਬੁਰਕੀ ਰੋਟੀ ਵਧਾਂਦੇ ਘਟਾਂਦੇ ਹਨ, ਤੇ ਇਉਂ ਆਪਣੀ ਖ਼ੁਰਾਕ ਦੇ ਬਰਾਬਰ ੧੫ ਹਿੱਸੇ ਕਰ, ਖ਼ੁਰਾਕ ਨੂੰ ਪਹਿਲਾਂ ਘਟਾ ਕੇ ਤੇ ਫਿਰ ਵਧਾ ਕੇ ਵਰਤ ਸੰਪੂਰਨ ਕਰਦੇ ਹਨ ਤੇ ਬੜਾ ਮਹਾਤਮ ਮੰਨਦੇ ਹਨ। ਚੰਦਰਮਾ ਨੇ ਦਖਜ ਪ੍ਰਜਾਪਤਿ ਦੀਆਂ ੨੭ ਲੜਕੀਆਂ ਵਿਆਹੀਆਂ ਸਨ, ਪਰ ਭੈੜਾ ਸੁਭਾਅ ਹੋਣ ਤੇ ਦਖਜ ਦੇ ਸਰਾਪ ਨਾਲ ਇਸ ਨੂੰ ਖਈ ਰੋਗ ਹੋ ਗਿਆ, ਇਸ ਲਈ ਇਹਨਾਂ ਇਸਤ੍ਰੀਆਂ ਵਿਚੋਂ ਔਲਾਦ ਨਾ ਹੋਈ। ਚੰਦਰਮਾ ਨੇ ਬੜਾ ਤਪ ਕਰ ਕੇ ਦਖਜ ਨੂੰ ਪ੍ਰਸੰਨ ਕੀਤਾ, ਪਰ ਉਸ ਨੇ ਇਹ ਕਿਹਾ, "ਹੱਛਾ, ਪੰਦਰਾਂ ਦਿਨ ਤੇਰੀ ਕਲਾ ਵਧੇਗੀ ਤੇ ਪੰਦਰਾਂ ਦਿਨ ਘਟੇਗੀ।" ਇਸ ਕਰਕੇ ਚੰਦਰਮਾ ਦੀ ਕਲਾ ਘਟਦੀ ਤੇ ਵਧਦੀ ਰਹਿੰਦੀ ਦੱਸੀ ਜਾਂਦੀ ਹੈ।

**ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥**
**ਕੁਲ ਜਨ ਮਧੇ ਮਿਲੵਿੋ ਸਾਰਗ ਪਾਨ ਰੇ ॥**
**ਕਰਮ ਕਰਿ ਕਲੰਕੁ ਮਫੀਟਸਿ ਰੀ ॥** *(ਧਨਾਸਰੀ ਤ੍ਰਿਲੋਚਨ, ਪੰਨਾ ੬੯੫)*

ਇੰਦਰ, ਰਿਸ਼ੀ ਦੇ ਆਏ ਤੇ ਭੱਜ ਉੱਠਿਆ। ਉਸ ਨੂੰ ਰਿਸ਼ੀ ਨੇ ਸਰਾਪ ਦਿਤਾ ਕਿ ਤੂੰ ਇਕ 'ਭਗ' ਦੀ ਖ਼ਾਤਰ ਆਇਆ ਹੈਂ, ਸੋ ਤੂੰ 'ਸਹਸ (ਭਗ) ਗਾਮੀ' ਹੋਵੇਂਗਾ, ਅਰਥਾਤ ਤੇਰੇ ਜਿਸਮ ਵਿਚ ਹਜ਼ਾਰਾਂ ਭਗ ਹੋਣਗੇ। ਸੋ ਅਜਿਹਾ ਹੀ ਹੋਇਆ।

ਇੰਦਰ ਇਸ ਕਲੇਸ਼ ਤੋਂ ਦੁਖੀ ਹੋ ਪੰਪਾਸਰ ਤਲਾਅ ਵਿਚ ਜਾ ਲੁਕਿਆ। ਇਉਂ ਇੰਦਰ ਦਾ ਸਿੰਘਾਸਨ ਖ਼ਾਲੀ ਹੋ ਗਿਆ, ਇਸ ਤੇ ਦੇਵਤਿਆਂ ਨੇ ਵਿਸ਼ਨੂੰ ਪਾਸ ਪੁਕਾਰ ਕੀਤੀ ਕਿ ਸਾਡੇ ਰਾਜਾ ਦੀ ਰੱਖਿਆ ਕਰੋ। ਵਿਸ਼ਨੂੰ ਨੇ ਪ੍ਰਸੰਨ ਹੋ ਹਜ਼ਾਰ ਭਗ ਦੀ ਥਾਂ ਹਜ਼ਾਰ ਨੇਤਰ ਕਰ ਦਿਤੇ।

**ਗੋਤਮੁ ਤਪਾ ਅਹਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥**
**ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥**
*(ਪ੍ਰਭਾਤੀ ਮਹਲਾ ੧ ਦਖਣੀ, ਪੰਨਾ ੧੩੪੩-੪੪)*

**ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥**
*(ਰਾਮਕਲੀ ਕੀ ਵਾਰ ਮ: ੩, ਸ: ਮ: ੧, ਪੰਨਾ ੯੫੩)*

ਅਹਿੱਲਿਆ ਨੂੰ ਸਰਾਪ ਦਿਤਾ ਕਿ ਤੂੰ 'ਸਿਲਾ' ਬਣੇਗੀ। ਪ੍ਰਾਰਥਨਾ ਕਰਨ ਤੇ ਆਪਣੇ ਆਪ ਨੂੰ ਬੇ-ਗੁਨਾਹ ਸਾਬਤ ਕਰਨ 'ਤੇ ਉਸ ਨੂੰ ਇਹ ਵਰ ਭੀ ਦਿਤਾ ਕਿ ਤੈਨੂੰ ਰਾਮ ਜੀ ਆ ਕੇ ਆਪਣੇ ਚਰਨ ਲਾਣਗੇ ਅਤੇ ਇਉਂ ਤੇਰੀ ਮੁਕਤੀ ਹੋਵੇਗੀ।

**ਗਊਤਮ ਸਤੀ ਸਿਲਾ ਨਿਸਤਰੀ ॥** *(ਗੋਂਡ ਨਾਮਦੇਉ, ਪੰਨਾ ੮੭੪)*

ਜਦ ਘਰ ਦੇ ਅੰਦਰ ਵੜੇ ਤਦ ਆਪਣੀ ਕੰਵਾਰੀ ਲੜਕੀ ਅੰਜਨੀ ਨੂੰ ਵਿਹੜੇ ਵਿਚ ਬੈਠਿਆਂ ਵੇਖ ਕੇ ਇਸ ਤੋਂ ਪੁਛਿਆ ਕਿ ਦੱਸ ਅੰਦਰ ਕੌਣ ਹੈ? ਇਸ ਨੇ ਉੱਤਰ ਦਿਤਾ ਕਿ ਮੰਜਾਰਾ। ਇਸ ਪਦ ਦੇ ਦੋ ਅਰਥ ਹਨ—ਬਿੱਲਾ ਜਾਂ ਮਾਂ ਦਾ ਯਾਰ। ਗੋਤਮ ਜੀ ਨੇ ਜਦ ਆਪਣੀ ਲੜਕੀ ਦੇ ਮੂੰਹ ਤੋਂ ਇਹ ਦੂਹਰੇ ਅਰਥ ਕੱਢਣ ਵਾਲਾ ਸ਼ਬਦ ਸੁਣਿਆ, ਤਦ ਉਸ ਨੂੰ ਭੀ ਸਰਾਪ ਦਿਤਾ, ਜਿਸ ਦਾ ਸਿੱਟਾ ਇਸ ਕੰਵਾਰੀ ਦੇ ਪੇਟ ਤੋਂ ਹੀ ਹਨੂੰਮਾਨ

ਦਾ ਜਨਮ ਦਸਿਆ ਜਾਂਦਾ ਹੈ, ਕਿ ਅੰਜਨੀ ਨੇ ਪਵਨ ਦੇਵਤੇ ਦੀ ਅਰਾਧਨਾ ਕੀਤੀ ਤੇ ਉਸ ਦੇ ਦਰਸ਼ਨ ਦੇਣ ਦਾ ਫਲ ਹਨੂੰਮਾਨ ਹੋਇਆ।

## ਸੂਰਜ, ਬਿਸਵਾਦੀਪਕ, ਧਰਮ ਰਾਜ, ਰਵਿਸੁਤ, ਸੁਤ ਭਾਨ, ਚਿਤਰ-ਗੁਪਤ

ਸੂਰਜ ਹਿੰਦੂਆਂ ਦਾ ਪ੍ਰਸਿੱਧ ਦੇਵਤਾ ਮੰਨਿਆ ਜਾਂਦਾ ਹੈ। ਹੁਣ ਤਾਈਂ ਕਰੋੜਾਂ ਹਿੰਦੂ ਇਸ ਦੀ ਪੂਜਾ ਕਰਦੇ ਹਨ ਤੇ ਇਸ਼ਨਾਨ ਕਰਨ ਸਮੇਂ ਪਾਣੀ ਦੇ ਛਿਟੇ ਇਸ ਵਲ ਮਾਰਦੇ ਹਨ। ਇਹ ਬੜੇ ਤਪ ਤੇ ਤੇਜ ਵਾਲਾ ਦੇਵਤਾ ਮੰਨਿਆ ਗਿਆ ਹੈ, ਪਰ ਰਾਵਣ ਵਰਗੇ ਬਲੀ ਰਾਜਿਆਂ ਨੇ ਇਸ ਨੂੰ ਭੀ ਆਪਣੇ ਅਧੀਨ ਕੀਤਾ ਹੋਇਆ ਸੀ। ਸੂਰਜ ਨੂੰ ਵਿਸਵਾ-ਦੀਪਕ ਭੀ ਆਖਦੇ ਹਨ। ਪਾਂਡਵਾਂ ਦਾ ਭਰਾ 'ਕਰਨ' ਭੀ ਕੁੰਤੀ ਦੇ ਪੇਟ ਤੋਂ ਸੂਰਜ ਦਾ ਪੁੱਤਰ ਦਸਿਆ ਜਾਂਦਾ ਹੈ, (ਦੇਖੋ ਕਰਨ)। ਸੂਰਜ ਰੌਸ਼ਨੀ ਦੇਣ ਵਾਲਾ ਹੋਣ ਕਰਕੇ ਅੱਖਾਂ ਦਾ ਦੇਵਤਾ ਭੀ ਮੰਨਿਆ ਜਾਂਦਾ ਹੈ।

ਸੂਰਜ ਨੇ ਸੰਗਜਾ ਨਾਲ ਆਪਣਾ ਵਿਆਹ ਕਰਾਇਆ ਤੇ ਇਸ ਇਸਤ੍ਰੀ ਵਿਚੋਂ ਸੂਰਜ ਦੇ ਘਰ ਰਵਿਸੁਤ (ਸੁਤਭਾਨ) ਧਰਮਰਾਜ ਜਾਂ ਜਮ-ਪੁਤਰ ਪੈਦਾ ਹੋਇਆ। ਹਿੰਦੂ ਮਤ ਅਨੁਸਾਰ ਇਹ ਜਮ ਰਾਜਾ ਜਾਂ ਧਰਮ ਰਾਜਾ ਮੌਤ ਸੰਬੰਧੀ ਸਾਰੇ ਕੰਮ ਚਲਾਉਣ ਵਾਲਾ (ਮਲਕਤ ਮੌਤ) ਬੜਾ ਭਾਰੀ ਦੇਵਤਾ ਮੰਨਿਆ ਜਾਂਦਾ ਹੈ। ਕੁਝ ਮਹਾਪੁਰਖਾਂ ਤੇ ਸੰਤਾਂ ਤੋਂ ਛੁਟ ਸਭ ਨੂੰ ਮਰਨ ਪਿਛੋਂ ਇਸ ਦੀ ਕਚਹਿਰੀ ਵਿਚ ਹਾਜ਼ਰ ਹੋਣਾ ਪੈਂਦਾ ਹੈ ਤੇ ਆਪਣੇ ਚੰਗੇ ਤੇ ਮੰਦੇ ਕੀਤੇ ਕਰਮਾਂ ਦਾ ਹਿਸਾਬ ਸਾਫ਼ ਕਰਨਾ ਪੈਂਦਾ ਹੈ, ਕਿਉਂਕਿ ਸੰਸਾਰੀ ਜੀਵ ਇਸ ਦੀ ਰਈਅਤ ਮੰਨੇ ਜਾਂਦੇ ਹਨ। ਆਪਣੀ ਕਚਹਿਰੀ ਵਿਚ ਹਾਜ਼ਰ ਹੋਇਆਂ ਦੇ ਹਿਸਾਬ ਕਿਤਾਬ ਦੀ ਪੜਤਾਲ ਕਰ ਕੇ ਇਹ ਨੇਕ ਪੁਰਸ਼ਾਂ ਨੂੰ ਸਵਰਗ ਵੱਲ ਤੇ ਪਾਪੀਆਂ ਨੂੰ ਨਰਕ ਵੱਲ ਟੋਰਦਾ ਹੈ। ਪਾਪੀਆਂ ਨੂੰ ਉਹਨਾਂ ਦੇ ਪਾਪ ਕਰਮਾਂ ਦੇ ਕਾਰਨ ਬੜੀ ਸਖ਼ਤ ਤਾੜਨਾ ਕਰਦਾ ਹੈ ਤੇ ਉਨ੍ਹਾਂ ਨੂੰ ਬੜਾ ਦੁਖ ਦਿੰਦਾ ਹੈ।

ਧਰਮਰਾਜ ਦੀ ਪੁਰੀ ਦਾ ਨਾਮ ਸੰਯਮਨੀ, ਮਹਿਲ ਦਾ ਨਾਮ ਕਾਲੀਚੀ, ਸਿੰਘਾਸਨ ਦਾ ਨਾਮ ਵਿਚਾਰਭੂ ਅਤੇ ਰਜਿਸਟਰ ਦਾ ਨਾਮ (ਜੋ ਚਿਤਰ-ਗੁਪਤ ਦੇ ਸਪੁਰਦ ਹੈ) ਅਗ੍ਰਸੰਧਾਨੀ ਹੈ।

ਇਸ ਦੇ ਕਈ ਦੂਤ ਹਨ, ਜੋ ਮਰਨ ਸਮੇਂ ਪ੍ਰਾਣੀਆਂ ਨੂੰ ਇਸ ਦੀ ਕਚਹਿਰੀ ਵਿਚ ਲੈ ਜਾਣ ਲਈ ਹਾਜ਼ਰ ਹੁੰਦੇ ਹਨ। ਇਸ ਦਿਆਂ ਦੂਤਾਂ ਵਿਚੋਂ ਚਿਤਰ-ਗੁਪਤ ਪ੍ਰਸਿੱਧ ਹਨ। ਇਹ ਪੁਰਸ਼ ਦੇ ਚੰਗੇ ਤੇ ਮੰਦੇ ਕਰਮਾਂ ਦਾ ਹਿਸਾਬ ਲਿਖਦੇ ਰਹਿੰਦੇ ਹਨ ਤੇ ਅੰਤ ਨੂੰ ਹਰ ਪ੍ਰਾਣੀ ਦਾ ਹਿਸਾਬ ਧਰਮਰਾਜ ਦੀ ਕਚਹਿਰੀ ਵਿਚ ਉਸ ਦੇ ਹਾਜ਼ਰ ਹੋਣ ਸਮੇਂ ਪੇਸ਼ ਕਰਦੇ ਹਨ। ਇਹ ਭੀ ਕਿਹਾ ਜਾਂਦਾ ਹੈ ਕਿ ਚਿਤਰ ਤਾਂ ਮਨੁੱਖਾਂ ਦੇ ਉਹ ਕੰਮ ਲਿਖਦਾ ਹੈ, ਜੋ ਉਸ ਪਾਸੋਂ ਅਮਲ ਜਾਂ ਕਰਨੀ ਵਿਚ ਆ ਜਾਂਦੇ ਹਨ, ਤੇ ਗੁਪਤ ਮਨੁੱਖਾਂ ਦੇ ਉਹ ਕੰਮ ਨੋਟ ਕਰਦਾ ਹੈ ਜੋ ਉਹ ਚਿਤਵਦੇ ਹਨ।

ਕਈਆਂ ਦਾ ਇਹ ਖ਼ਿਆਲ ਹੈ ਕਿ ਚਿਤਰ-ਗੁਪਤ ਦੋ ਦੂਤਾਂ ਦਾ ਨਾਮ ਨਹੀਂ ਬਲਕਿ ਇਕੋ ਦਾ ਨਾਮ ਹੈ, ਜੋ ਧਰਮਰਾਜ ਦਾ ਮੁਨਸ਼ੀ ਹੈ ਤੇ ਇਹ ਇਕੋ ਹੀ ਦੂਤ ਮਨੁੱਖਾਂ ਦੇ ਪਾਪ

ਪੁੰਨ ਦਾ ਹਿਸਾਬ ਰੱਖਦਾ ਹੈ ਤੇ ਇਹ ਇਕੋ ਦੂਤ ਹੀ ਧਰਮਰਾਜ ਦੀ ਪੇਸ਼ੀ ਦਾ ਕੰਮ ਕਰਦਾ ਹੈ।

**ਚੰਦੁ ਸੂਰਜੁ ਦੀਵੜੇ ਕੌਤਕੁ ਕਾਲੁ,**
**ਬਪੁੜਾ ਕੋਟਵਾਲੁ ਸੁਕਰਾ ਸਿਰੀ॥** *(ਮਲਾਰ ਨਾਮਦੇਵ, ਪੰਨਾ ੧੨੯੨)*

**ਪਾਪੁ ਪੁੰਨੁ ਜਾਂਚੇ ਡਾਂਗੀਆ,**
**ਦੁਆਰੇ ਚਿਤ੍ਰ ਗੁਪਤੁ ਲੇਖੀਆ॥**
**ਧਰਮਰਾਇ ਪਰੁਲੀ ਪ੍ਰਤਿਹਾਰੁ॥** *(ਮਲਾਰ ਨਾਮਦੇਵ, ਪੰਨਾ ੧੨੯੨)*

## ਰਾਹੂ, ਕੇਤੂ, ਸ਼ੁੱਕਰ

ਹਿੰਦੂ ਖ਼ਿਆਲਾਂ ਅਨੁਸਾਰ ਨੌਂ ਗ੍ਰਹਿ (ਸੂਰਜ, ਚੰਦ, ਮੰਗਲ, ਬੁੱਧ, ਬ੍ਰਹਸਪਤ, ਸ਼ੁੱਕਰ, ਛਨਿਛਰ, ਰਾਹੂ, ਕੇਤੂ) ਮੰਨੇ ਗਏ ਹਨ। ਇਹਨਾਂ ਨੂੰ ਹਿੰਦੂ ਦੇਵਤੇ ਮੰਨਦੇ ਹਨ ਤੇ ਇਹਨਾਂ ਦੀ ਪੂਜਾ ਕਰਦੇ ਹਨ। ਕੇਤੂ ਸਿੰਹਿਕਾ ਦੇ ਉਦਰ ਤੋਂ ਵਿਪ੍ਰਿਚਿਤ ਦਾ ਪੁੱਤਰ ਹੈ।

ਇਨ੍ਹਾਂ ਵਿਚੋਂ ਰਾਹੂ ਤੇ ਕੇਤੂ ਡਾਕੂ ਮੰਨੇ ਜਾਂਦੇ ਹਨ। ਸੂਰਜ ਤੇ ਚੰਦ ਨੂੰ ਗ੍ਰਹਿਣ ਲਗਣ ਸਮੇਂ ਪੁਰਾਣਕ ਖ਼ਿਆਲ ਅਨੁਸਾਰ ਇਹੀ ਚੰਦ ਜਾਂ ਸੂਰਜ ਨੂੰ ਆ ਨੱਪਦੇ ਹਨ। ਚੰਦ ਜਾਂ ਸੂਰਜ ਨੂੰ ਇਹਨਾਂ ਦੀ ਪਕੜ ਵਿਚੋਂ ਛੁਡਾਉਣ ਲਈ ਹੀ ਹਿੰਦੂ ਉਸ ਸਮੇਂ ਅੰਨ ਆਦਿਕ ਦਾਨ ਕਰਦੇ ਹਨ, ਤੇ ਦਰਿਆਵਾਂ ਤੇ ਜਾ ਕੇ ਇਸ਼ਨਾਨ ਕਰ, ਪੂਜਾ-ਪਾਠ ਕਰਦੇ ਹਨ ਕਿਉਂਕਿ ਉਹਨਾਂ ਦਾ ਖ਼ਿਆਲ ਹੈ ਕਿ ਇਉਂ ਕਰਨ ਨਾਲ ਉਹ ਚੰਦ ਜਾਂ ਸੂਰਜ ਦੀ ਇਸ ਬਿਪਤਾ ਵਿਚ ਸਹਾਇਤਾ ਕਰ ਰਹੇ ਹਨ।

ਪੁਰਾਣਾਂ ਅਨੁਸਾਰ ਸਿੰਹਿਕਾ ਦੇ ਉਦਰ ਤੋਂ ਵਿਪ੍ਰਿਚਿਤ ਦਾਨਵ ਦਾ ਪੁੱਤਰ, ਜਿਸ ਦੀਆਂ ਚਾਰ ਬਾਹਾਂ ਅਤੇ ਹੇਠਲਾ ਧੜ ਮੱਛ ਦੀ ਪੂਛ ਜਿਹਾ ਹੈ, ਸਮੁੰਦਰ ਰਿੜਕ ਕੇ ਰਤਨ ਕੱਢਣ ਸਮੇਂ ਇਹ ਦੇਵਤਿਆਂ ਦੀ ਪੰਗਤ ਵਿਚ ਜਾ ਬੈਠਾ ਅਤੇ ਅੰਮ੍ਰਿਤ ਪੀ ਗਿਆ। ਸੂਰਜ ਤੇ ਚੰਦ ਨੇ ਪਛਾਣ ਕੇ ਵਿਸ਼ਨੂੰ ਨੂੰ ਦਸਿਆ।ਵਿਸ਼ਨੂੰ ਨੇ ਇਸ ਦਾ ਸਿਰ ਤੇ ਦੋ ਬਾਹਾਂ ਵੱਢ ਦਿਤੀਆਂ, ਪਰ ਇਹ ਅੰਮ੍ਰਿਤ ਪੀ ਅਮਰ ਹੋ ਚੁੱਕਾ ਸੀ; ਇਸ ਲਈ ਇਸ ਦੇ ਦੋ ਸਰੀਰ ਬਣ ਗਏ ਅਰਥਾਤ ਰਾਹੂ ਤੇ ਕੇਤੂ। ਪੁਰਾਣਾ ਵੈਰ ਚੇਤੇ ਕਰ ਇਹ ਸੂਰਜ ਤੇ ਚੰਦ ਨੂੰ ਗ੍ਰਸਦੇ ਰਹਿੰਦੇ ਹਨ।

ਹਿੰਦੂ, ਮਨੁੱਖਾਂ ਦੇ ਕਲੇਸ਼ਾਂ ਤੇ ਬਿਪਤਾ ਦਾ ਕਾਰਨ ਬਹੁਤ ਹੱਦ ਤਕ ਇਨ੍ਹਾਂ ਨੂੰ ਹੀ ਮੰਨਦੇ ਹਨ। ਇਸੇ ਕਰਕੇ ਦੁਖ ਤੇ ਬਿਪਤਾ ਤੋਂ ਬਚਣ ਦਾ ਸਾਧਨ ਬ੍ਰਾਹਮਣ ਨੌਂ ਗ੍ਰਹਿਆਂ ਦੀ ਪੂਜਾ ਦੱਸਦੇ ਹਨ।

ਸ਼ੁੱਕਰ ਭੀ ਇਹਨਾਂ ਗ੍ਰਹਿਆਂ ਵਿਚੋਂ ਇਕ ਹੈ ਤੇ ਹਿੰਦੂ ਇਸ ਨੂੰ ਦੇਵਤਾ ਕਰਕੇ ਪੂਜਦੇ ਹਨ। ਇਸ ਨੂੰ ਦੈਂਤਾਂ ਦਾ ਗੁਰੂ ਕਿਹਾ ਜਾਂਦਾ ਹੈ। ਇਹ ਭ੍ਰਿਗੂ ਦਾ ਪੁੱਤਰ ਅਤੇ ਬਲਿ ਰਾਜਾ ਦਾ ਪੁਰੋਹਿਤ ਸੀ। ਇਹ ਧਰਮ ਸ਼ਾਸਤ੍ਰ ਅਤੇ ਨੀਤੀ ਸ਼ਾਸਤ੍ਰ ਦਾ ਕਰਤਾ ਭੀ ਹੈ। ਇਹ ਦੰਡ ਦੇਣ ਵਾਲਾ ਗ੍ਰਹਿ ਮੰਨਿਆ ਜਾਂਦਾ ਹੈ। ਇਸ ਦੇ ਕਾਣੇ ਹੋਣ ਦਾ ਜ਼ਿਕਰ ਇਉਂ ਹੈ ਕਿ ਜਦ ਵਿਸ਼ਨੂੰ ਬੌਨੇ ਬ੍ਰਾਹਮਣ ਦਾ ਰੂਪ ਧਾਰ ਕੇ ਬਲ ਪਾਸੋਂ ਦਾਨ ਮੰਗਣ ਆਇਆ ਸੀ, ਤਦ ਇਸ ਨੇ ਬਲ ਨੂੰ ਦਾਨ ਦੇਣ ਤੋਂ ਮਨ੍ਹਾ ਕੀਤਾ ਸੀ। ਪਰ ਜਦ ਰਾਜਾ ਨਾ ਟਲਿਆ ਤਦ ਸ਼ੁੱਕਰ ਨੇ ਆਪਣਾ ਬੜਾ ਹੀ ਛੋਟਾ ਸਰੂਪ ਧਾਰ ਲਿਆ ਤੇ ਉਸ ਗੰਗਾਜਲੀ ਵਿਚ—ਜਿਸ

ਨਾਲ ਬਲ ਰਾਜਾ ਦਾਨ ਸੰਕਲਪ ਕਰਨ ਲੱਗਾ ਸੀ—ਵੜ ਗਿਆ ਤੇ ਗੰਗਾਜਲੀ ਦਾ ਰਸਤਾ ਬੰਦ ਕਰ ਲਿਆ। ਬਾਵਨ ਨੇ ਕੁਸ਼ਾ ਦੇ ਤੀਲੇ ਨਾਲ, ਜੋ ਹੱਥ ਵਿਚ ਸੀ, ਗੰਗਾਜਲੀ ਦਾ ਮੂੰਹ ਖੋਲ੍ਹਿਆ, ਕੁਸ਼ਾ ਦੀ ਨੋਕ ਨਾਲ ਸ਼ੁੱਕਰ ਦੀ ਇਕ ਅੱਖ ਫਟ ਗਈ, ਤੇ ਇਉਂ ਸ਼ੁੱਕਰ ਕਾਣਾ ਹੋ ਗਿਆ।

ਸੰਡੇ ਤੇ ਮਰਕੇ, ਪ੍ਰਹਿਲਾਦ ਦੇ ਉਸਤਾਦ ਸ਼ੁੱਕਰ ਦੇ ਪੁੱਤਰ ਸਨ, ਸ਼ੁੱਕਰ ਨੂੰ ਦੈਂਤ ਆਪਣਾ ਪਰੋਹਿਤ ਅਤੇ ਗੁਰੂ ਮੰਨਦੇ ਹਨ।

**ਚੰਦੁ ਸੂਰਜੁ ਦੀਵੜੇ ਕੰਉਤਕੁ ਕਾਲੁ,**
**ਬਪੁੜਾ ਕੋਟਵਾਲੁ ਸੁਕਰਾ ਸਿਰੀ॥** *(ਮਲਾਰ ਨਾਮਦੇਵ, ਪੰਨਾ ੧੨੯੨)*

## ਦੁਰਗਾ ਦੇਵੀ, ਮਧਿਕੀਟ, ਮਹਿਖਾਸਾ (ਮਹਾਂਖਾਸਰ), ਰਕਤਬੀਜ

ਸੁੰਭ ਤੇ ਨਿਸੁੰਭ ਦੋਵੇਂ ਭਰਾ ਸਨ, ਇਹ ਬੜੇ ਜੋਧੇ ਦੈਂਤ ਹੋਏ ਹਨ। ਇਹਨਾਂ ਨੇ ਆਪਣੇ ਬਲ ਨਾਲ ਸਾਰਿਆਂ ਦੇਵਤਿਆਂ ਨੂੰ ਜਿੱਤ ਲਿਆ। ਇੰਦਰ ਨੂੰ ਹੁਣ ਆਪਣੀ ਪਦਵੀ ਇਨ੍ਹਾਂ ਦੇ ਹੱਥੋਂ ਖੁਸ ਜਾਣ ਦਾ ਡਰ ਪੈ ਗਿਆ। ਇਸ ਨੇ ਆਪਣੀ ਰੱਖਿਆ ਲਈ ਦੁਰਗਾ ਦੇਵੀ (ਦੈਂਤਾਂ ਦਾ ਨਾਸ ਕਰਨ ਵਾਲੀ ਦੇਵੀ) ਪਾਸ ਪੁਕਾਰ ਕੀਤੀ। ਦੇਵੀ ਇੰਦਰ ਦੀ ਇਸ ਪੁਕਾਰ ਨੂੰ ਸੁਣ ਕੇ ਸੁਮੇਰ ਪਰਬਤ 'ਤੇ ਜਾ ਕੇ ਵਿਚਰਨ ਲਗ ਪਈ। ਇਕ ਦੈਂਤ ਨੇ ਇਸ ਨੂੰ ਆਖਿਆ ਕਿ ਤੂੰ ਸਾਡੇ ਰਾਜਾ ਦੀ ਰਾਣੀ ਬਣ ਜਾ। ਦੇਵੀ ਨੇ ਉੱਤਰ ਦਿਤਾ ਕਿ ਜੁੱਧ ਕਰ ਕੇ ਮੈਨੂੰ ਲੈ ਜਾਵੇ। ਇਸ ਤੇ ਦੈਂਤਾਂ ਦੀਆਂ ਫ਼ੌਜਾਂ ਦੇਵੀ ਨਾਲ ਜੁੱਧ ਕਰਨ ਲਈ ਆਉਂਦੀਆਂ ਗਈਆਂ ਤੇ ਨਾਸ ਹੁੰਦੀਆਂ ਗਈਆਂ।

ਇਸ ਲੜਾਈ ਵਿਚ ਰਕਤਾਸਰ ਜਾਂ ਰਕਤਬੀਜ ਭੀ ਆਇਆ। ਇਹ ਸੁੰਭ ਦਾ ਸੈਨਾਪਤੀ ਸੀ। ਉਸ ਦੇ ਲਹੂ ਦੀਆਂ ਜਿੰਨੀਆਂ ਬੂੰਦਾਂ ਧਰਤੀ ਉਪਰ ਡਿਗਦੀਆਂ ਸਨ, ਉਤਨੇ ਹੀ ਰਕਤਬੀਜ ਹੋਰ ਪੈਦਾ ਹੋ ਜਾਂਦੇ ਸਨ। ਦੇਵੀ ਨੇ ਇਸ ਤੇ ਜੋਗਣੀਆਂ ਨੂੰ ਇਸ ਦਾ ਲਹੂ ਅਜਿਹੀ ਫ਼ੁਰਤੀ ਨਾਲ ਪੀਣ ਦੀ ਆਗਿਆ ਕੀਤੀ ਕਿ ਉਸ ਦਾ ਕੋਈ ਕਤਰਾ ਭੀ ਜ਼ਮੀਨ 'ਤੇ ਡਿਗ ਨਾ ਸਕੇ। ਇਉਂ ਦੇਵੀ ਨੇ ਇਸ ਦਾ ਨਾਸ ਕੀਤਾ ਤੇ ਫਿਰ ਸਾਰੀ ਸੈਨਾ ਨੂੰ ਸੁੰਭ, ਨਿਸੁੰਭ ਸਣੇ ਨਾਸ ਕਰ ਕੇ ਇੰਦਰ ਨੂੰ ਇਹਨਾਂ ਤੋਂ ਅਭੈ ਕੀਤਾ।

**ਰਕਤਬੀਜੁ ਕਾਲੁ ਨੇਮੁ ਬਿਦਾਰੇ॥** *(ਗਉੜੀ ਮ: ੧, ਪੰਨਾ ੨੨੪)*

**ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥** *(ਭੈਰਉ ਕਬੀਰ, ਪੰਨਾ ੧੧੬੨)*

ਮਹਿਖਾਸਾ ਜਾਂ ਮਹਿਖਾਸੁਰ ਭੀ ਇਕ ਬੜਾ ਭਾਰੀ ਦੈਂਤ ਹੋਇਆ ਹੈ। ਇਹ ਝੋਟੇ ਦੀ ਸ਼ਕਲ ਦਾ ਦੈਂਤ ਸੀ, ਜੋ ਰੰਭ ਦੈਂਤ ਦੇ ਵੀਰਜ ਤੋਂ ਮੱਝ ਦੇ ਉਦਰ ਤੋਂ ਜੰਮਿਆ। ਇਹ ਸੁੰਭ ਤੇ ਨਿਸੁੰਭ ਤੋਂ ਪਹਿਲਾਂ ਹੋਇਆ ਹੈ। ਇਸ ਨੇ ਭੀ ਸਾਰੇ ਦੇਵਤਿਆਂ ਨੂੰ ਜਿੱਤ, ਇੰਦਰ ਨੂੰ ਭੈ-ਭੀਤ ਕਰ ਦਿਤਾ। ਇੰਦਰ ਦੀ ਪੁਕਾਰ ਤੇ ਦੇਵੀ ਨੇ ਇਸ ਨਾਲ ਯੁੱਧ ਕਰ ਕੇ ਇਸ ਦਾ ਨਾਸ ਕੀਤਾ ਤੇ ਦੇਵਤਿਆਂ ਨੂੰ ਅਭੈ ਕੀਤਾ।

**ਸਹਸ ਬਾਹੁ ਮਧੁਕੀਟ ਮਹਿਖਾਸਾ॥** *(ਗਉੜੀ ਮ: ੧, ਪੰਨਾ ੨੨੪)*

## ਭਾਗੀਰਥ ਤਪਾ

ਭਾਗੀਰਥ ਤਪਾ ਰਾਜਾ ਸਗਰ ਦੀ ਕੁਲ ਵਿਚੋਂ ਸੀ। ਰਾਜਾ ਸਗਰ ਦੇ ਸੱਠ ਹਜ਼ਾਰ ਪੁੱਤਰ ਕਪਿਲ ਰਿਸ਼ੀ ਦੇ ਸਰਾਪ ਨਾਲ ਮਰ ਗਏ ਸਨ ਤੇ ਸਭ ਬੇ-ਗਤੇ ਮੋਏ ਸਨ। ਜਦ ਰਾਜਾ ਸਗਰ ਨੂੰ ਇਸ ਗੱਲ ਦਾ ਪਤਾ ਲੱਗਾ, ਤਦ ਇਸ ਨੇ ਆਪਣੇ ਪੋਤਰੇ ਅੰਸੂਮਨ ਨੂੰ ਰਿਖੀ ਜੀ ਪਾਸ ਘੱਲਿਆ ਤੇ ਆਪਣੇ ਅਪਰਾਧ ਦੀ ਖਿਮਾਂ ਮੰਗੀ ਅਤੇ ਪ੍ਰਾਰਥਨਾ ਕੀਤੀ ਕਿ ਇਹਨਾਂ ਸਾਰਿਆਂ ਦੀ ਗਤੀ ਕਰੋ। ਰਿਸ਼ੀ ਨੇ ਕਿਹਾ ਕਿ ਇਨ੍ਹਾਂ ਦੀ ਮੁਕਤੀ ਤਦ ਹੋਵੇਗੀ ਜਦ ਤੂੰ ਜਾਂ ਤੇਰੀ ਕੁਲ ਵਿਚੋਂ ਕੋਈ ਗੰਗਾ ਜੀ ਨੂੰ ਇਥੇ ਲੈ ਆਵੇ।

ਰਿਸ਼ੀ ਦਾ ਇਹ ਵਾਕ ਸੁਣ ਸਗਰ ਤੇ ਇਸ ਦੀ ਔਲਾਦ ਇਸ ਜਤਨ ਵਿਚ ਲੱਗੀ ਰਹੀ। ਇਸੇ ਦੀ ਕੁਲ ਵਿਚੋਂ ਰਾਜਾ ਦਲੀਪ ਦੇ ਪੁੱਤਰ ਭਾਗੀਰਥ ਜੀ ਨੇ ਅਤਿ ਦਰਜੇ ਦਾ ਤਪ ਕੀਤਾ। ਗੰਗਾ ਨੇ ਇਸ ਦੇ ਤਪ ਤੇ ਪ੍ਰਸੰਨ ਹੋ ਮਾਤ-ਲੋਕ ਵਿਚ ਆਉਣ ਦੀ ਇੱਛਾ ਪ੍ਰਗਟ ਕੀਤੀ।

ਗੰਗਾ ਦੇ ਸੰਬੰਧ ਵਿਚ ਇਹ ਭੀ ਦੱਸ ਦੇਣਾ ਜ਼ਰੂਰੀ ਹੈ ਕਿ ਜਦ ਬਾਵਨ ਅਵਤਾਰ ਧਾਰ ਵਿਸ਼ਨੂੰ ਨੇ ਬਲ ਨੂੰ ਛਲਿਆ ਤਦ ਇਹਨਾਂ ਦਾ ਇਕ ਚਰਨ ਬ੍ਰਹਮਪੁਰੀ ਵਿਚ ਭੀ ਜਾ ਟਿਕਿਆ। ਬ੍ਰਹਮਾ ਨੇ ਉਸ ਜਲ ਨਾਲ—ਜੋ ਨਾਰਾਇਣ ਦੇ ਅੱਥਰੂਆਂ ਤੋਂ ਇਕੱਠਾ ਹੋਇਆ ਦਸਿਆ ਜਾਂਦਾ ਹੈ—ਇਨ੍ਹਾਂ ਦੇ ਚਰਨ ਧੋਤੇ। ਉਸ ਤੋਂ ਚਾਰ ਨਦੀਆਂ ਵਹਿ ਟੁਰੀਆਂ। ਇਨ੍ਹਾਂ ਚੌਹਾਂ ਵਿਚੋਂ ਗੰਗਾ ਇੱਕ ਸੀ, ਜਿਸ ਨੂੰ ਭਾਗੀਰਥ ਤਪੇ ਨੇ ਆਪਣੇ ਬਲ ਨਾਲ ਭਾਰਤ ਖੰਡ ਵਿਚ ਲੈ ਆਂਦਾ। ਇਸੇ ਕਰਕੇ ਇਸਦਾ ਨਾਮ ਭਾਗੀਰਥੀ ਭੀ ਹੈ।

ਜਦ ਗੰਗਾ ਨੇ ਆਉਣ ਦੀ ਇੱਛਾ ਪ੍ਰਗਟ ਕੀਤੀ ਤਦ ਭਾਗੀਰਥ ਉੱਪਰ ਸਵਾਲ ਕੀਤਾ ਕਿ ਮੈਨੂੰ ਕੌਣ ਸਹਾਰੇਗਾ ? ਭਾਗੀਰਥ ਨੇ ਕਿਹਾ ਕਿ ਸ਼ਿਵ ਤੁਹਾਨੂੰ ਆਪਣੀਆਂ ਜਟਾਂ ਵਿਚ ਪਹਿਲਾਂ ਧਾਰਨਗੇ। ਸੋ ਸ਼ਿਵਾਂ ਨੇ ਗੰਗਾ ਨੂੰ ਆਪਣੀਆਂ ਜਟਾਂ ਵਿਚ ਧਾਰ ਕੇ ਭਾਗੀਰਥ ਨੂੰ ਆਖਿਆ ਕਿ ਤੂੰ ਆਪਣੇ ਰਥ ਤੇ ਸਵਾਰ ਹੋ ਜਾ 'ਤੇ ਜਿਸ ਜਿਸ ਪਾਸੇ ਤੇਰਾ ਰਥ ਜਾਵੇਗਾ, ਗੰਗਾ ਉਸੇ ਰਸਤੇ ਤੇਰੇ ਮਗਰ ਮਗਰ ਆਵੇਗੀ। ਇਸ ਤਰ੍ਹਾਂ ਭਾਗੀਰਥ ਨੇ ਆਪਣਾ ਰਥ ਉਸ ਧਰਤੀ 'ਤੇ ਲੈ ਆਂਦਾ, ਜਿਥੇ ਇਸ ਦੇ ਬਜ਼ੁਰਗ ਮਰੇ ਸਨ। ਗੰਗਾ ਭੀ ਮਗਰ ਮਗਰ ਆਈ ਤੇ ਇਉਂ ਭਾਗੀਰਥ ਦੇ ਬਜ਼ੁਰਗ ਮੁਕਤ ਹੋ ਗਏ।

ਗੰਗਾ ਨੂੰ ਇਕ ਵਾਰੀ ਰਾਜਾ ਪਰੂਰਵਾ ਦੇ ਪੁੱਤਰ ਜੇਹਨੂੰ ਰਿਖੀ ਨੇ ਪੀ ਲੀਤਾ ਸੀ, ਫਿਰ ਦੇਵਤਿਆਂ ਦੀ ਬਿਨੈ ਕਰਨ 'ਤੇ ਇਸ ਨੂੰ ਆਪਣੀਆਂ ਜੰਘਾਂ ਚੀਰ ਕੇ ਕਢਿਆ। ਇਸ ਕਰਕੇ ਗੰਗਾ ਨੂੰ ਜੇਹਨੂੰ ਦੀ ਧੀ ਜਾਂ ਜਾਹਰਨ ਵੀ ਕਿਹਾ ਜਾਂਦਾ ਹੈ।

**ਜਾਹਰਨਵੀ ਤਪੈ ਭਾਗੀਰਥਿ ਆਣੀ,**
**ਕੇਦਾਰੁ ਥਾਪਿਓ ਮਹਸਾਈ॥** *(ਮਲਾਰ ਮ: ੪, ਪੰਨਾ ੧੨੬੩)*

## ਤੁਲਸੀ, ਸਾਲਗਰਾਮ

ਸਾਲਗਰਾਮ ਨਗਰ ਕੋਲੋਂ ਗੰਡੀ ਨਦੀ ਵਿਚੋਂ ਨਿਕਲਿਆ ਗੋਲ ਪੱਥਰ, ਜਿਸ ਉਪਰ ਚੱਕ੍ਰ ਦਾ ਚਿੰਨ੍ਹ ਹੁੰਦਾ ਹੈ, ਹਿੰਦੂ ਇਸ ਨੂੰ ਵਿਸ਼ਨੂੰ ਦੀ ਮੂਰਤੀ ਮੰਨਦੇ ਹਨ। ਇਸ ਸੰਬੰਧੀ ਪੁਰਾਣਾਂ ਵਿਚ ਇਉਂ ਦਰਜ ਹੈ:

ਸ਼ੰਖਚੂੜ (ਜਲੰਧਰ) ਇਕ ਬੜਾ ਜੋਧਾ ਦੈਂਤ ਅਤੇ ਰਾਖ਼ਸ਼ ਸੀ। ਇਹ ਦੇਵਤਿਆਂ ਪਾਸੋਂ ਜਿੱਤਿਆ ਨਹੀਂ ਸੀ ਜਾਂਦਾ। ਕਾਰਨ ਇਹ ਸੀ ਕਿ ਇਸ ਦੀ ਇਸਤ੍ਰੀ ਬੜੀ ਸਤਵੰਤੀ ਸੀ। ਸੋ, ਜਦ ਤਕ ਇਸ ਦਾ ਸਤ ਕੋਈ ਭੰਗ ਨਾ ਕਰੇ, ਇਸ ਦੇ ਪਤੀ ਨੂੰ ਜਿੱਤਣਾ ਅਸੰਭਵ ਸੀ।

ਇਕ ਵਾਰੀ ਦਾ ਜ਼ਿਕਰ ਹੈ ਕਿ ਜਦ ਸ਼ੰਖਚੂੜ ਦੇਵਤਿਆਂ ਨਾਲ ਰਣਭੂਮੀ ਵਿਚ ਸੀ ਤਦ ਵਿਸ਼ਨੂੰ ਨੇ ਸੰਖਚੂੜ ਦਾ ਰੂਪ ਧਾਰ ਇਸਦੀ ਇਸਤ੍ਰੀ ਤੁਲਸੀ ਦਾ ਸਤਿ ਭੰਗ ਕਰਨਾ ਚਾਹਿਆ, ਅਤੇ ਬਹਾਨਾ ਇਹ ਦਸਿਆ ਕਿ ਯੁਧ ਵਿਚੋਂ ਤੇਰੇ ਮਿਲਣ ਦੀ ਤੀਬਰ ਇੱਛਾ ਨੇ ਮੈਨੂੰ ਮਜਬੂਰ ਕੀਤਾ ਹੈ ਕਿ ਮੈਂ ਇਕ ਵਾਰੀ ਤੈਨੂੰ ਮਿਲ ਆਵਾਂ। ਤੁਲਸੀ, ਵਿਸ਼ਨੂੰ ਦੇ ਇਸ ਫ਼ਰੇਬ ਦੇ ਵੱਸ ਹੋ ਗਈ, ਪਰ ਵਿਸ਼ਨੂੰ ਦੇ ਇਕ ਥਾਂ ਦਾ ਨਿਸ਼ਾਨ, ਜੋ ਇਸ ਨੂੰ ਭਿਰਗੂ ਰਿਸ਼ੀ ਪਾਸੋਂ ਲੱਤ ਖਾਣ 'ਤੇ ਲੱਗਾ ਸੀ, ਤੁਲਸੀ ਦੀ ਨਜ਼ਰੀਂ ਪੈ ਗਿਆ, ਜਿਸ ਤੇ ਉਸ ਨੇ ਪਛਾਣ ਲਿਆ ਕਿ ਇਹ ਮੇਰਾ ਪਤੀ ਨਹੀਂ ਹੈ, ਬਲਕਿ ਇਹ ਵਿਸ਼ਨੂੰ ਨੇ ਮੇਰਾ ਸਤਿ ਭੰਗ ਕਰਨ ਲਈ ਮੇਰੇ ਪਤੀ ਦਾ ਰੂਪ ਧਾਰਨ ਕੀਤਾ ਹੈ। ਇਸ ਤੋਂ ਇਸ ਸਤਵੰਤੀ ਨੇ ਵਿਸ਼ਨੂੰ ਦੇ ਇਸ ਕੁਕਰਮ ਤੇ ਉਸ ਨੂੰ ਸਰਾਪ ਦਿਤਾ ਕਿ ਜਾਹ ਤੂੰ ਸਾਲਗਰਾਮ (ਪੱਥਰ) ਹੋ ਜਾ। ਸੋ, ਵਿਸ਼ਨੂੰ ਸਾਲਗਰਾਮ ਬਣਿਆ, ਪਰ ਨਾਲ ਹੀ ਵਿਸ਼ਨੂੰ ਨੇ ਇਸ ਨੂੰ ਭੀ ਸਰਾਪ ਦਿਤਾ ਤੇ ਕਿਹਾ ਕਿ ਮੈਂ ਸਾਲਗਰਾਮ ਹੋਵਾਂਗਾ ਤੇ ਤੂੰ ਭੀ ਇਸ ਸਰੀਰ ਨੂੰ ਛੱਡ ਕੇ ਸਦਾ ਲੱਛਮੀ ਵਾਂਗੂ ਮੇਰੀ ਪਿਆਰੀ ਰਹੇਂਗੀ। ਤੇਰੇ ਸਰੀਰ ਤੋਂ ਗੰਡਕਾ ਨਦੀ ਅਤੇ ਕੇਸਾਂ ਤੋਂ ਤੁਲਸੀ ਦਾ ਬੂਟਾ ਹੋਵੇਗਾ। ਦੋਹਾਂ ਦੇ ਪਰਸਪਰ ਸਰਾਪ ਦੇ ਕਾਰਨ ਵਿਸ਼ਨੂੰ ਸਾਲਗਰਾਮ ਹੋਏ, ਜੋ ਗੰਡਕਾ ਨਦੀ ਵਿਚੋਂ ਮਿਲਦੇ ਹਨ, ਅਤੇ ਤੁਲਸੀ ਬੂਟਾ ਬਣੀ। ਸੋ, ਬ੍ਰਾਹਮਣ ਤੇ ਕਈ ਹਿੰਦੂ ਤੁਲਸੀ ਦਾ ਬੂਟਾ ਘਰਾਂ ਵਿਚ ਲਾਉਂਦੇ ਹਨ ਤੇ ਇਸ ਨੂੰ ਵਿਸ਼ਨੂੰ ਦੀ ਪੂਜਾ ਲਈ ਵਰਤਦੇ ਹਨ।

ਕਈ ਇਲਾਕਿਆਂ ਵਿਚ ਸਾਲਗਰਾਮ ਤੇ ਤੁਲਸੀ ਦਾ ਵਿਆਹ ਭੀ ਹਿੰਦੂ ਕਰਦੇ ਹਨ ਤੇ ਇਸਨੂੰ ਠਾਕਰਾਂ ਦਾ ਵਿਆਹ ਕਰਕੇ ਸੱਦਦੇ ਹਨ।

## ਕਾਲਨੇਮੀ—ਕਾਲਨੇਮ

ਰਾਵਣ ਦਾ ਮਾਮਾ, ਜੋ ਹਨੂੰਮਾਨ ਨੂੰ ਵਿਸ਼ਲਯਾ ਬੂਟੀ ਲੈ ਆਉਣੋ ਰੋਕਣਾ ਚਾਹੁੰਦਾ ਸੀ। ਹਨੂੰਮਾਨ ਨੇ ਇਸ ਨੂੰ ਮਾਰਿਆ।

ਇਹ ਦੈਂਤ ਜੋ ਹਿਰਨਕਸ਼ਿਪ ਦਾ ਪੁੱਤਰ ਸੀ, ਇਸ ਦੇ ਸੌ ਹੱਥ ਤੇ ਸੌ ਮੁਖ ਸਨ। ਇਸ ਨੇ ਸੁਰਗ ਉਤੇ ਕਬਜ਼ਾ ਕਰ ਦੇਵਤੇ ਉਥੋਂ ਕੱਢ ਦਿਤੇ ਸਨ। ਦੇਵਤਿਆਂ ਨੂੰ ਅਜਿਹੀ ਬਿਪਤਾ ਪਾਈ ਕਿ ਨਾਰਾਇਣ ਨੂੰ ਆਪ ਆ ਕੇ ਜੰਗ ਵਿਚ ਹਿੱਸਾ ਲੈਣਾ ਪਿਆ। ਕਾਲਨੇਮੀ ਨੇ ਆਪਣੇ ਤ੍ਰਿਸ਼ੂਲ ਨਾਲ ਨਾਰਾਇਣ 'ਤੇ ਵਾਰ ਕੀਤਾ। ਇਸ ਤੇ ਗੁੱਸੇ ਵਿਚ ਆ ਨਾਰਾਇਣ ਨੇ ਸੁਦਰਸ਼ਨ ਚੱਕਰ ਨਾਲ ਇਸ ਦਾ ਸਿਰ ਵੱਢ ਸੁਟਿਆ। ਬਲ, ਮੂਰਛਤ ਹੋ ਕੇ ਡਿੱਗ ਪਿਆ ਤੇ ਦੇਵਤੇ ਜਿੱਤ ਗਏ। ਬਲ ਨੂੰ ਸ਼ੁਕਰ ਜੀ ਨੇ ਸੁਜੀਵਨ ਵਿੱਦਿਆ ਦੇ ਬਲ ਨਾਲ ਸੁਰਜੀਤ ਕੀਤਾ।

ਇਹ ਭੀ ਦਸਿਆ ਜਾਂਦਾ ਹੈ ਕਿ ਏਹੀ ਕਾਲਨੇਮੀ ਮੁੜ ਜਨਮ ਧਾਰ ਦਰਮਿਲਕ ਰਾਖ਼ਸ਼ ਬਣਿਆ ਤੇ ਇਸ ਨੇ ਪਵਨ ਰੇਖਾ, ਉਗਰਸੈਨ ਦੀ ਰਾਣੀ ਨਾਲ ਬਨ ਵਿਚ ਉਗਰਸੈਨ

ਦਾ ਰੂਪ ਧਾਰ ਗ੍ਰਹਿਸਤ ਕਰ ਕੇ ਇਸਦਾ ਸਤ ਭੰਗ ਕੀਤਾ। ਇਸੇ ਸੰਜੋਗ ਦਾ ਸਿੱਟਾ ਉਗਰਸੈਨ ਦੇ ਘਰ ਕੰਸ ਜੰਮਿਆ।

**ਜਰਾਸੰਧਿ ਕਾਲ ਜਮੁਨ ਸੰਘਾਰੇ ॥**
**ਰਕਤਬੀਜੁ ਕਾਲੁ ਨੇਮੁ ਬਿਦਾਰੇ ॥** *(ਗਉੜੀ ਮਹਲਾ ੧, ਪੰਨਾ ੨੨੪)*

## ਹਰੀ ਚੰਦ

ਰਾਜਾ ਹਰੀਸ਼ਚੰਦਰ ਰਾਜਾ ਤ੍ਰਿਸਤੂ (ਤ੍ਰਿਸ਼ੰਕੂ) ਦਾ ਪੁੱਤਰ ਸੀ। ਇਸ ਦੀ ਰਾਜਧਾਨੀ ਪਟਨਾ ਸ਼ਹਿਰ ਸੀ। ਇਹ ਪ੍ਰਸਿੱਧ ਦਾਨੀ ਤੇ ਸਤਵਾਦੀ ਸੀ। ਆਪਣਾ ਬਚਨ ਪਾਲਣ ਤੇ ਧਰਮ ਉਤੇ ਕਾਇਮ ਰਹਿਣ ਲਈ ਜੋ ਜੋ ਖੇਦ ਇਸ ਨੇ ਸਹਾਰੇ ਹਨ, ਉਹ ਆਪਣੀ ਮਿਸਾਲ ਆਪ ਹੀ ਹਨ।

ਇਸ ਦੇ ਮੁਤਅੱਲਕ ਇਹ ਪ੍ਰਸਿੱਧ ਸੀ ਕਿ ਅਠਾਰਾਂ ਭਾਰ ਸੋਨਾ ਦਾਨ ਕਰ ਕੇ ਪ੍ਰਸ਼ਾਦ ਛਕਦਾ ਹੁੰਦਾ ਸੀ। ਕਿਹਾ ਜਾਂਦਾ ਹੈ ਕਿ ਇਕ ਵਾਰੀ ਵਿਸ਼ਵਾਮਿੱਤਰ—ਜੋ ਇਸਦਾ ਗੁਰੂ ਸੀ—ਇਸ ਤੇ ਗੁੱਸੇ ਹੋ ਗਿਆ, ਕਿਉਂਕਿ ਇਸ ਨੇ ਆਪਣੇ ਇਸ ਅਸਲੀ ਪਰੋਹਤ ਤੇ ਗੁਰੂ ਦੀ ਗ਼ੈਰ-ਹਾਜ਼ਰੀ ਵਿਚ ਕਿਸੇ ਹੋਰ ਬ੍ਰਾਹਮਣ ਪਾਸੋਂ ਯੱਗ ਕਰਵਾ ਲਿਆ। ਵਿਸ਼ਵਾਮਿੱਤਰ ਨੇ ਇਸ ਨੂੰ ਇਸ ਅਪਰਾਧ ਵਿਚ ਦੰਡ ਦੇਣਾ ਚਾਹਿਆ। ਰਾਜਾ ਬੜਾ ਦਾਨੀ ਤੇ ਬਚਨਾਂ ਦਾ ਸੂਰਾ ਪ੍ਰਸਿੱਧ ਸੀ। ਵਿਸ਼ਵਾਮਿੱਤਰ ਨੇ ਇਸ ਪਾਸੋਂ ਸਾਰਾ ਰਾਜ ਤੇ ਧਨ, ਦਾਨ ਵਿਚ ਲੈ ਲਿਆ। ਅੰਤ ਨੂੰ ਜਦ ਰਾਜੇ ਪਾਸ ਕੁਝ ਨਾ ਰਿਹਾ, ਤਦ ਇਸ ਨੂੰ ਇਹ ਆਖ ਕੇ ਕਿ ਤੇਰੇ ਪਾਸ ਹਾਲੀਂ ਤੇਰਾ ਸਰੀਰ, ਇਸਤ੍ਰੀ ਤੇ ਪੁੱਤਰ ਹਨ, ਇਹਨਾਂ ਨੂੰ ਵੇਚ ਕੇ ਮੇਰਾ ਦਾਨ ਪੂਰਾ ਕਰ।

ਰਾਜੇ ਨੇ ਵਿਸ਼ਵਾਮਿੱਤਰ ਦੀ ਪ੍ਰਸੰਨਤਾ ਲਈ ਇਵੇਂ ਹੀ ਕੀਤਾ ਅਤੇ ਇਹ ਪ੍ਰਿਥਵੀ ਦਾ ਰਾਜਾ ਆਪਣੇ ਪਰਵਾਰ ਸਮੇਤ ਕਾਸ਼ੀ ਦੀ ਮੰਡੀ ਵਿਚ ਕੌਡਾਂ ਦੇ ਭਾਅ ਵਿਕਿਆ। ਇਸ ਨੂੰ ਇਕ ਅਚਾਰਜ ਨੇ ਖ਼ਰੀਦ ਕੇ ਮੁਰਦੇ ਸਾੜਨ ਤੇ ਲਾਇਆ ਅਤੇ ਹੁਕਮ ਦਿਤਾ ਕਿ ਬਿਨਾ ਮਸੂਲ ਲਏ ਕਿਸੇ ਦਾ ਮੁਰਦਾ ਨਹੀਂ ਸਾੜਨਾ।

ਇਸ ਦੀ ਇਸਤ੍ਰੀ (ਵੈਸ਼ਯਾ) ਰਾਣੀ ਤਾਰਾ ਤੇ ਇਸ ਦੇ ਪੁੱਤਰ ਨੂੰ ਇਕ ਬ੍ਰਾਹਮਣ ਨੇ ਅਤਿ ਸੁੰਦਰ ਸਮਝ ਕੇ ਖ਼ਰੀਦ ਲਿਆ ਤੇ ਇਸ ਦੇ ਜ਼ਿੰਮੇ ਝਾੜੂ ਦੀ ਸੇਵਾ ਲਾਈ। ਦੇਵਨੇਤ ਨਾਲ ਰਾਣੀ ਤਾਰਾ ਦੇ ਪੁੱਤਰ ਨੂੰ ਸੱਪ ਨੇ ਡੱਸ ਲਿਆ ਤੇ ਇਹ ਮਰ ਗਿਆ।

ਰਾਣੀ ਇਸ ਆਪਣੇ ਮੁਰਦੇ ਪੁੱਤਰ ਨੂੰ ਚੁੱਕ ਕੇ ਰਾਤ ਨੂੰ ਮਸਾਣ ਭੂਮੀ ਵਿਚ ਪੁੱਜੀ। ਬੜੇ ਦਰਦ ਭਰੇ ਬਚਨਾਂ ਵਿਚ ਰਾਜਾ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਇਸ ਬੱਚੇ ਨੂੰ ਬਿਨਾ ਮਸੂਲ ਸਾੜਨ ਦੇਵੇ, ਪਰ ਰਾਜਾ ਨੇ ਇਕ ਨਾ ਮੰਨੀ। ਰਾਣੀ ਭੀ ਇਹ ਜਾਣਦੀ ਸੀ, ਪਰ ਉਸ ਪਾਸ ਬਿਨਾ ਆਪਣੀ ਧੋਤੀ ਤੋਂ ਹੋਰ ਕੋਈ ਕਪੜਾ ਬਦਨ ਢੱਕਣ ਨੂੰ ਭੀ ਨਹੀਂ ਸੀ, ਸੋ ਬਿਪਤਾ ਦੀ ਮਾਰੀ ਰਾਣੀ ਨੇ ਅੱਧੀ ਧੋਤੀ ਨਾਲ ਤਾਂ ਆਪਣੇ ਜਿਗਰ ਦੇ ਟੋਟੇ ਮੁਰਦੇ ਬੱਚੇ ਨੂੰ ਢਕਿਆ ਤੇ ਬਾਕੀ ਅੱਧੀ ਨਾਲ ਆਪਣਾ ਸਰੀਰ ਢੱਕੀ ਬੈਠੀ ਸੀ। ਮਸੂਲ ਕਿਥੋਂ ਲਿਆਵੇ ਤੇ ਬੱਚੇ ਦਾ ਸਸਕਾਰ ਕਿਵੇਂ ਕਰੇ ?

ਰਾਣੀ ਨੇ ਅੰਤ ਨੂੰ ਦੁਖੀ ਹੋ ਕੇ ਆਪਣਾ ਨਾਮ ਤੇ ਅਸਲੀ ਪਤਾ ਭੀ ਦਸਿਆ ਤੇ ਆਖਿਆ ਕਿ ਮੈਂ ਰਾਜਾ ਹਰੀ ਚੰਦ ਦਾਨੀ ਤੇ ਸਤਵਾਦੀ ਦੀ ਇਸਤ੍ਰੀ ਹਾਂ, ਇਹ ਮੁਰਦਾ ਮੇਰਾ ਪੁੱਤਰ ਹੈ। ਰਾਜ ਪਾਟ, ਧਨ ਦੌਲਤ ਤੇ ਆਪਾ ਦਾਨ ਵਿਚ ਲਾ ਚੁਕੇ ਹਾਂ, 'ਕਰ'

ਕਿਥੋਂ ਲੈ ਆਵਾਂ ? ਮੇਰੇ ਪਾਸ ਮੇਰਾ ਸਰੀਰ ਢੱਕਣ ਲਈ ਭੀ ਮੇਰੀ ਧੋਤੀ ਦਾ ਅੱਧਾ ਟੁਕੜਾ ਹੈ ਤੇ ਅੱਧਾ ਟੁਕੜਾ ਇਸ ਰਾਜ-ਕੁਮਾਰ ਦਾ ਕਫ਼ਨ ਹੈ, ਇਸ ਲਈ ਮੇਹਰ ਕਰੋ ਤੇ ਬਿਨਾ 'ਕਰ' ਮੇਰੇ ਬੱਚੇ ਦਾ ਸਸਕਾਰ ਕਰੋ।

ਇਹ ਹਿਰਦੇ ਨੂੰ ਚੀਰ ਸੁਟਣ ਵਾਲੇ ਬਚਣ ਸੁਣ ਰਾਜਾ ਕੰਬਿਆ। ਅੱਖਾਂ ਵਿਚੋਂ ਅੱਥਰੂਆਂ ਦਾ ਹੜ੍ਹ ਵਗ ਤੁਰਿਆ ਪਰ ਸਤਵਾਦੀ ਰਾਜੇ ਨੇ ਬਿਨਾਂ 'ਕਰ' ਤੋਂ ਆਪਣੇ ਜਿਗਰ ਦੇ ਟੋਟੇ ਦਾ ਸਸਕਾਰ ਕਰਨ ਤੋਂ ਨਾਂਹ ਕਰ ਦਿਤੀ ਤੇ ਇਉਂ ਆਪਣੇ ਬਚਨ ਨੂੰ ਤੋੜ ਤਕ ਪੂਰਾ ਕੀਤਾ। ਇਹ ਦਸਿਆ ਜਾਂਦਾ ਹੈ ਕਿ ਇਸ ਦੀ ਕਰੜੀ ਪ੍ਰੀਖਿਆ ਤੇ ਪ੍ਰਸੰਨ ਹੋ ਕਰਤਾਰ ਨੇ ਇਸ ਦਾ ਸਾਰਾ ਖੇਦ ਦੂਰ ਕੀਤਾ।

**ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ,**
**ਕਾਗਦਿ ਕੀਮ ਨ ਪਾਈ ॥** *(ਪ੍ਰਭਾਤੀ ਮਹਲਾ ੧ ਦਖਣੀ, ਪੰਨਾ ੧੩੪੪)*

**ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ॥**
**ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥** *(ਗਉੜੀ ਮ: ੧, ਪੰਨਾ ੨੨੪)*

## ਧ੍ਰੂ ਭਗਤ, ਧੋਮ

ਭਾਗਵਤ ਅਨੁਸਾਰ ਭਗਤ ਧ੍ਰੂ ਜੀ ਰਾਜਾ ਉਤਾਨਪਾਦ ਤੇ ਸੁਨੀਤਿ ਦੇ ਪੁੱਤਰ ਸਨ। ਇਹ ਬੜੇ ਸੁੰਦਰ ਤੇ ਸ਼ਰੀਫ਼ ਸਨ।ਇਸ ਰਾਜਾ ਦੀਆਂ ਦੋ ਰਾਣੀਆਂ ਸਨ। ਧ੍ਰੂ ਦੀ ਮਾਤਾ ਨਾਲ ਰਾਜੇ ਦਾ ਪ੍ਰੇਮ ਘਟ ਚੁਕਾ ਸੀ, ਇਸ ਲਈ ਧ੍ਰੂ ਜੀ ਦੀ ਮਤ੍ਰੇਈ ਮਾਂ ਸੁੰਰਿਚਿ ਜਦ ਭੀ ਰਾਜੇ ਨੂੰ ਇਨ੍ਹਾਂ ਨਾਲ ਪ੍ਰੇਮ ਕਰਦਿਆਂ ਵੇਖਦੀ, ਸੜ ਬੁਜ ਜਾਂਦੀ।

ਇਕ ਦਿਨ ਧ੍ਰੂ ਜੀ ਹੱਸਦੇ ਖੇਡਦੇ ਆਏ ਤੇ ਰਾਜਾ ਦੀ ਗੋਦ ਵਿਚ ਬੈਠ ਗਏ। ਮਤ੍ਰੇਈ ਮਾਂ ਨੇ ਝਿੜਕ ਦਿੱਤੀ ਤੇ ਬਾਂਹ ਤੋਂ ਫੜ ਕੇ ਝੋਲੀ ਵਿਚੋਂ ਉਠਾ ਦਿਤਾ ਤੇ ਆਖਿਆ ਕਿ ਇਸ ਗੋਦ ਵਿਚ ਬੈਠਣ ਦਾ ਤੇਰਾ ਹੱਕ ਤਦ ਹੋ ਸਕਦਾ ਸੀ, ਜੇ ਤੂੰ ਮੇਰੀ ਕੁੱਖੋਂ ਜਨਮ ਲਿਆ ਹੁੰਦਾ।

ਧ੍ਰੂ ਜੀ ਆਪਣੀ ਇਹ ਦੁਰਦਸ਼ਾ ਵੇਖ ਕੇ ਆਪਣੀ ਮਾਤਾ ਪਾਸ ਜਾ ਕੇ ਖ਼ੂਬ ਰੋਏ। ਮਾਤਾ ਨੇ ਪਿਆਰ ਕੀਤਾ, ਸਬਰ ਤੇ ਸ਼ੁਕਰ ਦਾ ਉਪਦੇਸ਼ ਦਿਤਾ ਤੇ ਆਖਿਆ ਕਿ ਨਿਮਾਣਿਆਂ ਦਾ ਮਾਣ ਵਾਹਿਗੁਰੂ ਹੈ, ਜੋ ਰਾਜਿਆਂ ਦਾ ਰਾਜਾ ਹੈ ਤੇ ਸਰਬ ਦੀ ਪ੍ਰਿਤਪਾਲਣਾ ਕਰਨ ਵਾਲਾ ਤੇ ਸਭ ਨੂੰ ਸ਼ਾਂਤੀ ਤੇ ਸੁਖ ਦੇਣ ਵਾਲਾ ਹੈ। ਸੋ ਹੇ ਬੇਟਾ, ਅਜਿਹੇ ਅਕਾਲ ਪੁਰਖ ਦੀ ਓਟ ਲਵੋ।

ਮਾਤਾ ਦਾ ਇਹ ਉਪਦੇਸ਼ ਸੁਣ ਧ੍ਰੂ ਜੀ ਨੇ ਕਰਤਾਰ ਦੀ ਭਗਤੀ ਦਾ ਦ੍ਰਿੜ੍ਹ ਵਿਸ਼ਵਾਸ ਕਰ ਜੰਗਲ ਦਾ ਰਸਤਾ ਲਿਆ।

ਜਦ ਰਾਜਾ ਨੂੰ ਇਹ ਖ਼ਬਰ ਮਿਲੀ, ਤਦ ਉਸ ਨੇ ਧ੍ਰੂ ਨੂੰ ਕੁਝ ਪਿੰਡ ਦੇਣ ਦਾ ਇਕਰਾਰ ਕੀਤਾ ਤੇ ਬੜਾ ਸਮਝਾਇਆ ਕਿ ਇਨ੍ਹਾਂ ਪਿੰਡਾਂ ਦਾ ਰਾਜ-ਭਾਗ ਸੰਭਾਲੋ ਤੇ ਸੁਖੀ ਵਸੋ। ਧ੍ਰੂ ਜੀ ਨੇ ਖ਼ਿਆਲ ਕੀਤਾ ਕਿ ਵਾਹਿਗੁਰੂ ਦੇ ਦਰ ਵੱਲ ਕਦਮ ਰੱਖਣ ਨਾਲ ਹੀ ਇਹ ਹਾਲਤ ਹੋਣ ਲੱਗ ਪਈ ਹੈ ਤੇ ਸੁਖ ਸਾਹਮਣੇ ਦਿੱਸਣ ਲਗ ਪਏ ਹਨ। ਇਸ ਤੇ ਧ੍ਰੂ ਨੇ ਆਪਣੇ ਸਿਦਕ ਨੂੰ ਹੋਰ ਭੀ ਪੱਕਾ ਕੀਤਾ ਤੇ ਰਾਜਾ ਦੇ ਇਸ ਲਾਲਚ ਨੂੰ ਲੱਤ ਮਾਰ, ਜੰਗਲ ਵਿਚ

ਚਲਾ ਗਿਆ ਤੇ ਤਪ ਕਰਨ ਲਗ ਪਿਆ।

ਤਪ ਕਰਨ ਜਾਂਦੇ ਬਾਲਕ ਨੂੰ ਰਸਤੇ ਵਿਚ ਸੱਤ ਰਿਖੀ ਮਿਲੇ ਤੇ ਇਸ ਨੂੰ ਸੱਚੇ ਮਾਰਗ ਦਾ ਉਪਦੇਸ਼ ਦਿਤਾ। ਇਸ ਉਪਦੇਸ਼ ਨੂੰ ਧਾਰਨ ਕਰ ਧ੍ਰੂ ਜੀ ਨੇ ਮਧਵਨ ਇਸ ਕਦਰ ਭਗਤੀ ਕੀਤੀ ਕਿ ਭਗਵਾਨ ਨੇ ਪ੍ਰਤੱਖ ਦਰਸ਼ਨ ਦਿਤੇ ਤੇ ਇਨ੍ਹਾਂ ਨੂੰ ਅਟੱਲਤਾ ਦੀ ਪਦਵੀ ਬਖ਼ਸ਼ੀ।

ਰਾਜਾ ਭੀ ਆਪਣੇ ਪੁੱਤਰ ਦੇ ਇਸ ਪ੍ਰਤਾਪ ਨੂੰ ਸੁਣ ਬਹੁਤ ਪ੍ਰਸੰਨ ਹੋਇਆ ਤੇ ਇਸ ਨੂੰ ਪ੍ਰੇਰ ਕੇ ਸਾਰਾ ਰਾਜ-ਭਾਗ ਇਸ ਦੇ ਹਵਾਲੇ ਕੀਤਾ ਤੇ ਆਪਣੀ ਭੁਲ ਦੀ ਖਿਮਾਂ ਮੰਗੀ, ਧ੍ਰੂ ਜੀ ਨੇ ਆਪਣੇ ਭਰਾ ਉਤਮ ਦੇ ਸੁਰਿਚਿ ਦੇ ਪੁੱਤਰ ਕੁਬੇਰ ਹੱਥੋਂ ਮਾਰੇ ਜਾਣ ਤੇ ਕੁਬੇਰ ਨਾਲ ਯੁੱਧ ਕੀਤਾ। ਫਿਰ ਨਾਰਦ ਨੇ ਦੋਹਾਂ ਦੀ ਸੁਲ੍ਹਾ ਕਰਵਾ ਦਿਤੀ।

ਦਸਿਆ ਜਾਂਦਾ ਹੈ ਕਿ ਵਿਸ਼ਨੂੰ ਜੀ ਧ੍ਰੂ ਜੀ ਉਤੇ ਇਤਨੇ ਪ੍ਰਸੰਨ ਹੋਏ ਕਿ ਇਸ ਨੂੰ ਅੱਠੇ ਪਹਿਰ ਆਪਣੇ ਅੰਗ-ਸੰਗ ਰੱਖਣ ਦਾ ਪ੍ਰਣ ਕੀਤਾ। ਇਸਨੂੰ ਸਭ ਤਾਰਿਆਂ ਤੋਂ ਉੱਚੀ ਤੇ ਅਟੱਲ ਪਦਵੀ ਦਿਤੀ। ਇਸੇ ਕਰਕੇ ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਬਾਕੀ ਸਾਰੇ ਤਾਰੇ ਚੱਕਰ ਲਾਂਦੇ ਹਨ, ਪਰ ਧ੍ਰੂ ਆਪਣੀ ਥਾਂ 'ਤੇ ਸਦਾ ਅਟੱਲ ਰਹਿੰਦਾ ਹੈ ਅਤੇ ਸਤ ਰਿਖੀ—ਵਸ਼ਿਸ਼ਟ, ਭ੍ਰਿਗੂ, ਕੁਸ਼ਪ, ਅੰਗ੍ਰਾ, ਅਗਸਤ, ਅਤ੍ਰੀ ਅਤੇ ਪੁਲਰੈ ਇਸ ਦੀ ਪਰਕਰਮਾ ਕਰਦੇ ਰਹਿੰਦੇ ਹਨ।

**ਅਟਲੁ ਭਇਓ ਧ੍ਰੂਅ ਜਾ ਕੈ ਸਿਮਰਨਿ**
**ਅਰੁ ਨਿਰਭੈ ਪਦੁ ਪਾਇਆ ॥** *(ਸੋਰਠਿ ਮਹਲਾ ੯, ਪੰਨਾ ੬੩੨)*

## ਕੁਬੇਰ, ਕੁਮੇਰ, [1]ਬਰਨ

ਕੁਮੇਰ ਧਨ ਦਾ ਦੇਵਤਾ ਅਖਵਾਉਂਦਾ ਹੈ ਤੇ ਬੜਾ ਤੇਜੱਸਵੀ ਮੰਨਿਆ ਜਾਂਦਾ ਹੈ। ਦੱਸਿਆ ਜਾਂਦਾ ਹੈ ਕਿ ਕੁਬੇਰ ਦੇ ਤਿੰਨ ਪੈਰ ਅਤੇ ਅੱਠ ਦੰਦ ਸਨ, ਇਹ ਦੇਵਤਿਆਂ ਦਾ ਖ਼ਜ਼ਾਨਚੀ ਮੰਨਿਆ ਜਾਂਦਾ ਹੈ, ਇਹ ਤ੍ਰਿਣਵਿੰਦੂ ਦੀ ਪੁੱਤਰੀ ਇਲ ਵਿਲਾ ਦੇ ਪੇਟ ਤੋਂ ਵਿਸ਼੍ਰਵਾ ਦਾ ਪੁੱਤਰ ਹੈ। ਇਹ ਰਾਵਣ ਦਾ ਮਤੇਰ ਭਾਈ ਹੈ।

ਜਦ ਕੁਸ਼ਪ ਰਿਖੀ ਦੇ ਪੁੱਤਰ ਹਰਨਾਖ਼ਸ਼ ਨੇ ਰਾਜ ਸੰਭਾਲਿਆ ਤਦ ਇਸਨੇ ਬਰਨ ਤੇ ਕੁਮੇਰ ਦੋਹਾਂ ਨੂੰ ਆਪਣੀ ਈਨ ਮਨਾਉਣ ਲਈ ਇਹਨਾਂ ਤੇ ਚੜ੍ਹਾਈ ਕੀਤੀ। ਇਹ ਦੋਵੇਂ ਦੇਵਤੇ ਇਸ ਦੈਂਤ ਦੀ ਤਾਕਤ ਅੱਗੇ ਨਿਉਂ ਗਏ ਤੇ ਬਹੁਤ ਸਾਰਾ ਮਾਲ ਧਨ ਭੇਟਾ ਕਰ ਕੇ ਇਸ ਦੀ ਈਨ ਮੰਨ ਲਈ।

ਇਹ ਭੀ ਦਸਿਆ ਜਾਂਦਾ ਹੈ ਕਿ ਇਕ ਵਾਰੀ ਧ੍ਰੂ ਭਗਤ ਦਾ ਮਤ੍ਰੇਇਆ ਭਰਾ ਉਤਮ ਸ਼ਿਕਾਰ ਖੇਡਦਾ ਕੁਬੇਰ ਦੀ ਹੱਦ ਵਿਚ ਚਲਾ ਗਿਆ। ਕੁਬੇਰ ਦੇ ਆਦਮੀਆਂ ਨੇ ਇਸ ਨੂੰ ਮਾਰ ਦਿਤਾ। ਇਸ ਤੇ ਧ੍ਰੂ ਜੀ ਨੇ ਕੁਬੇਰ ਤੇ ਚੜ੍ਹਾਈ ਕੀਤੀ। ਦੋਵੱਲੀਂ ਕਾਫ਼ੀ ਯੁੱਧ ਹੋਇਆ। ਫਿਰ ਨਾਰਦ ਜੀ ਨੇ ਵਿੱਚ ਪੈ ਕੇ ਦੋਵੱਲੀਂ ਸੁਲ੍ਹਾ ਕਰਵਾ ਦਿਤੀ।

ਜਦ ਰਾਜਾ ਪ੍ਰਿਥੂ ਰਾਜ ਸਿੰਘਾਸਨ ਤੇ ਬੈਠਣ ਲੱਗਾ ਤਦ ਕੁਬੇਰ ਨੇ ਇਸ ਲਈ ਬੜਾ ਕੀਮਤੀ ਸਿੰਘਾਸਨ ਤਿਆਰ ਕਰਵਾਇਆ।

ਬਰਨ ਦੇ ਸੰਬੰਧ ਵਿਚ ਇਹ ਭੀ ਦਸਿਆ ਜਾਂਦਾ ਹੈ ਕਿ ਇਕ ਵਾਰੀ ਨੰਦ ਜੀ ਜਮਨਾ

---

੧. ਮਹਾਨ ਕੋਸ਼ ਵਿਚ ਬਰਨ ਦੇ ਅਰਥ ਜਾਤ ਹੀ ਦਿਤੇ ਹਨ, ਪ੍ਰਸੰਗ ਕੋਈ ਨਹੀਂ।

ਇਸ਼ਨਾਨ ਕਰਨ ਗਏ। ਬਰਨ ਦੇ ਪਹਿਰੇਦਾਰਾਂ ਨੇ ਬਰਨ ਪਾਸ ਜਾ ਸ਼ਿਕਾਇਤ ਕੀਤੀ। ਇਸ ਤੇ ਬਰਨ ਨੇ ਬਾਬਾ ਨੰਦ ਨੂੰ ਪਕੜ ਮੰਗਵਾਇਆ। ਕ੍ਰਿਸ਼ਨ ਜੀ ਇਹ ਸੁਣ ਕ੍ਰੋਧ ਵਿਚ ਆ ਗਏ ਤੇ ਬਰਨ ਪਾਸ ਪੁੱਜੇ। ਬਰਨ ਨੇ ਸਿੰਘਾਸਨ ਤੋਂ ਉਤਰ ਕੇ ਇਨ੍ਹਾਂ ਦਾ ਬੜਾ ਆਦਰ ਕੀਤਾ ਤੇ ਆਪਣੇ ਕਸੂਰ ਦੀ ਖਿਮਾਂ ਮੰਗੀ।

ਕੁਮੇਰ ਦੇ ਸੰਬੰਧ ਵਿਚ ਦਸਿਆ ਜਾਂਦਾ ਹੈ ਕਿ ਇਕ ਵਾਰੀ ਇਸ ਨੇ ਚਮਨਾ ਰਿਖੀ ਦੀ ਇਸਤ੍ਰੀ ਸੁਕੰਨਿਆ ਨੂੰ—ਜੋ ਰਾਜ-ਪੁਤਰੀ ਸੀ—ਆਪਣੇ ਵੱਸ ਕਰਨ ਦਾ ਬੜਾ ਜਤਨ ਕੀਤਾ। ਚਮਨਾ ਰਿਖੀ ਇਸ ਸਮੇਂ ਸਮਾਧੀ ਵਿਚ ਸਨ। ਰਾਜ-ਪੁਤਰੀ ਆਪਣੇ ਸਤ ਤੇ ਕਾਇਮ ਰਹੀ ਤੇ ਕੁਬੇਰ ਨੂੰ ਆਪਣੀ ਕਰਨੀ ਤੇ ਸਖ਼ਤ ਸ਼ਰਮਿੰਦਾ ਹੋਣਾ ਪਿਆ।

ਕੁਮੇਰ ਧਨ ਦਾ ਦੇਵਤਾ ਹੋਣ ਕਰਕੇ ਨੌਂ ਨਿਧੀਆਂ ਦਾ ਮਾਲਕ ਸਮਝਿਆ ਜਾਂਦਾ ਹੈ। ਨੌਂ ਨਿਧੀਆਂ ਇਹ ਮੰਨੀਆਂ ਗਈਆਂ ਹਨ—੧. ਪਦਮ, ੨. ਮਹਾਂ ਪਦਮ, ੩. ਮਕਰ, ੪. ਕਛਪ, ੫. ਮਕੰਦ, ੬. ਕੁੰਦ, ੭. ਨੀਲ, ੮. ਸੰਖ, ੯. ਖਰਬ।

**ਅਨਿਕ ਧਰਮ ਅਨਿਕ ਕੁਮੇਰ ॥**
**ਅਨਿਕ ਬਰਨ ਅਨਿਕ ਕਨਿਕ ਸੁਮੇਰ ॥** *(ਸਾਰੰਗ ਮ: ੫, ਪੰਨਾ ੧੨੩੬)*

## ਨਰਸਿੰਘ ਅਵਤਾਰ, ਹਿਰਣਿਯਕਸਬ, ਹਰਣਾਖਸ, ਪ੍ਰਹਿਲਾਦ, ਸੰਡਾ, ਅਮਰਕਾ

ਹਿਰਣਿਕਸ਼ਪ ਮੁਲਤਾਨ ਦੇ ਇਲਾਕੇ ਦਾ ਰਾਜਾ ਦਸਿਆ ਜਾਂਦਾ ਹੈ। ਇਹ ਕਲਪ ਰਿਖੀ ਦਾ ਦੱਤੀ ਦੀ ਕੁਖੋਂ ਪੁੱਤਰ ਸੀ ਤੇ ਹਰਨਕਸਬ ਦਾ ਭਰਾ ਸੀ। ਇਸ ਨੇ ਮੰਦਰਾਚਲ ਪਹਾੜ 'ਤੇ ਬੜਾ ਕਰੜਾ ਤਪ ਕੀਤਾ। ਕਈ ਗ੍ਰੰਥਾਂ ਨੇ ਹਰਨਾਖਸ਼ ਦੀ ਥਾਂ ਹਰਨਕਸਬ ਨੂੰ ਪ੍ਰਹਿਲਾਦ ਦਾ ਪਿਤਾ ਦਸਿਆ ਹੈ।

ਇਹ ਦੈਂਤਾਂ ਦਾ ਰਾਜਾ ਸੀ। ਇਸ ਬਾਬਤ ਪ੍ਰਸਿੱਧ ਹੈ ਕਿ ਇਸ ਨੇ ਸਭ ਦੇਵਤਿਆਂ ਨੂੰ ਜਿੱਤ ਲਿਆ ਤੇ ਇਹ ਐਲਾਨ ਕੀਤਾ ਕਿ ਲੋਕੀ ਈਸ਼ਵਰ ਦੀ ਥਾਂ ਮੇਰਾ ਨਾਮ ਜਪਣ ਤੇ 'ਜਲੇ ਹਰਨਾਖਸ਼ ਥਲੇ ਹਰਨਾਖਸ਼' ਕਹਿਣ।

ਇਸ ਦੇ ਘਰ ਕਾਯਾਧੂ ਇਸਤ੍ਰੀ ਤੋਂ ਚੌਥਾ ਪ੍ਰਹਿਲਾਦ ਪੁੱਤਰ ਪੈਦਾ ਹੋਇਆ। ਬਚਪਨ ਤੋਂ ਹੀ ਇਹ ਈਸ਼ਵਰ-ਭਗਤ ਸੀ। ਜਦ ਇਹ ਪੜ੍ਹਨ ਦੀ ਅਵਸਥਾ ਦਾ ਹੋਇਆ ਤਦ ਹਰਨਾਖਸ਼ ਨੇ ਇਸ ਨੂੰ ਵਿੱਦਿਆ ਪ੍ਰਾਪਤ ਕਰਨ ਲਈ ਸੰਡੇ ਤੇ ਅਮਰਕੇ ਦੇ ਹਵਾਲੇ ਕੀਤਾ। ਸੰਡੇ ਤੇ ਅਮਰਕੇ ਸ਼ੁਕਰ ਦੇ ਪੁੱਤਰ ਤੇ ਬ੍ਰਹਮਾ ਦੇ ਪੜੋਤਰੇ ਸਨ। ਇਨ੍ਹਾਂ ਨੂੰ ਖ਼ਾਸ ਤੌਰ ਤੇ ਹਦਾਇਤ ਕੀਤੀ ਗਈ ਕਿ ਪ੍ਰਹਿਲਾਦ ਨੂੰ ਰੱਬ ਦੀ ਭਗਤੀ ਤੋਂ ਹਟਾ, ਹਰਨਾਖਸ਼ ਦੀ ਅਰਾਧਨਾ ਵਲ ਪ੍ਰੇਰਿਆ ਜਾਵੇ।

ਜਦ ਪ੍ਰਹਿਲਾਦ ਸੰਡੇ ਤੇ ਅਮਰਕੇ ਪਾਸ ਪੜ੍ਹਨ ਲਈ ਪੁੱਜਾ ਤਦ ਇਨ੍ਹਾਂ ਨੇ ਹਰ ਤਰੀਕੇ ਨਾਲ ਪ੍ਰਹਿਲਾਦ ਨੂੰ ਸ਼ੁਰੂ ਤੋਂ ਹੀ ਈਸ਼ਵਰ ਦੀ ਭਗਤੀ ਤੋਂ ਹਟਾ ਹਰਨਾਖਸ਼ ਦਾ ਨਾਮ ਜਪਣ ਲਈ ਪ੍ਰੇਰਿਆ। ਪ੍ਰਹਿਲਾਦ ਇਨ੍ਹਾਂ ਦੇ ਆਖੇ ਨਾ ਲੱਗਾ, ਉਲਟਾ ਉਸ ਨੇ ਬਾਕੀ ਦੇ ਆਪਣੇ ਸਾਥੀ ਮੁੰਡਿਆਂ ਨੂੰ ਭੀ ਹਰਨਾਖਸ਼ ਦੀ ਭਗਤੀ ਤੋਂ ਹਟਾ ਈਸ਼ਵਰ ਦੀ ਭਗਤੀ ਵੱਲ ਲਾਣਾ ਸ਼ੁਰੂ ਕਰ ਦਿਤਾ।

ਜਦ ਸੰਡੇ ਤੇ ਅਮਰਕੇ ਆਪਣੇ ਜਤਨਾਂ ਵਿਚ ਨਾ-ਕਾਮਯਾਬ ਹੋ ਗਏ ਤਦ ਉਨ੍ਹਾਂ ਨੇ ਹਰਨਾਖਸ਼ ਪਾਸ ਸ਼ਿਕਾਇਤ ਕੀਤੀ ਤੇ ਆਖਿਆ ਕਿ ਇਹ ਤੇਰਾ ਨਾਮ ਨਹੀਂ ਜਪਦਾ, ਸਗੋਂ ਇਸ ਨੇ ਸਾਡੇ ਬਾਕੀ ਚਾਟੜੇ ਭੀ ਵਿਗਾੜ ਦਿਤੇ ਹਨ। ਬਸ ਫਿਰ ਕੀ ਸੀ, ਹਰਨਾਖਸ਼ ਨੇ ਆਪਣੇ ਮਾਸੂਮ ਬੱਚੇ ਨੂੰ ਤਰ੍ਹਾਂ ਤਰ੍ਹਾਂ ਦੇ ਦੁਖ ਤੇ ਕਲੇਸ਼ ਦੇਣੇ ਸ਼ੁਰੂ ਕਰ ਦਿਤੇ। ਇਸ ਨੂੰ ਪਹਾੜ ਤੋਂ ਡੇਗਿਆ, ਕੋਠੇ ਵਿਚ ਬੰਦ ਕੀਤਾ ਤੇ ਭੁੱਖਾ ਰਖਿਆ।

ਇਕ ਵਾਰੀ ਇਸ ਨੂੰ ਲੱਕੜੀਆਂ ਦੀ ਚਿਖਾ ਵਿਚ ਬਿਠਾ ਕੇ ਲੱਕੜਾਂ ਨੂੰ ਅੱਗ ਲਾ ਦਿਤੀ ਗਈ, ਪਰ ਪ੍ਰਹਿਲਾਦ ਨੂੰ ਕਰਤਾਰ ਨੇ ਰੱਖ ਲਿਆ। ਪ੍ਰਹਿਲਾਦ ਦੀ ਮਾਤਾ ਨੇ ਭੀ ਪ੍ਰਹਿਲਾਦ ਨੂੰ ਬਥੇਰਾ ਸਮਝਾਇਆ ਕਿ ਈਸ਼ਵਰ ਭਗਤੀ ਨੂੰ ਛੱਡ ਹਰਨਾਖਸ਼ ਦਾ ਨਾਮ ਜਪੇ, ਪਰ ਇਸ ਸਿਦਕ ਦੇ ਪੂਰੇ ਨੇ ਕਿਸੇ ਦੀ ਇਕ ਨਾ ਮੰਨੀ ਤੇ ਆਪਣੇ ਸਿਰੜ 'ਤੇ ਪੱਕਾ ਰਿਹਾ।

ਜਦ ਹਰਨਾਖਸ਼ ਨੇ ਵੇਖਿਆ ਕਿ ਇਹ ਕਿਸੇ ਤਰ੍ਹਾਂ ਆਪਣੇ ਹੱਠ ਤੋਂ ਨਹੀਂ ਟਲਦਾ, ਤਦ ਇਸ ਨੇ ਬੜੇ ਭਿਆਨਕ ਤਰੀਕੇ ਨਾਲ ਪ੍ਰਹਿਲਾਦ ਨੂੰ ਮਾਰਨਾ ਚਾਹਿਆ। ਹਰਨਾਖਸ਼ ਨੇ ਤਪਤ ਲੋਹ ਦਾ ਥੰਮ੍ਹ ਖੜਾ ਕੀਤਾ ਤੇ ਪ੍ਰਹਿਲਾਦ ਨੂੰ ਇਸ ਨਾਲ ਜੱਫੀ ਪਾਉਣ ਦਾ ਹੁਕਮ ਦਿਤਾ। ਪਹਿਲਾਂ ਤਾਂ ਪ੍ਰਹਿਲਾਦ ਇਸ ਇਮਤਿਹਾਨ ਤੋਂ ਘਬਰਾਇਆ, ਪਰ ਕਰਤਾਰ ਦੀ ਨੇਤ ਨਾਲ ਇਸ ਨੇ ਇਕ ਕੀੜੀ ਇਸ ਤਪਤ ਥੰਮ੍ਹ 'ਤੇ ਚਲਦੀ ਡਿੱਠੀ, ਇਸ ਤੇ ਇਸ ਨੇ ਮੁੜ ਆਪਣਾ ਨਿਸਚਾ ਦ੍ਰਿੜ੍ਹ ਕੀਤਾ ਤੇ ਹੱਸਦੇ ਹੋਏ ਨੇ ਇਸ ਤਪਤ ਥੰਮ੍ਹ ਨੂੰ ਜੱਫੀ ਪਾ ਲਈ। ਤਪਤ ਥੰਮ੍ਹ ਠੰਢਾ ਹੋ ਗਿਆ। ਹਰਨਾਖਸ਼ ਖੜਗ ਧੂਹ ਕੇ ਇਸ ਦਾ ਸਿਰ ਵੱਢਣ ਨੂੰ ਪਿਆ। ਉਸ ਸਮੇਂ ਥੰਮ੍ਹ ਪਾੜ ਕੇ ਵਿਸ਼ਨੂੰ ਨੇ ਨਰਸਿੰਘ ਅਵਤਾਰ ਧਾਰ, ਆਪਣੇ ਨਹੁੰਆਂ ਨਾਲ ਹਰਨਾਖਸ਼ ਨੂੰ ਪਾੜ ਸੁਟਿਆ ਤੇ ਇਉਂ ਆਪਣੇ ਭਗਤ ਪ੍ਰਹਿਲਾਦ ਦੀ ਪੈਜ ਰੱਖੀ। ਨਰਸਿੰਘ ਜੀ ਵਿਸ਼ਨੂੰ ਦਾ ਚੌਥਾ ਅਵਤਾਰ ਮੰਨੇ ਜਾਂਦੇ ਹਨ। ਇਹਨਾਂ ਦਾ ਨਿਚਲਾ ਧੜ ਆਦਮੀ ਦਾ ਤੇ ਉੱਪਰਲਾ ਸ਼ੇਰ ਦਾ ਸੀ।

ਦਸਿਆ ਜਾਂਦਾ ਹੈ ਕਿ ਹਰਨਾਖਸ਼ ਨੇ ਤਪ ਕਰ ਕੇ ਬ੍ਰਹਮਾ ਪਾਸੋਂ ਵਰ ਲਿਆ ਹੋਇਆ ਸੀ ਕਿ ਮੈਂ ਕਿਸੇ ਸ਼ਸਤਰ ਨਾਲ ਵੀ ਨਾ ਮਰਾਂ, ਦਿਨ ਤੇ ਰਾਤ ਵਿਚ ਨਾ ਮਰਾਂ, ਕਿਸੇ ਮਹੀਨੇ ਵਿਚ ਨਾ ਮਰਾਂ, ਅੰਦਰ ਬਾਹਰ ਨਾ ਮਰਾਂ, ਕਿਸੇ ਮਨੁੱਖ ਪਾਸੋਂ ਜਾਂ ਦੇਵਤਾ ਪਾਸੋਂ ਨਾ ਮਰਾਂ ਆਦਿਕ।

ਇਸੇ ਕਰਕੇ ਨਰਸਿੰਘ ਨੇ ਇਸ ਨੂੰ ਨਹੁੰਆਂ ਨਾਲ ਜਦ ਦਿਨ ਅੰਦਰ ਤੇ ਬਾਹਰ ਸੀ, ਦਰਵਾਜ਼ੇ ਦੀ ਦਲ੍ਹੀਜ ਉਪਰ ਮਾਰਿਆ ਤੇ ਇਸ ਦੀਆਂ ਆਂਦਰਾਂ ਦੀ ਮਾਲਾ ਪਾ ਕੇ ਸਿੰਘਾਸਨ 'ਤੇ ਜਾ ਬੈਠੇ।

ਨਰਸਿੰਘ ਦਾ ਇਹ ਭਿਆਨਕ ਰੂਪ ਦੇਖ ਕੇ ਦੇਵਤੇ ਬੜੇ ਘਬਰਾਏ ਅਤੇ ਉਹਨਾਂ ਨੇ ਲਛਮੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਉਹ ਵਿਸ਼ਨੂੰ ਨੂੰ ਇਹ ਭਿਆਨਕ ਰੂਪ ਤਿਆਗਣ ਲਈ ਪ੍ਰੇਰੇ, ਪਰ ਉਸ ਦਾ ਭੀ ਹੌਸਲਾ ਨਾ ਪਿਆ। ਅੰਤ ਨੂੰ ਭਗਤ ਪ੍ਰਹਿਲਾਦ ਨੇ ਆ ਕੇ ਚਰਨ ਫੜ ਲਏ। ਇਸ ਤੇ ਉਹਨਾਂ ਨੇ ਇਹ ਭਿਆਨਕ ਰੂਪ ਵਟਾ ਲਿਆ ਤੇ ਆਪਣੇ ਭਗਤ ਨੂੰ ਮਾਣ ਬਖ਼ਸ਼ ਕੇ ਸਭਨਾਂ ਵਿਚ ਉੱਚਾ ਕੀਤਾ। ਫਿਰ ਪ੍ਰਹਿਲਾਦ ਦੇ ਪ੍ਰਾਰਥਨਾ ਕਰਨ ਤੇ ਇਸ ਦੇ ਪਿਤਾ ਹਰਨਾਖਸ਼ ਨੂੰ ਭੀ ਮੁਕਤੀ ਬਖ਼ਸ਼ੀ।

ਤੀਜੀ ਪਾਤਸ਼ਾਹੀ ਨੇ ਪ੍ਰਹਿਲਾਦ ਦੀ ਸਾਰੀ ਸਾਖੀ ਦਾ ਵਿਸਥਾਰ ਨਾਲ ਜ਼ਿਕਰ

ਭੈਰਉ ਰਾਗ ਮ: ੩ ਘਰ ੨ ਵਿਚ ਕੀਤਾ ਹੈ। ਅਸੀਂ ਕੁਝ ਕੁ ਤੁਕਾਂ ਉਸ ਸ਼ਬਦ ਵਿਚੋਂ ਦੇਂਦੇ ਹਾਂ:

ਪਿਤਾ ਪ੍ਰਹਲਾਦੁ ਪੜਣ ਪਠਾਇਆ॥
ਲੈ ਪਾਟੀ ਪਾਧੇ ਕੈ ਆਇਆ॥.....
ਸੰਡੇ ਮਰਕੇ ਕੀਈ ਪੂਕਾਰ॥.....
ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ॥.....
ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ॥.....
ਥੰਮ੍ ਉਪਾੜਿ ਹਰਿ ਆਪੁ ਦਿਖਾਇਆ॥.....
ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ॥
ਮਾਤਾ ਨਰਸਿੰਘ ਕਾ ਰੂਪੁ ਨਿਵਾਰੁ॥
ਲਖਿਮੀ ਭਉ ਕਰੈ ਨਾ ਸਾਕੈ ਜਾਇ॥
ਪ੍ਰਹਲਾਦੁ ਜਨੁ ਚਰਣੀ ਲਾਗਾ ਆਇ॥ (ਪੰਨਾ ੧੧੫੪)

## ਬਲ ਰਾਜਾ ਤੇ ਬਾਵਨ (ਵਾਮਨ) ਅਵਤਾਰ

ਬਲ ਰਾਜਾ ਭਗਤ ਪ੍ਰਹਿਲਾਦ ਦੀ ਸੰਤਾਨ ਵਿਚੋਂ ਸੀ। ਕਈਆਂ ਦਾ ਖ਼ਿਆਲ ਹੈ ਕਿ ਭਗਤ ਪ੍ਰਹਿਲਾਦ ਦਾ ਪੋਤਰਾ ਸੀ। ਇਸ ਨੇ ਤਪ ਕਰ ਕੇ ਸਾਰੇ ਦੇਵਤਿਆਂ ਨੂੰ ਵੱਸ ਕਰ ਲਿਆ। ਫਿਰ ਇਸ ਨੇ ੧੦੧ ਯੱਗ ਕਰਨ ਦਾ ਪ੍ਰਣ ਕੀਤਾ, ਤਾਕਿ ਇੰਦਰ ਪਦਵੀ ਨੂੰ ਹਾਸਲ ਕਰ ਕੇ ਦੇਵਤਿਆਂ ਦੇ ਰਾਜਾ, ਇੰਦਰ ਨੂੰ ਹੇਠੀ ਦਿਖਾਵੇ। ਇਸ ਮਨੋਰਥ ਦੀ ਸਿੱਧੀ ਲਈ ਇਸ ਨੇ ੧੦੧ ਯੱਗ ਕਰਨੇ ਸ਼ੁਰੂ ਕਰ ਦਿਤੇ। ਇੰਦਰ ਦਾ ਸਿੰਘਾਸਨ ਹਿੱਲਣ ਲੱਗਾ ਤੇ ਜਦ ਅਖ਼ੀਰਲਾ ਯੱਗ ਬਾਕੀ ਰਹਿ ਗਿਆ, ਤਦ ਇੰਦਰ ਵਿਸ਼ਨੂੰ ਪਾਸ ਜਾ ਕੇ ਰੋ ਪਿਆ ਤੇ ਆਪਣੀ ਪਦਵੀ ਦੀ ਕਾਇਮੀ ਲਈ ਸਹਾਇਤਾ ਮੰਗੀ।

ਵਿਸ਼ਨੂੰ ਨੇ ਇੰਦਰ ਦੀ ਰੱਖਿਆ ਵਾਸਤੇ ਬੌਨੇ ਬ੍ਰਾਹਮਣ ਦਾ ਰੂਪ (ਵਾਮਨ ਰੂਪ) ਧਾਰ ਲਿਆ ਤੇ ਬਲ ਦੇ ਦਵਾਰੇ ਤੇ ਆਇਆ। ਇਹ ਵਿਸ਼ਨੂੰ ਦਾ ਪੰਦਰ੍ਹਵਾਂ ਅਵਤਾਰ ਮੰਨਿਆ ਜਾਂਦਾ ਹੈ। ਇਸ ਨੇ ਆਪਣੀ ਕੁਟੀਆ ਵਾਸਤੇ ਢਾਈ ਕਰਉਂ ਧਰਤੀ ਦਾ ਦਾਨ ਮੰਗਿਆ।

ਬਲ ਦੇ ਗੁਰੂ ਸ਼ੁਕਰ ਨੇ ਇਸ ਭੇਖ ਉਪਰ ਸ਼ੱਕ ਕੀਤਾ ਤੇ ਬਲ ਨੂੰ ਦਾਨ ਦੇਣ ਤੋਂ ਬਥੇਰਾ ਰੋਕਿਆ, ਪਰ ਬਲ ਪ੍ਰਸਿੱਧ ਦਾਨੀ ਮਸ਼ਹੂਰ ਸੀ, ਇਸ ਕਰਕੇ ਉਸ ਨੇ ਆਪਣੇ ਗੁਰੂ ਦੀ ਇਕ ਨਾ ਮੰਨੀ ਤੇ ਦਾਨੀ ਹੋਣ ਦੇ ਅਭਿਮਾਨ ਵਿਚ ਆ ਕੇ ਇਸ ਬ੍ਰਾਹਮਣ (ਵਿਸ਼ਨੂੰ) ਨੂੰ ਆਖਿਆ ਕਿ ਜਿੰਨੀ ਧਰਤੀ ਚਾਹੋ, ਕੁਟੀਆ ਵਾਸਤੇ ਲੈ ਲਵੋ। ਵਿਸ਼ਨੂੰ ਨੇ ਆਖਿਆ ਕਿ ਮੈਂ ਸਿਰਫ਼ ਢਾਈ ਕਰਮ ਧਰਤੀ ਹੀ ਲਵਾਂਗਾ, ਪਰ ਮੈਂ ਇਹ ਧਰਤੀ ਆਪਣੇ ਕਦਮਾਂ ਨਾਲ ਮਾਪ ਲਵਾਂਗਾ। ਜਦ ਰਾਜੇ ਨੂੰ ਬਾਵਨ ਰੂਪ (ਵਿਸ਼ਨੂੰ) ਨੇ ਇਸ ਇਕਰਾਰ 'ਤੇ ਪੱਕਾ ਕਰ ਲਿਆ, ਤਦ ਵਿਸ਼ਨੂੰ ਨੇ ਆਪਣੇ ਇਕ ਕਦਮ ਨਾਲ ਸਾਰਾ ਮਾਤਲੋਕ ਤੇ ਇਕ ਨਾਲ ਅਕਾਸ਼ ਮਿਣ ਲਿਆ। ਬਾਕੀ ਅੱਧੇ ਕਦਮ ਵਾਸਤੇ ਬਲ ਪਾਸੋਂ ਮੰਗ ਕੀਤੀ। ਬਲ ਨੇ ਕਿਹਾ ਕਿ ਮੇਰਾ ਸਰੀਰ ਹਾਜ਼ਰ ਹੈ, ਤੇ ਆਪਣੇ ਆਪ ਨੂੰ ਵਿਸ਼ਨੂੰ ਦੇ ਹਵਾਲੇ ਕਰ ਦਿਤਾ। ਵਿਸ਼ਨੂੰ ਨੇ ਉਸ ਦੀ ਛਾਤੀ 'ਤੇ ਪੈਰ ਰੱਖ ਕੇ ਉਸ ਨੂੰ ਪਾਤਾਲ ਭੇਜ ਦਿਤਾ ਤੇ ਆਖਿਆ ਕਿ ਤੂੰ

ਇਥੋਂ ਦਾ ਰਾਜ ਸੰਭਾਲ।

ਬਲ ਨੇ ਵਿਸ਼ਨੂੰ ਦਾ ਪੈਰ ਫੜ ਲਿਆ ਤੇ ਆਖਿਆ ਹੁਣ ਆਪ ਕਿਥੇ ਜਾਂਦੇ ਹੋ, ਆਪ ਨੂੰ ਭੀ ਨਾਲ ਹੀ ਰੱਖਾਂਗਾ।

ਚੂੰਕਿ ਵਿਸ਼ਨੂੰ ਇਸ ਦੇ ਤਪ ਤੇ ਦਾਨ ਕਰਕੇ ਇਸ ਤੇ ਪ੍ਰਸੰਨ ਸੀ, ਇਸ ਲਈ ਇਸ ਨੇ ਬਲ ਦੇ ਦਰਵਾਜ਼ੇ ਤੇ ਪਹਿਰਾ ਦੇਣਾ ਸਵੀਕਾਰ ਕੀਤਾ ਤੇ ਆਖਿਆ ਕਿ ਅਸੀਂ ਤਿੰਨੇ ਮੁਖੀ ਦੇਵਤੇ (ਬ੍ਰਹਮਾ, ਵਿਸ਼ਨੂੰ ਤੇ ਸ਼ਿਵ) ਚਾਰ ਚਾਰ ਮਹੀਨੇ ਤੇਰੇ ਦਰ ਤੇ ਪਹਿਰੇਦਾਰ ਰਵ੍ਹਾਂਗੇ।

**ਬਲਿ ਰਾਜਾ ਮਾਇਆ ਅਹੰਕਾਰੀ॥**
**ਜਗਨ ਕਰੈ ਬਹੁ ਭਾਰ ਅਫਾਰੀ॥**
**ਬਿਨੁ ਗੁਰ ਪੂਛੇ ਜਾਇ ਪਇਆਰੀ॥** *(ਗਉੜੀ ਮ: ੧, ਪੰਨਾ ੨੨੪)*

**ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ॥**
**ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ॥**
*(ਪ੍ਰਭਾਤੀ ਮ: ੧ ਦਖਣੀ, ਪੰਨਾ ੧੩੪੪)*

## ਪਰੂਰਉ (ਪ੍ਰਾਸਰ), ਬਿਆਸ (ਮੀਨ ਸੁਤ)

ਪਰੂਰਵਾ ਤੇ [1]ਬੁਧ ਜੀ ਇਲਾ ਦੇ ਪੁੱਤਰ ਸਨ। ਇਹ ਪਹਿਲਾ ਚੰਦਰ ਵੰਸ਼ੀ ਰਾਜਾ ਸੀ। ਬਿਆਸ ਜੀ ਪ੍ਰਾਸਰ ਰਿਸ਼ੀ ਦੇ ਪੁੱਤਰ ਸਨ। ਇਹਨਾਂ ਦੀ ਮਾਤਾ ਦਾ ਨਾਮ ਮਛੋਦਰੀ (ਮਤਸਯੋਦਰੀ) ਜਾਂ ਯੋਜਨ ਗੰਧਾਰੀ ਸੀ। ਮਛੋਦਰੀ ਦੀ ਉਤਪਤੀ ਇਉਂ ਦੱਸੀ ਜਾਂਦੀ ਹੈ—ਇਕ ਸਮੇਂ ਇਕ ਰਿਸ਼ੀ ਦਾ ਵੀਰਜ ਗਿਰਿਆ, ਉਸ ਨੇ ਪੱਤੇ ਵਿਚ ਲਪੇਟ ਕੇ ਦਰਿਆ ਵਿਚ ਸੁਟ ਦਿਤਾ। ਇਹ ਪੱਤਾ ਮੱਛੀ ਨੇ ਨਿਗਲ ਲਿਆ ਤੇ ਮੱਛੀ ਗਰਭਵਤੀ ਹੋ ਗਈ। ਇਹ ਮੱਛੀ ਇਕ ਝਿਊਰ ਦੇ ਹੱਥ ਆਈ, ਇਸ ਦੇ ਪੇਟ ਵਿਚੋਂ ਚੀਰਨ ਤੇ ਲੜਕੀ ਨਿਕਲੀ, ਲੜਕੀ ਨੂੰ ਝਿਊਰ ਨੇ ਆਪਣੇ ਘਰ ਰੱਖ ਲਿਆ ਤੇ ਮਛੋਦਰੀ ਨਾਮ ਰਖਿਆ।

ਬਿਆਸ ਜੀ ਦੀ ਪੈਦਾਇਸ਼ ਬਾਬਤ ਇਉਂ ਦਸਿਆ ਜਾਂਦਾ ਹੈ ਕਿ ਇਕ ਦਿਨ ਇਹ ਲੜਕੀ ਪ੍ਰਾਸਰ ਰਿਸ਼ੀ ਜੀ ਨੂੰ ਦਰਿਆ ਤੋਂ ਪਾਰ ਕਰ ਰਹੀ ਸੀ ਕਿ ਰਿਸ਼ੀ ਨੇ ਇਸ ਨਾਲ ਭੋਗ ਕੀਤਾ ਤੇ ਇਸ ਨੂੰ ਵਰ ਦਿਤਾ ਕਿ ਜਾਹ ਤੂੰ ਹੁਣ ਯੋਜਨ ਗੰਧਾਰੀ ਹੋ ਜਾ, ਅਰਥਾਤ ਤੇਰੇ ਸਰੀਰ ਵਿਚੋਂ ਚਾਰ ਚਾਰ ਕੋਸ ਤੋਂ ਸੁਗੰਧੀ ਆਵੇਗੀ। ਉਸ ਦਿਨ ਤੋਂ ਇਸ ਦਾ ਨਾਮ ਯੋਜਨ ਗੰਧਾਰੀ ਪ੍ਰਸਿੱਧ ਹੋ ਗਿਆ। ਝਿਊਰ ਨੇ ਇਸ ਨੂੰ ਘਰੋਂ ਕੱਢ ਦਿਤਾ। ਪ੍ਰਾਸਰ ਰਿਸ਼ੀ ਦੇ ਮਛੋਦਰੀ ਨਾਲ ਸੰਬੰਧ ਹੋ ਜਾਣ ਕਰਕੇ ਬਿਆਸ ਜੀ ਨੇ ਇਸ ਦੇ ਘਰ ਜਨਮ ਲਿਆ, ਇਸੇ ਕਰਕੇ ਬਿਆਸ ਜੀ ਨੂੰ 'ਮੀਨ ਸੁਤ' ਭੀ ਆਖਿਆ ਜਾਂਦਾ ਹੈ, ਕਿਉਂਕਿ ਇਹਨਾਂ ਦੀ ਮਾਤਾ ਦਾ ਜਨਮ ਮੱਛੀ ਦੇ ਪੇਟ ਵਿਚੋਂ ਹੋਇਆ ਸੀ। ਬਿਆਸ ਜੀ ਵਿਸ਼ਨੂੰ ਦੇ ਇੱਕੀਵੇਂ ਅਵਤਾਰ ਮੰਨੇ ਜਾਂਦੇ ਹਨ।

ਬਿਆਸ ਜੀ ਬਚਪਨ ਤੋਂ ਹੀ ਜੰਗਲ ਵਿਚ ਤਪ ਕਰਨ ਚਲੇ ਗਏ ਤੇ ਆਪਣੇ ਤਪ ਤੇ ਵਿਦਵਤਾ ਕਰਕੇ ਬੜੇ ਪ੍ਰਸਿੱਧ ਹੋ ਗਏ। ਬਿਆਸ ਜੀ ਦੇ ਜਨਮ ਦੇ ਕੁਝ ਸਮੇਂ ਮਗਰੋਂ ਪਾਂਡਵਾਂ ਦੇ ਵਡੇ ਰਾਜਾ ਸ਼ਾਨਤਨੂ ਦਾ ਮੇਲ ਜੰਗਲ ਵਿਚ ਯੋਜਨ ਗੰਧਾਰੀ ਨਾਲ ਹੋਇਆ।

---

੧. ਇਹ ਬੁਧ ਜੀ ਉਹ ਬੁਧ ਨਹੀਂ ਹਨ, ਜਿਨ੍ਹਾਂ ਨੇ ਬੁਧ ਮਤ ਚਲਾਇਆ, ਇਹ ਇਕ ਰਿਸ਼ੀ ਸਨ।

ਰਾਜਾ ਇਸ ਨੂੰ ਘਰ ਲੈ ਆਇਆ। ਪਾਂਡਵ ਆਦਿ ਇਸ ਦੀ ਔਲਾਦ ਵਿਚੋਂ ਹੋਏ ਹਨ।

ਬਿਆਸ ਜੀ ਦਾ ਰਾਜਾ ਜਨਮੇਜਾ ਨੂੰ ਉਪਦੇਸ਼ ਦੇਣ ਦਾ ਜ਼ਿਕਰ ਜਨਮੇਜਾ ਦੇ ਸੰਬੰਧ ਵਿਚ ਦਿਤਾ ਗਿਆ ਹੈ।

ਵੇਦ ਮੰਤਰ ਜੋ ਅੱਡੋ-ਅੱਡ ਰਿਸ਼ੀਆਂ ਨੇ ਰਚੇ ਸਨ, ਉਨ੍ਹਾਂ ਨੂੰ ਸੁਕਦੇਵ ਜੀ ਦੀ ਸਹਾਇਤਾ ਨਾਲ ਇਹਨਾਂ ਨੇ ਹੀ ਤਰਤੀਬ ਵਿਚ ਆਂਦਾ ਹੈ। ਸਨਾਤਨੀ ਹਿੰਦੂਆਂ ਦਾ ਖ਼ਿਆਲ ਹੈ ਕਿ ੧੮ ਪੁਰਾਣ ਭੀ ਬਿਆਸ ਜੀ ਦੇ ਹੀ ਕ੍ਰਿਤ ਹਨ, ਪਰ ਖੋਜੀ ਵਿਦਵਾਨਾਂ ਦੀ ਇਹ ਰਾਇ ਨਹੀਂ। ਮਹਾਂਭਾਰਤ ਦੇ ਕਰਤਾ ਭੀ ਆਪ ਹੀ ਦੱਸੇ ਜਾਂਦੇ ਹਨ। ਇਸੇ ਬਿਆਸ ਨੇ ਨਯੋਗ ਵਿਧੀ ਨਾਲ ਧ੍ਰਿਤਰਾਸ਼ਟਰ, ਪਾਂਡੂ ਅਤੇ ਵਿਦੁਰ ਪੈਦਾ ਕੀਤੇ ਸਨ।

ਉੱਤਰ ਮੀਮਾਂਸਾ ਅਰਥਾਤ ਵੇਦਾਂਤ ਸ਼ਾਸਤਰ ਭੀ ਇਹਨਾਂ ਦਾ ਹੀ ਰਚਿਤ ਹੈ। ਹਿੰਦੂ ਧਰਮ ਵਿਚ ਮਨੂੰ ਜੀ ਤੇ ਬਿਆਸ ਜੀ ਦਾ ਨਾਮ ਸਮੂੰਹ ਵਿਦਵਾਨਾਂ ਵਿਚੋਂ ਉੱਚਾ ਗਿਣਿਆ ਜਾਂਦਾ ਹੈ।

ਮਹਾਤਮਾ ਸੁਕਦੇਵ ਜੀ ਆਪ ਦੇ ਪੁੱਤਰ ਸਨ। ਬਿਆਸ ਜੀ ਦੇ ਪਿਤਾ ਪ੍ਰਾਸਰ (ਪਰੂਰਓ) ਰਿਸ਼ੀ ਦੇ ਨਾਮ ਤੇ ਪ੍ਰਾਸਰ ਸਿਮ੍ਰਿਤੀ ਮੌਜੂਦ ਹੈ ਅਤੇ ਇਹ ਪ੍ਰਸਿੱਧ ਰਿਸ਼ੀ ਮੰਨੇ ਗਏ ਹਨ।

ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਮਹਾਂਭਾਰਤ ਕਿਸੇ ਇਕ ਜ਼ਮਾਨੇ ਦੀ ਲਿਖੀ ਹੋਈ ਪੁਸਤਕ ਨਹੀਂ, ਉਹ ਇਹ ਦਸਦੇ ਹਨ ਕਿ ਇਸ ਪੁਸਤਕ ਦੇ ਬਹੁਤੇ ਹਿੱਸੇ ਦੇ ਅਸਲੀ ਕਰਤਾ ਬਿਆਸ ਜੀ ਹਨ।

**ਦੂਰਬਾ ਪਰੂਰਉ ਅੰਗਰੈ, ਗੁਰ ਨਾਨਕ ਜਸੁ ਗਾਇਓ॥**

*(ਸ੍ਵ: ਮ: ੧, ਪੰਨਾ ੧੩੯੦)*

**ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ॥**

*(ਸ੍ਵ: ਮ: ੧, ਪੰਨਾ ੧੩੯੦)*

## ਜਨਕ ਜੀ, ਸੁਕ (ਸੁਕਦੇਵ ਜੀ, ਸੁਖਦੇਉ)

ਜਨਕ ਜੀ ਬਿਹਾਰ ਦੇ ਉੱਤਰੀ ਇਲਾਕੇ ਦੇ ਰਾਜਾ ਸਨ। ਇਹ ਪ੍ਰਸਿੱਧ ਰਾਜ-ਯੋਗੀ ਹੋਏ ਹਨ, ਇਹ ਬਦੇਹ ਮੁਕਤ ਹੋਏ ਮੰਨੇ ਜਾਂਦੇ ਹਨ। ਜਨਕ ਜੀ, ਰਾਮ ਜੀ ਦੀ ਧਰਮ-ਪਤਨੀ ਸੀਤਾ ਜੀ ਦੇ ਪਿਤਾ ਸਨ। ਆਪ ਨੇ ਸਵੰਬਰ ਦੁਆਰਾ ਆਪਣੀ ਪੁੱਤਰੀ ਦੀ ਸ਼ਾਦੀ ਕੀਤੀ। ਰਾਮ ਜੀ ਨੇ ਸੀਤਾ ਜੀ ਨੂੰ ਸਵੰਬਰ ਦੀ ਸ਼ਰਤ ਅਨੁਸਾਰ ਅਰਥਾਤ ਸ਼ਿਵਾਂ ਦਾ ਧਨੁਖ ਤੋੜ ਕੇ ਵਰਿਆ ਸੀ। ਇਹਨਾਂ ਦੇ ਸੰਬੰਧ ਵਿਚ ਕਈ ਸਾਖੀਆਂ ਪ੍ਰਸਿੱਧ ਹਨ, ਪਰ ਇਥੇ ਉਸੇ ਦਾ ਜ਼ਿਕਰ ਕੀਤਾ ਜਾਵੇਗਾ, ਜਿਸ ਸੰਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਵਾਲਾ ਦਿਤਾ ਗਿਆ ਹੈ।

**ਤੂ ਤਾ ਜਨਿਕ ਰਾਜਾ ਅਉਤਾਰੁ,**
**ਸਬਦੁ ਸੰਸਾਰਿ ਸਾਰੁ ਰਹਹਿ ਜਗਤ੍ਰ ਜਲ ਪਦਮ ਬੀਚਾਰ॥**

*(ਸ੍ਵ: ਮ: ੨, ਪੰਨਾ ੧੩੯੧)*

ਸੁਕਦੇਵ, ਸੁਖਦੇਉ ਜਾਂ ਸੁਕ ਜੀ ਪ੍ਰਸਿੱਧ ਵਿਦਵਾਨ ਤੇ ਤਪੱਸਵੀ ਵਿਆਸ ਜੀ ਦੇ ਪੁੱਤਰ ਸਨ। ਸੁਕਦੇਵ ਜੀ ਹਾਲੇ ਬਾਲਕ ਹੀ ਸਨ ਕਿ ਇਹਨਾਂ ਦੇ ਅੰਦਰ ਪ੍ਰੇਮਾ-ਭਗਤੀ

ਬੇਅੰਤ ਸੀ ਤੇ ਇਹਨਾਂ ਦਾ ਹਿਰਦਾ ਭੀ ਬੜਾ ਹੀ ਪਵਿਤ੍ਰ ਸੀ। ਇਸੇ ਸੰਬੰਧ ਵਿਚ ਦੇਵਤਿਆਂ ਦੀਆਂ ਇਸਤ੍ਰੀਆਂ ਦਾ ਇਹਨਾਂ ਪਾਸੋਂ ਨੰਗੇਜ ਨਾ ਢੱਕਣਾ ਤੇ ਇਨ੍ਹਾਂ ਦੇ ਪਿਤਾ ਵਿਆਸ ਜੀ ਪਾਸੋਂ ਪਰਦਾ ਕਰਨ ਵਾਲੀ ਸਾਖੀ ਇਹਨਾਂ ਦੇ ਨੇਕ ਹਿਰਦੇ ਦੀ ਪ੍ਰੋੜ੍ਹਤਾ ਕਰਦੀ ਹੈ। ਇਹ ਪ੍ਰਸਿੱਧ ਵਿਰੱਕਤ ਹੋਏ ਹਨ ਤੇ ਬਾਲ ਅਵਸਥਾ ਵਿਚ ਹੀ ਜੰਗਲ ਵਿਚ ਤਪ ਕਰਨ ਚਲੇ ਗਏ ਸਨ। ਬੜੇ ਬੜੇ ਰਿਸ਼ੀ ਵਿਆਸ ਜੀ ਪਾਸੋਂ ਉਪਦੇਸ਼ ਲੈ ਕੇ ਸ਼ਾਂਤੀ ਨੂੰ ਹਾਸਲ ਕਰਦੇ ਰਹੇ, ਪਰ ਵਿਆਸ ਜੀ ਆਪਣੇ ਪੁੱਤਰ ਸੁਕਦੇਵ ਨੂੰ ਆਪਣੇ ਉਪਦੇਸ਼ ਨਾਲ ਸ਼ਾਂਤੀ ਨਾ ਦੇ ਸਕੇ। ਇਹ ਸੋਚ ਕੇ ਕਿ ਸੁਕਦੇਵ ਨੂੰ ਕਿਸ ਥਾਂ ਤੋਂ ਸ਼ਾਂਤੀ ਤੇ ਗਿਆਨ ਦੀ ਪ੍ਰਾਪਤੀ ਹੋ ਸਕਦੀ ਹੈ, ਵਿਆਸ ਜੀ ਨੇ ਸੁਕਦੇਵ ਜੀ ਨੂੰ ਜਨਕ ਜੀ ਪਾਸੋਂ ਉਪਦੇਸ਼ ਲੈਣ ਲਈ ਪ੍ਰੇਰਨਾ ਕੀਤੀ। ਸੁਕ ਜੀ ਆਪਣੇ ਪਿਤਾ ਦੀ ਆਗਿਆ ਅਨੁਸਾਰ ਜਨਕ ਜੀ ਪਾਸ ਪੁਜੇ। ਜਨਕ ਜੀ ਨੇ ਇਹਨਾਂ ਦੀ ਪ੍ਰੀਖਿਆ ਕਰਨ ਲਈ ਕਿ ਕੀ ਇਹ ਸੱਚ-ਮੁੱਚ ਸੱਚੇ ਗਿਆਨ ਤੇ ਉਪਦੇਸ਼ ਦੇ ਅਭਿਲਾਖੀ ਹਨ ਜਾਂ ਨਹੀਂ, ਇਹਨਾਂ ਨੂੰ ਸੱਤ ਦਿਨ ਸੱਤਾਂ ਡਿਓਢੀਆਂ ਵਿਚ ਖੜਾ ਰਖਿਆ। ਇਹਨਾਂ ਦਿਨਾਂ ਵਿਚ ਜੂਠੇ ਪੱਤਰ ਆਦਿਕ ਇਹਨਾਂ ਦੇ ਉਪਰ ਸੁਟੇ ਜਾਂਦੇ ਰਹੇ। ਜਦ ਪੂਰੀ ਤਰ੍ਹਾਂ ਸ਼ਰਧਾ ਦੀ ਪਰਖ ਹੋ ਚੁਕੀ, ਤਦ ਜਨਕ ਜੀ ਨੇ ਇਸ ਰਿਸ਼ੀ ਦਾ ਪੂਰਨ ਸਤਿਕਾਰ ਕੀਤਾ ਤੇ ਫਿਰ ਉਪਦੇਸ਼ ਦਿਤਾ। ਜਨਕ ਜੀ ਦੇ ਉਪਦੇਸ਼ ਨਾਲ ਸੁਕ ਜੀ ਨੂੰ ਪੂਰਨ ਸ਼ਾਂਤੀ ਪ੍ਰਾਪਤ ਹੋਈ।

ਜਨਕ ਜੀ ਦੇ ਆਪਣੇ ਰਾਜ-ਯੋਗੀ ਹੋਣ ਸੰਬੰਧੀ ਇਹ ਪ੍ਰਸਿੱਧ ਹੈ ਕਿ ਇਕ ਵਾਰੀ ਇਕ ਅਤਿ ਸੁੰਦਰ ਇਸਤ੍ਰੀ ਇਹਨਾਂ ਦਾ ਇਕ ਚਰਨ ਘੁਟ ਰਹੀ ਸੀ ਤੇ ਦੂਜਾ ਅੱਗ ਵਿਚ ਪਿਆ ਸੀ, ਪਰ ਇਹਨਾਂ ਨੂੰ ਦੋਹਾਂ ਹਾਲਤਾਂ ਵਿਚ ਕੋਈ ਹਰਖ ਸੋਗ ਨਹੀਂ ਸੀ।

ਜਨਕ ਜੀ ਨੇ ਆਪਣੀ ਤਸੱਲੀ ਲਈ ਪ੍ਰਸਿੱਧ ਨੌਂ ਮੁਨੀਆਂ—ਕਪ, ਹਰੀ, ਆਂਤਰੀਛ, ਪਰਬੁਧ, ਪਿਪਲਾਏ, ਹੋਤਰ, ਜਸਮ, ਦੁਰਮਲ ਤੇ ਕਰਭਾਜਨ ਪਾਸੋਂ ਉਪਦੇਸ਼ ਲਿਆ ਸੀ।

ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਸੁਕਦੇਵ ਜੀ ਨੇ ਹੀ ਆਪਣੇ ਪਿਤਾ ਵਿਆਸ ਜੀ ਦੀ ਸਹਾਇਤਾ ਨਾਲ ਵੇਦਾਂ ਨੂੰ ਤਰਤੀਬ ਵਿਚ ਲਿਆਂਦਾ ਹੈ। ਸ੍ਰੀ ਮਦ ਭਾਗਵਤ ਪੁਰਾਣ ਦੀ ਕਥਾ ਭੀ ਆਪ ਨੇ ਹੀ ਰਾਜਾ ਪ੍ਰੀਛਤ ਨੂੰ ਸੁਣਾਈ ਤਾਕਿ ਸ੍ਰਿੰਗੀ ਰਿਖੀ ਦੇ ਸਰਾਪ ਦਾ ਅਸਰ ਰਾਜਾ ਦੀ ਆਤਮਾ ਤੇ ਨਾ ਹੋ ਸਕੇ ਤੇ ਰਾਜਾ ਮੋਖਸ਼ ਨੂੰ ਹਾਸਲ ਕਰ ਲਵੇ।

**ਸੁਖ ਦੇਉ ਪਰੀਖ੍ਯ੍ਤੁ ਗੁਣ ਰਵੈ,**
**ਗੋਤਮ ਰਿਖਿ ਜਸੁ ਗਾਇਓ ॥** *(ਸ੍ਵ: ਮ: ੧, ਪੰਨਾ ੧੩੯੦)*

ਸੁਕਦੇਵ ਜੀ ਦੇ ਜਨਮ ਸੰਬੰਧੀ ਹੇਠਲੀ ਸਾਖੀ ਭੀ ਪ੍ਰਸਿੱਧ ਹੈ:

ਮਹਾਂਭਾਰਤ ਵਿਚ ਲਿਖਿਆ ਹੈ ਕਿ ਵਿਆਸ ਹਵਨ ਕਰਨ ਲਈ ਅਰਣੀ ਲੱਕੜ ਘਸਾ ਕੇ ਅੱਗ ਕੱਢਣ ਦਾ ਜਤਨ ਕਰ ਰਿਹਾ ਸੀ। ਇਤਨੇ ਵਿਚ ਘ੍ਰਿਤਾਚੀ ਅਪਸਰਾਂ ਆਈ, ਜਿਸ ਨੂੰ ਵੇਖ ਕੇ ਰਿਖੀ ਦਾ ਵੀਰਜ ਅਰਣੀ ਵਿਚ ਡਿਗ ਪਿਆ। ਘ੍ਰਿਤਾਚੀ, ਰਿਖੀ ਤੋਂ ਡਰਦੀ ਕਿ ਕਿਤੇ ਸਰਾਪ ਨਾ ਦੇ ਦੇਵੇ, ਤੋਤੀ ਦਾ ਰੂਪ ਧਾਰ ਕੇ ਉਥੋਂ ਉੱਡ ਗਈ, ਵਿਆਸ ਦੇ ਵੀਰਯ ਤੋਂ ਸੁਕ ਅਰਣੀ ਵਿਚੋਂ ਹੀ ਪੈਦਾ ਹੋ ਗਿਆ। ਪਿਤਾ ਨੇ ਨਾਉਂ ਸੁਕ ਇਸ ਲਈ ਰਖਿਆ ਕਿ ਘ੍ਰਿਤਾਚੀ ਨੇ ਤੋਤੀ ਦੀ ਸ਼ਕਲ ਬਣਾ ਲਈ ਸੀ।

ਇਹਨਾਂ ਦੇ ਅੰਦਰ ਬ੍ਰਹਮ ਗਿਆਨ ਦੀ ਮੁਕੰਮਲ ਵਿੱਦਿਆ ਦੀ ਇੰਨੀ ਚਾਹ ਸੀ ਕਿ ਇਹ ਹਰ ਸਮੇਂ ਆਪਣੇ ਪਿਤਾ ਜੀ ਪਾਸੋਂ ਉਪਦੇਸ਼ ਸੁਣਨ ਦੀ ਯਾਚਨਾ ਹੀ ਕਰਦੇ

ਰਹਿੰਦੇ। ਭਾਵੇਂ ਵਿਆਸ ਜੀ ਬੜੀ ਹੀ ਉੱਚ ਸ਼੍ਰੇਣੀ ਦੇ ਪੁਰਸ਼ ਸਨ ਤੇ ਮੁਕੰਮਲ ਗਿਆਨ ਦੇਣ ਦੇ ਸਮਰੱਥ ਸਨ, ਪਰ ਵਿਆਸ ਜੀ ਨੇ ਇਹ ਸੋਚ ਕੇ ਕਿ ਪੁੱਤਰ ਦਾ ਪਿਤਾ ਉਪਰ ਮੋਹ ਕਰਕੇ ਉਹ ਵਿਸ਼ਵਾਸ ਨਹੀਂ ਹੋ ਸਕਦਾ, ਜੋ ਜਗਿਆਸੂ ਲਈ ਆਪਣੇ ਗੁਰੂ ਵਾਸਤੇ ਜ਼ਰੂਰੀ ਹੈ, ਇਸ ਲਈ ਸੁਕਦੇਵ ਜੀ ਭਾਵੇਂ ਬ੍ਰਹਮ ਵਿੱਦਿਆ ਵਿਚ ਤਾਂ ਨਿਪੁੰਨ ਹੋ ਚੁਕੇ ਸਨ ਪਰ ਇਹਨਾਂ ਦਾ ਸ਼ੰਕਾ ਨਿਵਾਰਨ ਲਈ ਵਿਆਸ ਜੀ ਨੇ ਇਹਨਾਂ ਨੂੰ ਜਨਕ ਦੇ ਪਾਸ ਪੂਰਨ ਗਿਆਨ ਦੀ ਪ੍ਰਾਪਤੀ ਲਈ ਘੱਲਿਆ।

## ਬਸਿਸਟ (ਵਸ਼ਿਸ਼ਟ) ਤੇ ਅਗਸਤ

ਵਸ਼ਿਸ਼ਟ ਜੀ ਪ੍ਰਸਿੱਧ ਰਿਖੀ ਹੋਏ ਹਨ ਤੇ ਬ੍ਰਹਮਾ ਦੇ ਵੀ ਪੁੱਤਰ ਮੰਨੇ ਜਾਂਦੇ ਹਨ। ਵਸ਼ਿਸ਼ਟ ਜੀ ਦੇ ਜਨਮ ਦੇ ਸੰਬੰਧ ਵਿਚ ਸ੍ਰੀ ਮਤ ਭਾਗਵਤ ਸਕੰਦ ੬ ਅਧਯਾਇ ੮ ਵਿਚ ਦਸਿਆ ਗਿਆ ਹੈ ਕਿ ਮਿੱਤਰ ਨਾਮੀ ਦੇਵਤੇ ਦਾ ਵੀਰਯ ਉਰਵਸ਼ੀ ਨੂੰ ਦੇਖ ਕੇ ਪਾਤ ਹੋ ਗਿਆ ਸੀ। ਵੀਰਯ ਦਾ ਜਿਹੜਾ ਹਿੱਸਾ ਘੜੇ ਵਿਚ ਡਿੱਗਾ ਉਸ ਤੋਂ ਅਗਸਤ ਅਤੇ ਜੋ ਬਾਹਰ ਡਿਗਿਆ ਉਸ ਤੋਂ ਵਸ਼ਿਸ਼ਟ ਪੈਦਾ ਹੋਇਆ।

ਇਹ ਰਾਮ ਜੀ ਦੇ ਗੁਰੂ ਸਨ। ਜੋ ਉਪਦੇਸ਼ ਇਹਨਾਂ ਨੇ ਰਾਮ ਜੀ ਨੂੰ ਦਿਤਾ ਹੈ, ਉਹ ਵਸ਼ਿਸ਼ਟ ਪੁਰਾਣ ਵਿਚ ਦਰਜ ਹੈ। ਇਹ ਪੁਰਾਣ ਵਸ਼ਿਸ਼ਟ ਜੀ ਦਾ ਰਚਿਤ ਹੀ ਮੰਨਿਆ ਜਾਂਦਾ ਹੈ।

ਇਹਨਾਂ ਦੇ ਸਮੇਂ ਵਿਸ਼ਵਾਮਿੱਤਰ ਪ੍ਰਸਿੱਧ ਰਾਜ-ਰਿਖੀ ਹੋਇਆ ਹੈ। ਪਹਿਲਾਂ ਤਾਂ ਵਿਸ਼ਵਾਮਿੱਤਰ ਦੈਂਤਾਂ ਤੋਂ ਛੁਟਕਾਰਾ ਪਾਉਣ ਲਈ—ਜੋ ਇਸ ਦੇ ਯੱਗ ਦੇ ਸੰਪੂਰਨ ਹੋਣ ਵਿਚ ਵਿਘਨ ਪਾਉਂਦੇ ਸਨ—ਰਾਮ ਜੀ ਨੂੰ ਲੈ ਗਿਆ ਤੇ ਰਾਮ ਜੀ ਨੇ ਦੈਂਤਾਂ ਦਾ ਨਾਸ ਕੀਤਾ।

ਇਕ ਵਾਰੀ ਦਾ ਜ਼ਿਕਰ ਹੈ ਕਿ ਵਿਸ਼ਵਾਮਿੱਤਰ ਆਪਣੀ ਸੈਨਾ ਸਣੇ ਵਸ਼ਿਸ਼ਟ ਜੀ ਪਾਸ ਗਿਆ। ਵਸ਼ਿਸ਼ਟ ਜੀ ਨੇ 'ਕਾਮਧੇਨ' ਗਊ ਦੀ ਬਰਕਤ ਨਾਲ ਇਸ ਦੀ ਸੈਨਾ ਸਮੇਤ ਚੰਗੀ ਸੇਵਾ ਕੀਤੀ। ਵਿਸ਼ਵਾਮਿੱਤਰ ਇਸ ਤੇ ਬੜਾ ਹੈਰਾਨ ਹੋਇਆ। ਜਦ ਵਿਸ਼ਵਾਮਿੱਤਰ ਨੇ ਧਕੋ ਜ਼ੋਰੀ ਕਾਮਧੇਨ ਨੂੰ ਕਾਬੂ ਕਰਨ ਦਾ ਜਤਨ ਕੀਤਾ ਤਦ ਕਾਮਧੇਨ ਨੇ ਸੈਨਾ ਦਾ ਰੂਪ ਧਾਰ ਕੇ ਵਿਸ਼ਵਾਮਿੱਤਰ ਦੀ ਸੈਨਾ ਦਾ ਬੜਾ ਨੁਕਸਾਨ ਕੀਤਾ ਤੇ ਵਿਸ਼ਵਾਮਿੱਤਰ ਨੂੰ ਭਾਂਜ ਦਿਤੀ। ਵਿਸ਼ਵਾਮਿੱਤਰ ਨੇ ਪ੍ਰਣ ਕੀਤਾ ਕਿ ਤਪ ਤੇ ਯੱਗਾਂ ਦੇ ਬਲ ਨਾਲ ਰਾਜ ਰਿਖੀ ਦੀ ਥਾਂ ਬ੍ਰਹਮ ਰਿਖੀ ਦੀ ਪਦਵੀ ਹਾਸਲ ਕਰ ਕੇ ਕਾਮਧੇਨ ਨੂੰ ਵੱਸ ਕਰਾਂਗਾ, ਸੋ ਇਸ ਨੇ ਤਪ ਕੀਤਾ। ਇਸ ਦੇ ਤਪ ਤੇ ਬ੍ਰਹਮਾ ਨੇ ਪ੍ਰਸੰਨ ਹੋ ਕੇ ਆਖਿਆ, "ਜੋ ਇੱਛਾ ਹੈ ਸੋ ਮੰਗ।" ਵਿਸ਼ਵਾਮਿੱਤਰ ਨੇ ਬ੍ਰਹਮ ਰਿਖੀ ਬਣਨ ਤੇ ਅਖਵਾਉਣ ਦਾ ਵਰ ਮੰਗਿਆ। ਬ੍ਰਹਮਾ ਨੇ ਵਰ ਦਿਤਾ ਪਰ ਨਾਲ ਹੀ ਇਹ ਭੀ ਆਖਿਆ ਕਿ ਮਾਤ ਲੋਕ ਦੀ ਮਰਯਾਦਾ ਵਸ਼ਿਸ਼ਟ ਜੀ ਦੇ ਵੱਸ ਹੈ, ਸੋ ਉਹਨਾਂ ਪਾਸ ਜਾਓ ਤੇ ਉਹਨਾਂ ਦੀ ਪ੍ਰਸੰਨਤਾ ਹਾਸਲ ਕਰੋ।

ਵਿਸ਼ਵਾਮਿੱਤਰ ਸ਼ਸਤਰ ਧਾਰ ਕਈ ਵਾਰੀ ਵਸ਼ਿਸ਼ਟ ਜੀ ਪਾਸ ਆਇਆ। ਵਸ਼ਿਸ਼ਟ ਜੀ ਨੇ ਇਸ ਨੂੰ ਅਭਿਮਾਨੀ ਵੇਖ ਕੇ ਬ੍ਰਹਮ ਰਿਖੀ ਦੀ ਥਾਂ ਰਾਜ-ਰਿਖੀ ਕਰਕੇ ਹੀ ਬੁਲਾਇਆ। ਵਿਸ਼ਵਾਮਿੱਤਰ ਨੇ ਇਸ ਰੰਜ ਵਿਚ ਆ ਕੇ ਵਸ਼ਿਸ਼ਟ ਜੀ ਦੇ ੧੦੦ ਪੁੱਤਰ ਮਾਰ ਦਿਤੇ, ਜੋ ਤਪ ਕਰ ਰਹੇ ਸਨ।

ਇਕ ਦਿਨ ਵਿਸ਼ਵਾਮਿੱਤਰ ਸ਼ਸਤਰ ਧਾਰ ਵਸ਼ਿਸ਼ਟ ਜੀ ਦੇ ਦਰ ਤੇ ਹਾਜ਼ਰ ਸੀ। ਉਸ ਸਮੇਂ ਵਸ਼ਿਸ਼ਟ ਜੀ ਦੀ ਇਸਤ੍ਰੀ ਨੇ ਰਿਸ਼ੀ ਜੀ ਪਾਸੋਂ ਪੁਛਿਆ ਕਿ ਐਸ ਸਮੇਂ ਕਿਹੜਾ ਰਿਖੀ ਹੈ ਜਿਸਦਾ ਚੰਦਰਮਾ ਵਤ ਪਰਤਾਪ ਹੈ ? ਰਿਸ਼ੀ ਜੀ ਨੇ ਉੱਤਰ ਦਿਤਾ, "ਵਿਸ਼ਵਾਮਿੱਤਰ। ਵਿਸ਼ਵਾਮਿੱਤਰ ਇਹ ਸੁਣ ਆਪਣੀ ਕਰਤੂਤ ਤੇ ਰਿਸ਼ੀ ਦੀ ਨਿਰਵੈਰਤਾ ਉਤੇ ਸਖ਼ਤ ਹੈਰਾਨ ਹੋਇਆ। ਸ਼ਸਤਰ ਤਿਆਗ ਦਿਤੇ ਤੇ ਬੜੀ ਨਿਮਰਤਾ ਨਾਲ ਵਸ਼ਿਸ਼ਟ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋਇਆ। ਵਸ਼ਿਸ਼ਟ ਜੀ ਨੇ ਇਸ ਦੀ ਨਿਮਰਤਾ ਤੇ ਪ੍ਰਸੰਨ ਹੋ ਆਖਿਆ—'ਆਓ ਬ੍ਰਹਮ ਰਿਖੀ ਜੀ।' ਵਿਸ਼ਵਾਮਿੱਤਰ ਨੇ ਆਪਣੀ ਮੁਰਾਦ ਪੂਰੀ ਹੁੰਦੀ ਵੇਖ ਵਸ਼ਿਸ਼ਟ ਜੀ ਪਾਸੋਂ ਖਿਮਾਂ ਮੰਗੀ ਤੇ ਇਸ ਤੋਂ ਮਗਰੋਂ ਵਿਸ਼ਵਾਮਿੱਤਰ ਬ੍ਰਹਮ ਰਿਖੀ ਦੇ ਨਾਮ ਨਾਲ ਪ੍ਰਸਿੱਧ ਹੋ ਗਿਆ।

ਵਸ਼ਿਸ਼ਟ ਜੀ ਦਾ ਸੂਤਰ 'ਵਸ਼ਿਸ਼ਟ' ਸੂਤਰ ਦੇ ਨਾਮ ਕਰਕੇ ਪ੍ਰਸਿੱਧ ਪੁਸਤਕ ਹੈ।

**ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥**

*(ਵਡਹੰਸ ਕੀ ਵਾਰ ਮ: ੪, ਸ: ਮ: ੩, ਪੰਨਾ ੫੯੧)*

## ਅਗਸਤ

ਇਹ ਇਕ ਮਸ਼ਹੂਰ ਰਿਖੀ ਹੋਏ ਹਨ। ਇਹਨਾਂ ਨੇ ਰਿਗਵੇਦ ਦੇ ਕਈ ਮੰਤਰ ਪ੍ਰਗਟ ਕੀਤੇ ਹਨ। ਇਹਨਾਂ ਬਾਬਤ ਦਸਿਆ ਜਾਂਦਾ ਹੈ ਕਿ ਜਦ 'ਕਾਲਕੇਯ' ਦੈਂਤਾਂ ਨੇ ਦੇਵਤਿਆਂ ਨੂੰ ਜਿੱਤ ਲਿਆ, ਤਦ ਦੇਵਤੇ ਬ੍ਰਹਮਾ ਪਾਸ ਫ਼ਰਿਆਦੀ ਹੋ ਕੇ ਪੁੱਜੇ। ਬ੍ਰਹਮਾ ਨੇ ਇਹਨਾਂ ਨੂੰ ਅਗਸਤ ਮੁਨੀ ਜੀ ਪਾਸ ਘੱਲਿਆ। ਮੁਨੀ ਜੀ ਨੇ ਸਮੁੰਦਰ ਚੁਲੂ ਵਿਚ ਪਾ ਕੇ ਪੀ ਲਿਆ, ਦੈਂਤ ਜੋ ਸਮੁੰਦਰ ਵਿਚ ਛਪੇ ਹੋਏ ਸਨ, ਉਹਨਾਂ ਨੂੰ ਦੇਵਤਿਆਂ ਨੇ ਮਾਰ ਲਿਆ। ਫਿਰ ਬਿਨੈ ਕੀਤੀ ਕਿ ਸਮੁੰਦਰ ਨੂੰ ਭਰ ਦਿਤਾ ਜਾਵੇ, ਆਪ ਨੇ ਉੱਤਰ ਦਿਤਾ, ਜਦ ਭਾਗੀਰਥ ਤਪਾ ਗੰਗਾ ਨੂੰ ਪ੍ਰਿਥਵੀ 'ਤੇ ਲੈ ਆਵੇਗਾ, ਤਦ ਸਮੁੰਦਰ ਭਰ ਜਾਵੇਗਾ।

ਕਈ ਥਾਂ ਇਉਂ ਦਸਿਆ ਹੈ ਕਿ ਰਿਖੀਆਂ ਨੇ ਯੱਗ ਕੀਤਾ ਤੇ ਸਮੁੰਦਰ ਨੂੰ ਭੀ ਸੱਦਿਆ, ਪਰ ਇਹ ਹੰਕਾਰ ਕਰਕੇ ਨਾ ਆਇਆ, ਇਸ ਤੇ ਅਗਸਤ ਨੇ ਸਮੁੰਦਰ ਨੂੰ ਪੀ ਲਿਆ। ਜਦ ਸਮੁੰਦਰ ਦੇ ਜੀਵ ਤੜਫਨ ਲਗੇ, ਤਦ ਪਿਸ਼ਾਬ ਦੇ ਰਾਹੀਂ ਸਮੁੰਦਰ ਫਿਰ ਭਰ ਦਿਤਾ, ਇਸੇ ਕਰਕੇ ਇਸਦਾ ਜਲ ਖਾਰਾ ਦਸਿਆ ਜਾਂਦਾ ਹੈ। ਸਮੁੰਦਰ ਵਿਚੋਂ ੧੪ ਰਤਨ ਕੱਢਣ ਦਾ ਜ਼ਿਕਰ ਕੱਛ ਅਵਤਾਰ ਵਿਚ ਦਿਤਾ ਗਿਆ ਹੈ।

**ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ**
**ਸਿਖਰਿ ਸੁਨਾਗਰ ਨਦੀ ਚੇ ਨਾਥੰ ॥**
**ਕਰਮ ਕਰਿ ਖਾਰੁ ਮਫੀਟਸਿ ਰੀ ॥੪॥**

*(ਧਨਾਸਰੀ ਤ੍ਰਿਲੋਚਨ, ਪੰਨਾ ੬੯੫)*

## ਅਜੈ—ਅਜ

ਰਾਜਾ ਅਜ ਰਾਮਚੰਦਰ ਜੀ ਦਾ ਦਾਦਾ ਤੇ ਦਸਰਥ ਦਾ ਪਿਤਾ ਸੀ। ਇਹ ਬੜਾ ਪਰਤਾਪੀ ਤੇ ਹੰਕਾਰੀ ਸੀ। ਇਕ ਵਾਰੀ ਦਾਨ ਦੇਣ ਲਗਿਆਂ ਆਪਣੇ ਘੋੜਿਆਂ ਦੀ ਲਿੱਦ ਇਸ ਨੇ ਹੰਕਾਰ ਵਿਚ ਆ ਕੇ ਇਕ ਬ੍ਰਾਹਮਣ ਤਪੱਸਵੀ ਨੂੰ ਦਿਤੀ। ਉਸਨੇ ਉਹ ਰੱਖ ਛੱਡੀ,

ਜੋ ਵਧ ਵਧ ਕੇ ਬੜਾ ਭਾਰੀ ਢੇਰ ਬਣ ਗਈ।

ਇਕ ਵਾਰੀ ਇਹ ਜੰਗਲ ਵਿਚ ਸ਼ਿਕਾਰ ਖੇਡਣ ਗਿਆ। ਉਥੇ ਇਸਨੂੰ ਆਪਣੀ ਇਸਤ੍ਰੀ ਇੰਦੁਮਤੀ ਦੇ ਸਤ ਤੇ ਪ੍ਰੇਮ ਦੀ ਪ੍ਰੀਖਿਆ ਕਰਨ ਦਾ ਖ਼ਿਆਲ ਆਇਆ। ਇਸਨੇ ਹਰਨ ਦੇ ਖ਼ੂਨ ਨਾਲ ਆਪਣੇ ਕਪੜੇ ਰੰਗ ਕੇ ਆਪਣੀ ਇਸਤ੍ਰੀ ਪਾਸ ਘੱਲ ਦਿਤੇ; ਸੁਨੇਹਾ ਘੱਲਿਆ ਕਿ ਰਾਜਾ ਸ਼ਿਕਾਰ ਖੇਡਦਾ ਮਾਰਿਆ ਗਿਆ ਹੈ।

ਇਸ ਦੇ ਖ਼ੂਨ ਰੰਗੇ ਕਪੜਿਆਂ ਨੂੰ ਪਛਾਣ ਇਸ ਦੀ ਰਾਣੀ ਸਤੀ ਹੋ ਗਈ। ਜਦ ਘਰ ਵਾਪਸ ਆਇਆ ਤਾਂ ਇਸਤ੍ਰੀ ਦੇ ਵੈਰਾਗ ਵਿਚ ਰਾਜ-ਪਾਟ ਨੂੰ ਛੱਡ ਕੇ ਜੰਗਲ ਵਿਚ ਚਲਾ ਗਿਆ। ਦੱਸਿਆ ਜਾਂਦਾ ਹੈ ਕਿ ਉਥੇ ਉਸੇ ਤਪੱਸਵੀ ਬ੍ਰਾਹਮਣ ਪਾਸ ਪੁੱਜਾ, ਜਿਸ ਨੂੰ ਲਿੱਦ ਆਦਿਕ ਵਸਤੂ ਦਾਨ ਦਿੱਤੀਆਂ ਸਨ। ਰਿਸ਼ੀ ਨੇ ਉਹ ਹੀ ਖਾਣ ਲਈ ਇਸ ਦੇ ਅੱਗੇ ਰਖੀਆਂ। ਇਸ ਦਸ਼ਾ ਵਿਚ ਆਪਣੇ ਆਪ ਨੂੰ ਵੇਖ ਇਹ ਬੜਾ ਰੋਇਆ ਤੇ ਆਪਣੇ ਕੀਤੇ ਤੇ ਪਸਚਾਤਾਪ ਕਰਨ ਲੱਗਾ। ਕਈ ਥਾਂ ਇਹ ਸਾਖੀ ਇਉਂ ਦਿੱਤੀ ਗਈ ਹੈ ਕਿ ਜਦ ਰਾਜਾ ਸ਼ਿਕਾਰ ਖੇਡਦਾ ਰਿਸ਼ੀ ਦੀ ਕੁਟੀਆ ਪਾਸ ਪੁੱਜਾ, ਤਦ ਭੁੱਖ ਤੇ ਪਿਆਸ ਵੱਲੋਂ ਬੜਾ ਆਤੁਰ ਸੀ। ਰਾਜਾ ਨੇ ਰਿਸ਼ੀ ਪਾਸ ਬਿਨੈ ਕੀਤੀ ਕਿ ਕੁਝ ਖਾਣ ਪੀਣ ਨੂੰ ਦਿਓ। ਰਿਸ਼ੀ ਨੇ ਉੱਤਰ ਦਿਤਾ ਕਿ ਮੇਰੇ ਪਾਸ ਐਸ ਵੇਲੇ ਆਪ ਦੇ ਖਾਣ ਜੋਗਾ ਕੁਝ ਨਹੀਂ। ਰਾਜਾ ਦੇ ਹੱਠ ਕਰਨ ਤੇ ਕਿ ਜੋ ਕੁਝ ਹੈ, ਉਹ ਹੀ ਦਿਓ ਤਾਂ ਰਿਸ਼ੀ ਨੇ ਲਿੱਦ ਦਾ ਢੇਰ ਰਾਜਾ ਦੇ ਹਵਾਲੇ ਕੀਤਾ ਤੇ ਆਖਿਆ ਕਿ ਇਹ ਆਪ ਦੇ ਦਾਨ ਨਾਲ ਫਲੀਭੂਤ ਹੋ ਕੇ ਇੰਨਾ ਵੱਡਾ ਬਣ ਗਿਆ ਹੈ। ਰਾਜਾ ਨੇ ਆਪਣੇ ਕੀਤੇ ਤੇ ਪਸਚਾਤਾਪ ਕੀਤਾ ਤੇ ਲਿੱਦ ਨੂੰ ਸਵੀਕਾਰ ਕੀਤਾ।

**ਅਜੈ ਸੁ ਰੋਵੈ ਭੀਖਿਆ ਖਾਇ ॥**

*(ਰਾਮਕਲੀ ਕੀ ਵਾਰ ਮ: ੩, ਸ: ਮ: ੧, ਪੰਨਾ ੯੫੩)*

## ਜਸਰਥ (ਦਸਰਥ), ਰਾਮਚੰਦ, ਸੀਤਾ, ਲਛਮਣ ਤੇ ਭਭੀਖਣ

ਰਾਮਚੰਦ ਜੀ ਰਘੂਬੰਸੀ (ਸੂਰਜ ਬੰਸੀ) ਖ਼ਾਨਦਾਨ ਵਿਚੋਂ ਅਜੁਧਿਆ ਦੇ ਰਾਜਾ ਦਸਰਥ ਦੇ ਜੇਠੇ ਪੁੱਤਰ ਸਨ। ਰਾਜਾ ਦੀਆਂ ਤਿੰਨ ਰਾਣੀਆਂ ਸਨ, ਇਨ੍ਹਾਂ ਤਿੰਨਾਂ ਵਿਚੋਂ ਚਾਰ ਲੜਕੇ ਹੋਏ—ਰਾਮ ਜੀ ਕੁਸ਼ਲਿਆ ਵਿਚੋਂ, ਲਛਮਣ ਤੇ ਸ਼ਤ੍ਰੂਘਣ ਸੁਮਿਤ੍ਰਾਂ ਵਿਚੋਂ ਤੇ ਭਰਤ ਕਕੇਈ ਵਿਚੋਂ। ਰਾਮ ਜੀ ਵਿਸ਼ਨੂੰ ਦਾ ਵੀਹਵਾਂ ਅਵਤਾਰ ਮੰਨੇ ਗਏ ਹਨ। ਇਨ੍ਹਾਂ ਨੂੰ ਬਚਪਨ ਤੋਂ ਹੀ ਵੈਰਾਗ ਮਾਰਗ ਦਾ ਬੜਾ ਸ਼ੌਕ ਸੀ ਤੇ ਹਰ ਸਮੇਂ ਵਿਚਾਰ ਤੇ ਵੈਰਾਗ ਦੀ ਦਸ਼ਾ ਵਿਚ ਰਹਿੰਦੇ ਸਨ। ਵਸ਼ਿਸ਼ਟ ਜੀ ਨੇ—ਜੋ ਇਨ੍ਹਾਂ ਦੇ ਗੁਰੂ ਸਨ—ਇਨ੍ਹਾਂ ਨੂੰ ਇਸ ਦਸ਼ਾ ਵਿਚੋਂ ਕੱਢਣ ਲਈ ਤੇ ਆਪਣੇ ਫ਼ਰਜ਼ਾਂ ਨੂੰ ਪੂਰਾ ਕਰਨ ਲਈ ਜੋ ਉਪਦੇਸ਼ ਦਿਤਾ ਹੈ, ਉਹ ਵਸ਼ਿਸ਼ਟ ਪੁਰਾਣ ਵਿਚ ਦਰਜ ਹੈ। ਇਸ ਉਪਦੇਸ਼ ਨੂੰ ਪਾ ਕੇ ਰਾਮ ਜੀ ਦੀ ਦਸ਼ਾ ਵਿਚ ਕਾਫ਼ੀ ਤਬਦੀਲੀ ਹੋਈ। ਬਚਪਨ ਵਿਚ ਹੀ ਵਿਸ਼ਵਾਮਿੱਤਰ ਜੀ ਇਹਨਾਂ ਨੂੰ ਮਲੇਛਾਂ ਦਾ ਨਾਸ਼ ਕਰਨ ਲਈ ਲੈ ਗਏ, ਜਿਸ ਵਿਚ ਰਾਮ ਜੀ ਨੂੰ ਕਾਮਯਾਬੀ ਹਾਸਲ ਹੋਈ ਤੇ ਤਾਰਕਾ, ਸੁਵਾਹੁ, ਮਰੀਚ ਆਦਿਕ ਦਾ ਨਾਸ਼ ਕੀਤਾ।

ਜਦ ਯੁਵਾ ਅਵਸਥਾ ਵਿਚ ਪੁੱਜੇ ਤਦ ਆਪ ਨੇ ਸ਼ਿਵਜੀ ਦਾ ਧਨੁਖ ਤੋੜ ਕੇ ਮਿਥਲਾ ਪੁਰੀ ਦੇ ਰਾਜਾ ਜਨਕ ਦੀ ਸਪੁੱਤਰੀ ਸੀਤਾ (ਜਾਨਕੀ) ਜੀ ਨਾਲ ਸ਼ਾਦੀ ਕੀਤੀ। ਹਿੰਦੂ

ਗ੍ਰੰਥਾਂ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਰਾਮ ਜੀ ਤੇ ਇਨ੍ਹਾਂ ਦੀ ਧਰਮ-ਪਤਨੀ ਦਾ ਜੀਵਨ ਹਰ ਪਹਿਲੂ ਤੋਂ ਇਕ ਅਦੁੱਤੀ ਜੀਵਨ ਸੀ, ਜੋ ਉੱਚਾ ਤੇ ਸੁੱਚਾ ਜੀਵਨ ਬਤੀਤ ਕਰਨ ਵਾਲਿਆਂ ਵਾਸਤੇ ਹਰ ਸਮੇਂ ਵਿਚ ਆਦਰਸ਼ ਬਣਿਆ ਰਹੇਗਾ।

ਰਾਜਾ ਦਸਰਥ ਦਾ ਰਾਣੀ ਕਕੇਈ ਨਾਲ ਖ਼ਾਸ ਪ੍ਰੇਮ ਸੀ। ਇਕ ਵਾਰੀ ਰਾਜਾ ਜੰਗ ਵਿਚ ਸੀ, ਕਕੇਈ ਵੀ ਰੱਥ ਵਿਚ ਨਾਲ ਬੈਠੀ ਸੀ, ਜੰਗ ਵਿਚ ਜਦ ਰਾਜਾ ਸ਼ਤਰੂਆਂ ਦਾ ਮੁਕਾਬਲਾ ਕਰ ਰਿਹਾ ਸੀ ਤਾਂ ਰੱਥ ਦਾ ਧੁਰਾ ਟੁਟ ਗਿਆ। ਕਕੇਈ ਨੇ ਬੜੀ ਦਲੇਰੀ ਨਾਲ ਆਪਣੀ ਬਾਂਹ ਧੁਰੇ ਦੀ ਥਾਂ ਦੇ ਕੇ ਰੱਥ ਨੂੰ ਕਾਇਮ ਰਖਿਆ ਤੇ ਇਉਂ ਬੜੇ ਕਰੜੇ ਸਮੇਂ ਰਾਜਾ ਦੀ ਸੇਵਾ ਕੀਤੀ। ਰਾਜਾ ਇਸ ਦੀ ਇਸ ਪ੍ਰੇਮ ਸੇਵਾ ਉਤੇ ਬੜਾ ਪ੍ਰਸੰਨ ਹੋਇਆ ਤੇ ਇਸ ਨੂੰ ਮੂੰਹ ਮੰਗੀ ਮੁਰਾਦ ਦੇਣ ਦਾ ਪ੍ਰਣ ਕੀਤਾ। ਕਕੇਈ ਨੇ ਰਾਜਾ ਦੀ ਇਸ ਅਤਿ ਪ੍ਰਸੰਨਤਾ ਸਮੇਂ ਰਾਜਾ ਪਾਸੋਂ ਬਚਨ ਲਿਆ ਕਿ ਜਦ ਮੈਂ ਮੁਨਾਸਬ ਸਮਝਾਂਗੀ, ਦੋ ਵਰ ਆਪ ਤੋਂ ਮੰਗ ਲਵਾਂਗੀ। ਰਾਜਾ ਨੇ ਉਸ ਦੀ ਇਸ ਮੰਗ ਦੇ ਪੂਰਾ ਕਰਨ ਦਾ ਇਕਰਾਰ ਕੀਤਾ।

ਰਾਮ ਜੀ ਰਾਜਾ ਦੇ ਜੇਠੇ ਪੁੱਤਰ ਹੋਣ ਕਰਕੇ ਰਾਜ ਦੇ ਮਾਲਕ ਸਨ। ਜਦ ਰਾਮ ਜੀ ਰਾਜ ਦਾ ਕੰਮ ਸੰਭਾਲਣ ਦੇ ਯੋਗ ਹੋ ਗਏ ਤਦ ਉਸ ਸਮੇਂ ਦੇ ਰਿਵਾਜ ਅਨੁਸਾਰ ਰਾਜਾ ਨੇ ਇਨ੍ਹਾਂ ਨੂੰ ਰਾਜ ਦਾ ਤਿਲਕ ਦੇਣ ਦਾ ਫ਼ੈਸਲਾ ਕੀਤਾ। ਇਸ ਖ਼ਬਰ ਨੂੰ ਸੁਣ ਕੇ ਕਕੇਈ ਨੇ ਬੜਾ ਭਿਆਨਕ ਰੂਪ ਧਾਰਨ ਕੀਤਾ, ਮੈਲੇ ਕੁਚੈਲੇ ਕਪੜੇ ਪਾ ਲਏ ਤੇ ਕੇਸ ਖ਼ਰਾਬ ਕਰ ਕੇ ਹਨੇਰੀ ਕੋਠੜੀ ਵਿਚ ਜਾ ਲੰਮੀ ਪਈ ਤੇ ਤ੍ਰਿਆ-ਚਰਿਤ੍ਰ ਦੇ ਹੋਰ ਕਈ ਰੰਗ ਵਿਖਾਏ।

ਜਦ ਰਾਜਾ ਇਸ ਦੇ ਪਾਸ ਮਹੱਲਾਂ ਵਿਚ ਆਇਆ ਤਾਂ ਇਸ ਦੀ ਇਸ ਦਸ਼ਾ ਨੂੰ ਵੇਖ ਇਸਨੂੰ ਪਰਚਾਉਣ ਦਾ ਜਤਨ ਕਰਨ ਲਗਾ, ਤਦ ਇਸ ਨੇ ਮੁਨਾਸਬ ਸਮਾਂ ਜਾਣ ਰਾਜਾ ਨੂੰ ਆਪਣਾ ਪ੍ਰਣ ਯਾਦ ਕਰਵਾਇਆ ਤੇ ਰਾਜਾ ਪਾਸੋਂ ਇਹ ਦੋ ਮੰਗਾਂ ਮੰਗੀਆਂ: ਇਕ ਰਾਮ ਜੀ ਨੂੰ ੧੪ ਬਰਸ ਦਾ ਬਨਬਾਸ ਤੇ ਦੂਜਾ ਭਰਤ ਜੀ ਨੂੰ ਰਾਜ-ਤਿਲਕ।

ਰਾਜਾ ਨੇ ਬੇ-ਬਸ ਹੋ ਇਨ੍ਹਾਂ ਅਤੀ ਦੁਖਦਾਈ ਮੰਗਾਂ ਨੂੰ ਆਪਣਾ ਬਚਨ ਪੂਰਾ ਕਰਨ ਲਈ ਸਵੀਕਾਰ ਕੀਤਾ, ਪਰ ਰਾਮ ਜੀ ਦੇ ਬਨਬਾਸ ਦੀ ਮੰਗ ਨੇ ਰਾਜਾ, ਮੰਤਰੀਆਂ ਤੇ ਸ਼ਹਿਰ ਨਿਵਾਸੀਆਂ ਦੇ ਦਿਲਾਂ ਨੂੰ ਬੜੀ ਸੱਟ ਮਾਰੀ, ਕਿਉਂਕਿ ਰਾਮ ਜੀ ਆਪਣੇ ਨੇਕ ਤੇ ਧਰਮੀ ਸੁਭਾਅ ਕਰਕੇ ਬੜੇ ਹਰਮਨ ਪਿਆਰੇ ਸਨ।

ਰਾਮ ਜੀ ਨੇ ਆਪਣੇ ਪਿਤਾ ਨੂੰ ਇਸ ਕਲੇਸ਼ ਵਿਚ ਦੇਖ ਕੇ ਉਨ੍ਹਾਂ ਨੂੰ ਹੌਸਲਾ ਦਿਤਾ ਤੇ ਉਨ੍ਹਾਂ ਦੇ ਬਚਨ ਨੂੰ ਸਿਰੇ ਚਾੜ੍ਹਨ ਵਾਸਤੇ ਬੜੀ ਪ੍ਰਸੰਨਤਾ ਨਾਲ ੧੪ ਸਾਲ ਦਾ ਬਨਬਾਸ ਸਵੀਕਾਰ ਕੀਤਾ।

ਰਾਮ ਜੀ ਦੇ ਬਨਬਾਸ ਜਾਣ ਸਮੇਂ ਇਨ੍ਹਾਂ ਦੀ ਧਰਮ-ਪਤਨੀ ਸੀਤਾ ਤੇ ਇਨ੍ਹਾਂ ਦੇ ਭਰਾਤਾ ਲਛਮਣ ਜੀ ਇਨ੍ਹਾਂ ਦੇ ਨਾਲ ਗਏ। ਇਸ ਸਮੇਂ ਦੇ ਨਜ਼ਾਰੇ ਨੂੰ ਰਾਮਾਇਣ ਵਿਚ ਬੜੇ ਦਰਦ ਭਰੇ ਤੇ ਹਿਰਦੇ ਵੇਧਕ ਅੱਖਰਾਂ ਵਿਚ ਵਰਣਨ ਕੀਤਾ ਗਿਆ ਹੈ।

ਮੁਕਦੀ ਗੱਲ ਇਹ ਕਿ ਜਦ ਰਾਮ ਜੀ ਇਸ ਦਸ਼ਾ ਵਿਚ ਕੇਰਲ ਪ੍ਰਦੇਸ (ਦੰਡਕ ਬਨ) ਵਿਚ ਪੁੱਜੇ ਤਦ ਉਥੇ ਜੰਗਲ ਵਿਚ ਕੁਟੀਆ ਬਣਾ ਕੇ ਸਮਾਂ ਕੱਟਣ ਲਗੇ। ਇਥੋਂ ਰਾਵਣ, ਸੀਤਾ ਨੂੰ ਆਪਣੀ ਭੈਣ ਸੂਪਨਖਾ ਦਾ ਬਦਲਾ ਲੈਣ ਲਈ ਜੋਗੀ ਦਾ ਰੂਪ ਧਾਰ ਕੇ ਕੱਢ ਕੇ ਲੈ ਗਿਆ।

ਰਾਮ ਜੀ ਇਸ ਦਸ਼ਾ ਵਿਚ ਬੜੇ ਵਿਆਕੁਲ ਤੇ ਦੁਖੀ ਹੋਏ ਤੇ ਸੀਤਾ ਦੇ ਵਿਛੋੜੇ

ਵਿਚ ਬੜਾ ਰੁਦਨ ਕੀਤਾ। ਸੀਤਾ ਜੀ ਦੀ ਤਲਾਸ਼ ਕਰਦਿਆਂ ਕਰਦਿਆਂ ਆਪ ਦਾ ਮੇਲ ਸੁਗ੍ਰੀਵ ਤੇ ਇਸ ਦੇ ਵਜ਼ੀਰ ਹਨੂੰਮਾਨ ਨਾਲ ਹੋਇਆ।

ਰਾਮ ਜੀ ਨੇ ਸੁਗ੍ਰੀਵ ਦੀ ਸਹਾਇਤਾ ਕੀਤੀ ਤੇ ਉਸ ਦੇ ਭਰਾ ਬਾਲੀ ਨੂੰ, ਜੋ ਉਸਦਾ ਵੈਰੀ ਸੀ, ਮਾਰ ਦਿਤਾ। ਹੁਣ ਸੁਗ੍ਰੀਵ, ਨਲ ਤੇ ਨੀਲ ਆਦਿਕ ਰਾਜਿਆਂ ਦੀ ਮਦਦ ਨੂੰ ਆਪਣੇ ਮਨੋਰਥ ਦੀ ਸਿਧੀ ਲਈ ਸਵੀਕਾਰ ਕੀਤਾ।

ਸੁਗ੍ਰੀਵ ਦਾ ਵਜ਼ੀਰ ਹਨੂੰਮਾਨ ਬਹੁਤ ਸਾਰੀ ਫ਼ੌਜ ਲੈ ਕੇ ਸੀਤਾ ਦੀ ਤਲਾਸ਼ ਵਿਚ ਨਿਕਲਿਆ। ਇਸ ਨੇ ਸੀਤਾ ਨੂੰ ਲੰਕਾ ਵਿਚ ਜਾ ਲੱਭਾ ਤੇ ਰਾਵਣ ਦਾ ਅਸ਼ੋਕ ਨਾਮੀ ਬਗੀਚਾ, ਜਿਸ ਵਿਚ ਰਾਵਣ ਨੇ ਸੀਤਾ ਨੂੰ ਰਖਿਆ ਹੋਇਆ ਸੀ, ਪੁਟ ਸੁਟਿਆ। ਸੀਤਾ ਨੂੰ ਰਾਮ ਜੀ ਦੀ ਦਸ਼ਾ ਦੱਸੀ ਤੇ ਇਸ ਸਤਵੰਤੀ ਦੇ ਹੌਸਲੇ ਨੂੰ ਵਧਾਇਆ।

ਰਾਵਣ ਦੇ ਕਈ ਸੂਰਮੇ ਹਨੂੰਮਾਨ ਦੀ ਸੈਨਾ ਨਾਲ ਲੜਨ ਲਈ ਆਏ, ਜੋ ਮਾਰੇ ਗਏ। ਅੰਤ ਨੂੰ ਰਾਵਣ ਦਾ ਮਹਾਂਬਲੀ ਪੁੱਤਰ ਮੇਘਨਾਦ ਇਸ ਨਾਲ ਯੁਧ ਕਰਨ ਲਈ ਅੱਗੇ ਵਧਿਆ। ਮੇਘਨਾਦ ਹਨੂੰਮਾਨ ਨੂੰ ਬ੍ਰਹਮ ਫਾਸ ਵਿਚ ਬੰਨ੍ਹ ਕੇ ਰਾਵਣ ਪਾਸ ਲੈ ਗਿਆ।

ਰਾਵਣ ਨੇ ਹਨੂੰਮਾਨ ਨੂੰ ਪੁਛਿਆ ਕਿ ਦੱਸ ਤੈਨੂੰ ਕੀ ਸਜ਼ਾ ਦਈਏ ? ਹਨੂੰਮਾਨ ਨੇ ਉੱਤਰ ਦਿਤਾ ਕਿ ਮੇਰੀ ਪੂਛ ਨੂੰ ਰੂਈ ਨਾਲ ਲਪੇਟ ਕੇ ਤੇ ਤੇਲ ਵਿਚ ਭਿਉਂ ਕੇ ਅੱਗ ਲਾ ਦਿਓ, ਮੈਂ ਆਪੇ ਸੜ ਕੇ ਮਰ ਜਾਵਾਂਗਾ। ਇਵੇਂ ਹੀ ਕੀਤਾ ਗਿਆ ਤੇ ਹਨੂੰਮਾਨ ਨੂੰ ਬ੍ਰਹਮ ਫਾਂਸੀ ਵਿਚੋਂ ਛੱਡ ਦਿਤਾ ਗਿਆ। ਇਸ ਵੇਲੇ ਹਨੂੰਮਾਨ ਨੇ ਪੂਛ ਹਿਲਾ ਹਿਲਾ ਕੇ ਲੰਕਾ ਫੂਕ ਦਿਤੀ ਤੇ ਅੱਗ ਸਮੁੰਦਰ ਵਿਚ ਆ ਬੁਝਾਈ।

ਹਨੂੰਮਾਨ ਨੇ ਰਾਮ ਜੀ ਨੂੰ ਸੀਤਾ ਦੀ ਖ਼ਬਰ ਤੇ ਆਪਣੀ ਬਹਾਦਰੀ ਦੇ ਕਾਰਨਾਮੇ ਆ ਦੱਸੇ। ਰਾਮ ਜੀ ਸੀਤਾ ਨੂੰ ਰਾਵਣ ਦੀ ਕੈਦ ਵਿਚੋਂ ਛੁਡਾਉਣ ਲਈ ਸਮੁੰਦਰ ਦੇ ਕੰਢੇ ਪੁਜੇ ਤੇ 'ਰਾਮੇਸ਼ਵਰ' ਦਾ ਪੁਲ ਬੰਨ੍ਹਣਾ ਆਰੰਭ ਕੀਤਾ, ਪਰ ਪੱਥਰ ਸਮੁੰਦਰ ਵਿਚ ਡੁੱਬ ਜਾਂਦੇ ਸਨ, ਇਸ ਲਈ ਪੱਥਰਾਂ ਦੇ ਉਪਰ 'ਰਾਮ ਨਾਮ' ਲਿਖਿਆ ਗਿਆ। ਨਲ ਤੇ ਨੀਲ ਨੇ ਬੜੀ ਸਿਆਣਪ ਨਾਲ ਇਹ ਪੱਥਰ ਰਖਣੇ ਸ਼ੁਰੂ ਕਰ ਦਿਤੇ ਤੇ ਉਹ ਪੱਥਰ ਸਮੁੰਦਰ ਉਤੇ ਤਰਨ ਲਗ ਪਏ। ਇਉਂ ਇਸ ਪੁਲ ਤੋਂ ਪਾਰ ਹੋ ਕੇ ਲੰਕਾ ਪੁਜ, ਰਾਵਣ ਨਾਲ ਯੁਧ ਸ਼ੁਰੂ ਕਰ ਦਿੱਤਾ।

ਰਾਵਣ ਦੇ ਬੜੇ ਬੜੇ ਜੋਧੇ ਕੁੰਭਕਰਣ, ਮੇਘਨਾਦ ਆਦਿਕ ਮਾਰੇ ਗਏ। ਰਾਵਣ ਨੇ ਐਸੀ ਬਰਛੀ ਚਲਾਈ ਕਿ ਲਛਮਣ ਇਸ ਦੀ ਚੋਟ ਨਾਲ ਡਿਗ ਪਿਆ ਤੇ ਬੇਸੁਧ ਹੋ ਗਿਆ। ਕਿਹਾ ਜਾਂਦਾ ਹੈ ਕਿ ਲਛਮਣ ਜੀ ਦੀ ਇਹ ਦਸ਼ਾ ਰਾਮ ਜੀ ਦੀ ਸੇਵਕਾ ਭੀਲਣੀ ਦੇ ਬਚਨਾਂ ਕਰਕੇ ਹੋਈ ਸੀ, ਕਿਉਂਕਿ ਜਦ ਰਾਮ ਜੀ ਨੇ ਭੀਲਣੀ ਦੇ ਬੇਰ ਖਾਧੇ ਸਨ, ਲਛਮਣ ਜੀ ਨੇ ਕੁਝ ਸ਼ੰਕਾ ਕੀਤੀ ਸੀ, ਜਿਸ ਤੇ ਭੀਲਣੀ ਦੇ ਮੂੰਹ ਤੋਂ ਇਹ ਵਾਕ ਨਿਕਲੇ ਕਿ ਜਿਵੇਂ ਲਛਮਣ ਜੀ ਦੀ ਸ਼ੰਕਾ ਨੇ ਮੇਰੇ ਹਿਰਦੇ ਵਿਚ ਬਰਛੀ ਵਾਂਗ ਚੋਟ ਲਾਈ ਹੈ, ਤਿਵੇਂ ਹੀ ਇਹ ਭੀ ਬਰਛੀ ਦੀ ਚੋਟ ਨਾਲ ਪੀੜਤ ਹੋਵੇਗਾ, ਸੋ ਲਛਮਣ ਜੀ ਦੀ ਮੂਰਛਤਾ ਤੇ ਸੀਤਾ ਦੇ ਵਿਛੋੜੇ ਦੇ ਸੱਲ ਨੇ ਰਾਮ ਜੀ ਦੇ ਹਿਰਦੇ ਨੂੰ ਬੜਾ ਦੁਖੀ ਕੀਤਾ ਤੇ ਉਨ੍ਹਾਂ ਨੇ ਬੜਾ ਰੁਦਨ ਕੀਤਾ, ਕਿਉਂਕਿ ਲਛਮਣ ਜੀ ਦੀ ਦਸ਼ਾ ਮਰਨ ਦੇ ਤੁਲ ਹੋ ਗਈ ਸੀ।

ਰਾਮ ਜੀ ਦੀ ਇਸ ਦਸ਼ਾ ਨੂੰ ਵੇਖ ਹਨੂੰਮਾਨ ਨੇ ਲੰਕਾ ਵਿਚੋਂ ਸੁਖੈਨ ਵੈਦ ਨੂੰ ਉਠਾ ਲੈ ਆਂਦਾ। ਇਸ ਵੈਦ ਨੇ ਦਸਿਆ ਕਿ 'ਦਰੋਣਾਗਿਰ' ਨਾਮੀ ਪਹਾੜ 'ਤੇ ਇਕ 'ਬਿਸਲ'

ਨਾਮੀ ਸੰਜੀਵਨੀ ਬੂਟੀ ਹੈ, ਜੇ ਉਹ ਬੂਟੀ ਸੂਰਜ ਚੜ੍ਹਨ ਤੋਂ ਪਹਿਲਾਂ ਜ਼ਖ਼ਮ ਤੇ ਲਾਈ ਜਾਵੇ ਤਦ ਲਛਮਣ ਜੀ ਬਚ ਸਕਦੇ ਹਨ। ਇਹ ਪਰਬਤ ਉਸ ਥਾਂ ਤੋਂ ਬੜਾ ਦੂਰ ਸੀ, ਪਰ ਦਸਿਆ ਜਾਂਦਾ ਹੈ ਕਿ ਹਨੂੰਮਾਨ ਸੂਰਜ ਚੜ੍ਹਨ ਤੋਂ ਪਹਿਲਾਂ ਪਰਬਤ ਨੂੰ ਹੀ ਚੁਕ ਲੈ ਆਇਆ। ਵੈਦ ਨੇ ਇਲਾਜ ਕੀਤਾ ਤੇ ਲਛਮਣ ਜੀ ਰਾਜ਼ੀ ਹੋ ਗਏ। ਲਛਮਣ ਦਾ ਵਿਆਹ ਜਨਕ ਦੀ ਪੁੱਤਰੀ ਉਰਮਲਾ ਨਾਲ ਹੋਇਆ। ਲਛਮਣ ਨੂੰ ਪੁਰਾਣਾਂ ਵਿਚ ਸ਼ੇਸ਼ਨਾਗ ਦਾ ਅਵਤਾਰ ਲਿਖਿਆ ਹੈ।

ਰਾਵਣ ਨਾਲ ਫਿਰ ਯੁਧ ਮਚ ਪਿਆ। ਰਾਵਣ ਤੇ ਰਾਮ ਜੀ ਨੇ ਬੜੇ ਤੀਰ ਚਲਾਏ, ਪਰ ਜੋ ਅੰਗ ਰਾਵਣ ਦਾ ਕਟਿਆ ਜਾਂਦਾ ਸੀ, ਉਹ ਮੁੜ ਜੁੜ ਜਾਂਦਾ ਸੀ। ਇਸ ਦਾ ਕਾਰਨ ਪਤਾ ਨਹੀਂ ਲੱਗਦਾ ਸੀ ਤੇ ਜਦ ਤਾਈਂ ਇਹ ਭੇਦ ਨਾ ਖੁਲ੍ਹੇ ਤੇ ਰਾਵਣ ਮਾਰਿਆ ਨਾ ਜਾਵੇ, ਲੰਕਾ ਦਾ ਸਰ ਕਰਨਾ ਤੇ ਸੀਤਾ ਨੂੰ ਬੰਦੀ ਵਿਚੋਂ ਛੁਡਾਉਣਾ ਕਠਨ ਸੀ।

## ਭਭੀਖਨ

ਭਭੀਖਨ ਰਾਵਣ ਦਾ ਭਰਾ ਸੀ ਤੇ ਦਸਿਆ ਜਾਂਦਾ ਹੈ ਕਿ ਉਸ ਨੇ ਰਾਵਣ ਨੂੰ ਬੜਾ ਹੀ ਸਮਝਾਇਆ ਕਿ ਸੀਤਾ ਨੂੰ ਰਾਮ ਜੀ ਦੇ ਹਵਾਲੇ ਕਰ ਕੇ ਸੁਲਹ ਕਰ ਲਵੇ, ਪਰ ਰਾਵਣ ਨੇ ਇਕ ਨਾ ਮੰਨੀ। ਅੰਤ ਨੂੰ ਭਭੀਖਨ ਰਾਮ ਜੀ ਵੱਲ ਹੋ ਗਿਆ ਤੇ ਉਸ ਨੇ ਰਾਮ ਜੀ ਨੂੰ, ਰਾਵਣ ਦੇ ਨਾ ਮਾਰੇ ਜਾਣ ਦਾ ਇਹ ਭੇਦ ਦਸਿਆ ਕਿ ਉਸ ਦੀ ਨਾਭੀ ਵਿਚ ਇਕ ਅੰਮ੍ਰਿਤ ਕੁੰਡ ਹੈ, ਜਿਸ ਕਰਕੇ ਉਸ ਦੇ ਕੱਟੇ ਹੋਏ ਅੰਗ ਫਿਰ ਹਰੇ ਹੋ ਜਾਂਦੇ ਹਨ, ਸੋ ਜਦ ਤਕ ਉਸ ਅੰਮ੍ਰਿਤ ਕੁੰਡ ਨੂੰ ਸੁਕਾ ਨਾ ਦਿਤਾ ਜਾਵੇ, ਰਾਵਣ ਮਰ ਨਹੀਂ ਸਕਦਾ।

ਰਾਮ ਜੀ ਨੇ ਇਸ ਭੇਦ ਨੂੰ ਪਾ, ਰਾਵਣ ਦੀ ਨਾਭੀ ਵਿਚ ਅਗਨ ਬਾਣ ਮਾਰ ਅੰਮ੍ਰਿਤ ਨੂੰ ਸੁਕਾ ਦਿਤਾ ਤੇ ਇਸ ਤਰ੍ਹਾਂ ਅੰਤ ਨੂੰ ਰਾਵਣ ਦਾ ਸਿਰ ਕਟਿਆ ਗਿਆ ਤੇ ਲੰਕਾ ਜਿੱਤੀ ਗਈ। ਰਾਮ ਜੀ ਨੇ ਫ਼ਤਹ ਹਾਸਲ ਕਰਨ 'ਤੇ ਲੰਕਾ ਦਾ ਰਾਜ ਰਾਵਣ ਦੇ ਭਰਾ ਭਭੀਖਨ ਨੂੰ ਦੇ ਦਿਤਾ ਤੇ ਸੀਤਾ ਜੀ ਦੀ ਬੰਦ-ਖ਼ਲਾਸੀ ਕੀਤੀ।

ਇਸ ਸਮੇਂ ੧੪ ਬਰਸ ਦਾ ਲੰਮਾ ਸਮਾਂ ਭੀ ਖ਼ਤਮ ਹੋਣ ਵਾਲਾ ਸੀ। ਮੁੱਕਦੀ ਗੱਲ ਇਹ ਕਿ ਰਾਮ ਜੀ ਵਾਪਸ ਅਜੁਧਿਆ ਵਿਚ ਬਨਬਾਸ ਪੂਰਾ ਹੋਣ 'ਤੇ ਸਣੇ ਸੀਤਾ ਤੇ ਲਛਮਣ ਆਏ। ਆਪ ਦੀ ਆਮਦ ਤੇ ਬੜੀ ਧੂਮ-ਧਾਮ ਨਾਲ ਆਪ ਦਾ ਸਵਾਗਤ ਕੀਤਾ ਗਿਆ।

ਇਸ ਅਰਸੇ ਵਿਚ ਰਾਮ ਜੀ ਦੇ ਪਿਤਾ ਰਾਜਾ ਦਸਰਥ ਜੀ ਰਾਮ ਜੀ ਦੇ ਵਿਛੋੜੇ ਦੇ ਕਾਰਨ ਗੁਜ਼ਰ ਗਏ ਸਨ। ਇਨ੍ਹਾਂ ਨੂੰ ਰਾਮ ਜੀ ਦੇ ਵਿਛੋੜੇ ਦਾ ਸੱਲ ਇਸ ਕਰਕੇ ਹੋਇਆ ਦਸਿਆ ਜਾਂਦਾ ਹੈ ਕਿ ਰਾਜਾ ਦਸਰਥ ਨੇ ਇਕ ਵਾਰੀ ਸਰਵਣ ਨੂੰ ਸਰਜੂ ਦਰਿਆ ਤੋਂ ਪਾਣੀ ਭਰਦੇ ਹੋਏ ਹਾਥੀ ਦੀ ਅਵਾਜ਼ ਸਮਝ ਕੇ ਤੀਰ ਮਾਰਿਆ। ਇਸ ਤੀਰ ਨਾਲ ਸਰਵਣ ਮਰ ਗਿਆ। ਰਾਜਾ ਨੇ ਖ਼ੁਦ ਆਪਣੀ ਇਹ ਭੁੱਲ ਸਰਵਣ ਦੇ ਅੰਨ੍ਹੇ ਮਾਤਾ ਪਿਤਾ ਨੂੰ ਦੱਸੀ, ਜਿਸ 'ਤੇ ਉਨ੍ਹਾਂ ਨੇ ਪੁੱਤਰ-ਵਿਯੋਗ ਵਿਚ ਹੀ ਮਰਨ ਦਾ ਸਰਾਪ ਦਿਤਾ।

ਰਾਮ ਜੀ ਦੀ ਗੈਰ-ਹਾਜ਼ਰੀ ਵਿਚ ਭਰਤ ਜੀ, ਰਾਮ ਜੀ ਦੇ ਨਾਮ 'ਤੇ ਉਨ੍ਹਾਂ ਦੀਆਂ ਖੜਾਵਾਂ ਤਖ਼ਤ ਤੇ ਰੱਖ ਕੇ ਰਾਜ ਕਰਦੇ ਰਹੇ, ਕਿਉਂਕਿ ਇਹਨਾਂ ਦੀ ਸੰਮਤੀ ਆਪਣੀ ਮਾਤਾ ਨਾਲ ਨਹੀਂ ਸੀ। ਰਾਮ ਜੀ ਦੇ ਆਉਣ ਤੇ ਭਰਤ ਜੀ ਨੇ ਰਾਜ, ਰਾਮ ਜੀ ਦੇ ਹਵਾਲੇ ਕੀਤਾ ਤੇ ਰਾਮ ਜੀ ਹੀ ਰਾਜ ਕਰਦੇ ਰਹੇ।

ਸੀਤਾ ਜੀ ਦਾ ਸਤ ਤੇ ਪਤੀ-ਪ੍ਰੇਮ ਪ੍ਰਸਿੱਧ ਹੈ। ਇਸ ਸਤ ਤੇ ਪ੍ਰੇਮ ਕਰਕੇ ਹੀ ਸੀਤਾ ਨੂੰ ਮਾਤਾ ਕਰਕੇ ਸਦਿਆ ਜਾਂਦਾ ਹੈ। ਨੇਕ ਤੇ ਪਤੀ-ਬ੍ਰਤਾ ਇਸਤ੍ਰੀਆਂ ਲਈ ਸੀਤਾ ਦਾ ਜੀਵਨ ਇਕ ਨਮੂਨਾ ਹੈ। ਦਸਿਆ ਜਾਂਦਾ ਹੈ ਕਿ ਇਕ ਧੋਬੀ ਦੀ ਬੋਲੀ 'ਤੇ ਰਾਮ ਜੀ ਨੇ ਸੀਤਾ ਨੂੰ ਆਖ਼ਰੀ ਉਮਰ ਵਿਚ ਛੱਡ ਦਿਤਾ, ਜਦ ਕਿ ਉਹ ਗਰਭਵਤੀ ਸੀ। ਇਹ ਬਾਲਮੀਕ ਰਿਸ਼ੀ ਜੀ ਪਾਸ ਜਾ ਕੇ ਜੰਗਲ ਵਿਚ ਰਹੀ। ਉਥੇ ਹੀ ਲਵ ਅਤੇ ਕੁਸ਼ ਦੋ ਬੜੇ ਜੋਧੇ ਪੁੱਤਰਾਂ ਨੂੰ ਸੀਤਾ ਨੇ ਜਨਮ ਦਿਤਾ। ਇਹਨਾਂ ਨੇ ਵਡੇ ਹੋ ਕੇ ਰਾਮ ਜੀ ਦੇ ਅਸ਼ੁਮੇਧ ਯੱਗ ਦਾ ਘੋੜਾ ਰੋਕਿਆ ਤੇ ਰਾਮ ਜੀ ਨਾਲ ਯੁਧ ਕੀਤਾ। ਰਾਮ ਜੀ ਇਨ੍ਹਾਂ ਦੇ ਹਥੋਂ ਮਾਰੇ ਗਏ। ਜਦ ਸੀਤਾ ਨੂੰ ਪਤਾ ਲੱਗਾ, ਤਦ ਉਸ ਨੇ ਪ੍ਰਾਰਥਨਾ ਕੀਤੀ ਕਿ ਜੇ ਮੇਰਾ ਸਤ ਕਾਇਮ ਰਿਹਾ ਹੈ ਤਾਂ ਮੇਰੇ ਸਤ ਨਾਲ ਰਾਮ ਜੀ ਮੁੜ ਜੀ ਪੈਣ। ਸੋ, ਰਾਮ ਜੀ ਮੁੜ ਜੀ ਪਏ ਅਤੇ ਸੀਤਾ ਜੀ ਸਣੇ ਸਾਰੀ ਅਜੁਧਿਆ ਪੁਰੀ ਦੇ ਬੈਕੁੰਠ ਨੂੰ ਚਲੇ ਗਏ।

ਲਛਮਣ ਜੀ ਸੰਬੰਧੀ ਇਹ ਭੀ ਦੱਸ ਦੇਣਾ ਜ਼ਰੂਰੀ ਹੈ ਕਿ ਆਪ ਪ੍ਰਸਿੱਧ ਜਤੀ ਮੰਨੇ ਗਏ ਹਨ। ਇਨ੍ਹਾਂ ਸੰਬੰਧੀ ਇਹ ਮਸ਼ਹੂਰ ਹੈ ਕਿ ਇਨ੍ਹਾਂ ਨੇ ਕਿਸੇ ਇਸਤ੍ਰੀ ਦੇ ਚੇਹਰੇ ਨੂੰ ਅੱਖ ਭਰ ਕੇ ਨਹੀਂ ਸੀ ਤੱਕਿਆ। ਸੀਤਾ ਦੀ ਤਲਾਸ਼ ਵਿਚ ਜਦ ਸੀਤਾ ਦੇ ਕੁਝ ਜ਼ੇਵਰ ਜੰਗਲ ਵਿਚ ਮਿਲੇ ਸਨ, ਤਦ ਭੀ ਆਪ ਨੇ ਸੀਤਾ ਦੇ ਉਹਨਾਂ ਜ਼ੇਵਰਾਂ ਦੀ ਹੀ ਪਛਾਣ ਕੀਤੀ, ਜੋ ਪੈਰਾਂ ਦੇ ਸਨ। ਸੂਪਨਖਾ ਨਾਲ ਇਨ੍ਹਾਂ ਦਾ ਸਲੂਕ ਰਾਵਣ ਦੇ ਜੀਵਨ ਵਿਚ ਦਰਜ ਹੈ। ਇਹਨਾਂ ਦਾ ਭਰਾਵਾਂ ਵਾਲਾ ਪਿਆਰ ਭੀ ਪ੍ਰਸਿੱਧ ਹੈ। ਅਸਲ ਵਿਚ ਹਿੰਦੂ ਮਹਾਪੁਰਖਾਂ ਦੇ ਜੀਵਨਾਂ ਵਿਚੋਂ ਰਾਮ ਜੀ ਦੇ ਸਾਰੇ ਪਰਵਾਰ ਦਾ ਜੀਵਨ ਹੀ ਅਦੁੱਤੀ ਜੀਵਨ ਹੈ ਤੇ ਹਰ ਪਹਿਲੂ ਤੋਂ ਆਮ ਤੌਰ ਤੇ ਸ਼ਲਾਘਾ ਯੋਗ ਹੈ।

**ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥**

*(ਸਲੋਕ ਮ: ੯, ਪੰਨਾ ੧੪੨੮)*

**ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥.....**
**ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥**

*(ਸ: ਵਾ: ਤੇ ਵਧੀਕ ਮ: ੧, ਪੰਨਾ ੧੪੧੨)*

**ਰਘੁਬੰਸਿ ਤਿਲਕੁ ਸੁੰਦਰੁ ਦਸਰਥ**
**ਘਰਿ ਮੁਨਿ ਬੰਛਹਿ ਜਾ ਕੀ ਸਰਣੰ ॥** *(ਸ੍ਵ: ਮ: ੪ ਕੇ, ਪੰਨਾ ੧੪੦੧)*

**ਅਬਰੀਕ ਕਉ ਦੀਓ ਅਭੈ ਪਦੁ**
**ਰਾਜੁ ਭਭੀਖਨ ਅਧਿਕ ਕਰਿਓ ॥** *(ਮਾਰੂ ਨਾਮਦੇਉ, ਪੰਨਾ ੧੧੦੫)*

## ਰਾਵਣ—ਦਹਿਸਰ—ਮ੍ਰਿਗਤਨ

ਰਾਵਣ ਲੰਕਾ ਦਾ ਰਾਜਾ ਸੀ, ਇਹ ਵਿਸ਼੍ਰਵਾ ਦਾ ਪੁੱਤਰ, ਕੈਕਸੀ ਦੇ ਉਦਰ ਤੋਂ ਜੰਮਿਆ। ਇਹ ਬੜਾ ਹੀ ਪੰਡਤ ਤੇ ਵਿਦਵਾਨ ਸੀ। ਇਸ ਦੇ ਪ੍ਰਤਾਪ ਦਾ ਅੰਦਾਜ਼ਾ ਇਸ ਗੱਲ ਤੋਂ ਲੱਗ ਸਕਦਾ ਹੈ ਕਿ ਇਸ ਨੇ ਸਭ ਦੇਵਤੇ ਵੱਸ ਹੀ ਨਹੀਂ ਕੀਤੇ ਹੋਏ ਸਨ, ਸਗੋਂ ਦਸਿਆ ਜਾਂਦਾ ਹੈ ਕਿ ਚੰਦ ਤੇ ਸੂਰਜ ਇਸ ਦੀ ਰਸੋਈ ਦੀ ਸੇਵਾ ਕਰਦੇ ਸਨ, ਬੈਸੰਤਰ ਇਸ ਦੇ ਬਸਤਰਾਂ ਦੀ ਸੇਵਾ ਕਰਦਾ ਸੀ। ਪਵਣ ਝਾੜੂ ਦਿੰਦਾ ਸੀ ਤੇ ਬਰਨ ਪਾਣੀ ਢੋਂਦਾ ਸੀ। ਇਸ ਨੇ ਤਪ ਕਰ ਕੇ ਬ੍ਰਹਮਾ ਪਾਸੋਂ ਸਾਰਾ ਜਗਤ ਜਿੱਤਣ ਦਾ ਵਰ ਲਿਆ ਹੋਇਆ ਸੀ।

ਇਸ ਦੇ ਧਨ ਦਾ ਅੰਦਾਜ਼ਾ ਇਸ ਗੱਲ ਤੋਂ ਲੱਗ ਸਕਦਾ ਹੈ ਕਿ ਸਾਰੀ ਲੰਕਾ ਸੋਨੇ ਨਾਲ ਮੜ੍ਹੀ ਪਈ ਸੀ। ਇਸ ਦਾ ਇਕ ਲੱਖ ਪੁੱਤਰ ਤੇ ਸਵਾ ਲੱਖ ਪੋਤਰਾ ਦਸਿਆ ਗਿਆ ਹੈ। ਭਾਵ ਇਹ ਕਿ ਰਾਵਣ ਧਨ, ਦੌਲਤ, ਐਸ਼ਵਰਜ ਤੇ ਵੱਡ-ਪਰਵਾਰੀ ਹੋਣ ਵਿਚ ਸ਼ਾਇਦ ਸਾਰੀਆਂ ਇਤਿਹਾਸਕ ਰਾਜਸੀ ਹਸਤੀਆਂ ਵਿਚੋਂ ਸਭ ਤੋਂ ਵੱਡਾ ਸੀ, ਪਰ ਆਪਣੀ ਮੂਰਖਤਾ ਦੇ ਕਾਰਨ ਬਦਨਾਮ ਹੋਇਆ ਤੇ ਇੰਨੇ ਵਡੇ ਹੰਕਾਰੀ ਰਾਵਣ ਦਾ ਅੰਤ ਅਜਿਹਾ ਭਿਆਨਕ ਹੋਇਆ ਕਿ ਇਸ ਦਾ ਮ੍ਰਿਤਕ ਸਸਕਾਰ ਭੀ ਸਮੇਂ ਦੀ ਪ੍ਰਚਲਤ ਰੀਤੀ ਅਨੁਸਾਰ ਕਰਨ ਵਾਲਾ ਕੋਈ ਨਾ ਨਿਕਲਿਆ।

ਇਸ ਦੀ ਮੂਰਖਤਾ ਦਾ ਜੋ ਕਲੰਕ ਇਸ ਦੇ ਜ਼ਿੰਮੇ ਹੈ, ਉਹ ਇਉਂ ਦਸਿਆ ਜਾਂਦਾ ਹੈ ਕਿ ਜਦ ਰਾਮ ਜੀ, ਸੀਤਾ ਤੇ ਲਛਮਣ ਸਮੇਤ ਕੇਰਲ ਪ੍ਰਦੇਸ ਵਿਚ ਬਨਬਾਸ ਦਾ ਸਮਾਂ ਕੱਟ ਰਹੇ ਸਨ, ਰਾਵਣ ਦੀ ਭੈਣ ਸੂਪਨਖਾ ਇਨ੍ਹਾਂ ਨੂੰ ਮਿਲੀ ਅਤੇ ਇਨ੍ਹਾਂ ਦੀ ਚੜ੍ਹਦੀ ਜਵਾਨੀ ਤੇ ਖ਼ੂਬਸੂਰਤੀ ਨੂੰ ਵੇਖ ਇਨ੍ਹਾਂ ਤੇ ਮੋਹਤ ਹੋ ਗਈ। ਪਹਿਲਾਂ ਇਸ ਨੇ ਰਾਮ ਜੀ ਨੂੰ ਸ਼ਾਦੀ ਕਰਨ ਲਈ ਪ੍ਰੇਰਿਆ। ਰਾਮ ਜੀ ਨੇ ਕਿਹਾ ਕਿ ਮੈਂ ਬਨ ਵਿਚ ਆਪਣੀ ਇਸਤ੍ਰੀ ਸੀਤਾ ਜੀ ਸਮੇਤ ਹਾਂ, ਇਸ ਲਈ ਮੈਂ ਹੋਰ ਸ਼ਾਦੀ ਨਹੀਂ ਕਰ ਸਕਦਾ। ਤੂੰ ਲਛਮਣ ਜੀ ਨੂੰ ਪੁੱਛ, ਜੇ ਉਨ੍ਹਾਂ ਦੀ ਇੱਛਾ ਹੋਵੇ ਤਾਂ ਉਨ੍ਹਾਂ ਨੂੰ ਵਰ ਲੈ।

ਸੂਪਨਖਾ ਨੇ ਲਛਮਣ ਜੀ ਨੂੰ ਪ੍ਰੇਰਨਾ ਚਾਹਿਆ, ਪਰ ਉਨ੍ਹਾਂ ਨੇ ਇਨਕਾਰ ਕਰ ਦਿਤਾ। ਜਦ ਸੂਪਨਖਾ ਨੇ ਇਉਂ ਆਪਣੇ ਮਨੋਰਥ ਦੀ ਸਿੱਧੀ ਨਾ ਵੇਖੀ ਤਾਂ ਕ੍ਰੋਧ ਵਿਚ ਆ ਗਈ ਤੇ ਸੀਤਾ ਨੂੰ ਡਰਾਣ ਧਮਕਾਣ ਲਗੀ ਤੇ ਖੁਲ੍ਹਮ-ਖੁਲ੍ਹਾ ਕਹਿਣ ਲਗੀ ਕਿ ਮੈਂ ਤੈਨੂੰ ਮਾਰ ਦੇਵਾਂਗੀ, ਫਿਰ ਰਾਮ ਜੀ ਆਪੇ ਹੀ ਮੇਰੇ ਨਾਲ ਸ਼ਾਦੀ ਕਰ ਲੈਣਗੇ। ਇਸਦੀ ਇਸ ਮੰਦ-ਭਾਵਨਾ ਨੂੰ ਵੇਖ ਲਛਮਣ ਨੇ ਇਸ ਦਾ ਨੱਕ ਵੱਢ ਦਿਤਾ। ਉਹ ਇਸ ਦਸ਼ਾ ਵਿਚ ਆਪਣੇ ਭਰਾ ਰਾਵਣ ਪਾਸ ਜਾ ਫਰਿਆਦੀ ਹੋਈ।

ਰਾਵਣ ਨੇ ਆਪਣੀ ਭੈਣ ਦਾ ਬਦਲਾ ਲੈਣ ਦਾ ਮਨਸੂਬਾ ਕੀਤਾ। ਇਸ ਮਨਸੂਬੇ ਵਿਚ ਰਾਵਣ ਨੇ ਮ੍ਰੀਚ (ਮ੍ਰਿਗਤਨ) ਹਰਿਣੀ ਦੇ ਪੁੱਤਰ ਸ਼੍ਰਿੰਗੀ ਨੂੰ ਆਪਣੇ ਨਾਲ ਲਿਆ। ਵਿਉਂਤ ਇਹ ਠਹਿਰੀ ਕਿ ਰਾਵਣ ਮ੍ਰੀਚ ਸਣੇ ਰਾਮ ਜੀ ਦੇ ਨਿਵਾਸ-ਸਥਾਨ 'ਤੇ ਪੁਜੇ। ਮ੍ਰੀਚ ਬੜੇ ਸੁੰਦਰ ਮ੍ਰਿਗ ਦਾ ਰੂਪ ਧਾਰਨ ਕਰੇ ਤੇ ਚੌਕੜੀਆਂ ਮਾਰਦਾ ਸੀਤਾ ਜੀ ਦੀ ਕੁਟੀਆ ਦੇ ਸਾਮ੍ਹਣਿਓਂ ਲੰਘੇ। ਜਦ ਸੀਤਾ, ਰਾਮ ਤੇ ਲਛਮਣ ਨੂੰ; ਇਸ ਨੂੰ ਪਕੜਨ ਲਈ ਆਖੇ ਤੇ ਜਦ ਉਹ ਸੀਤਾ ਦੇ ਕਹੇ ਤੇ ਉਸ ਨੂੰ ਪਕੜਨ ਲਈ ਨਿਕਲਣ, ਤਦ ਇਹ ਹੌਲੀ-ਹੌਲੀ ਕਾਫ਼ੀ ਦੂਰ ਨਿਕਲ ਜਾਵੇ। ਰਾਵਣ ਇਸ ਸਮੇਂ ਜੋਗੀ ਦਾ ਵੇਸ ਧਾਰ, ਡੌਰੂ ਵਜਾ, ਸੀਤਾ ਪਾਸ ਭਿਛਿਆ ਮੰਗਣ ਜਾਵੇ, ਜਦ ਸੀਤਾ 'ਰਾਮਕਾਰ'[1] ਤੋਂ ਬਾਹਰ ਕਦਮ ਧਰ, ਭਿਖਿਆ ਪਾਣ ਲਗੇ, ਤਦ ਰਾਵਣ ਸੀਤਾ ਨੂੰ ਇਕੱਲੀ ਤੇ ਬੇਵੱਸ ਵੇਖ ਫੜ ਲਵੇ ਤੇ ਰੱਥ 'ਤੇ ਬਿਠਾ ਕੇ ਲੈ ਜਾਵੇ।

---

੧. ਦਸਿਆ ਜਾਂਦਾ ਹੈ ਕਿ ਜਦ ਰਾਮ ਜੀ ਜਾਂ ਲਛਮਣ ਜੀ ਸੀਤਾ ਨੂੰ ਇਕੱਲੇ ਛੱਡ ਬਾਹਰ ਜਾਂਦੇ, ਤਦ ਕੁਟੀਆ ਦੀ ਹੱਦ-ਬੰਦੀ ਇਕ ਲਕੀਰ ਨਾਲ ਕਰ ਜਾਂਦੇ ਤੇ ਆਗਿਆ ਦੇ ਜਾਂਦੇ ਕਿ ਸੀਤਾ ਇਸ ਲਕੀਰ ਤੋਂ ਬਾਹਰ ਕਦਮ ਨਾ ਰਖੇ। ਇਸ ਲਕੀਰ ਦੇ ਅੰਦਰ ਕੋਈ ਭੀ ਉਸ ਨੂੰ ਦੁਖ ਨਹੀਂ ਦੇ ਸਕੇਗਾ, ਪਰ ਜੇ ਉਸ ਨੇ ਇਸ ਤੋਂ ਬਾਹਰ ਕਦਮ ਰਖਿਆ, ਤਦ ਉਸ ਤੇ ਭੀੜਾ ਆ ਬਣੇਗੀ। ਸੀਤਾ, ਰਾਵਣ ਦੇ ਜੋਗੀ ਦੇ ਭੇਸ ਤੇ ਭੀ ਇਸ ਲਕੀਰ ਤੋਂ ਬਾਹਰ ਨਹੀਂ ਆਉਣਾ ਚਾਹੁੰਦੀ ਸੀ, ਪਰ ਰਾਵਣ ਨੇ ਇਸ ਭੇਸ ਵਿਚ ਲਕੀਰ ਤੋਂ ਬਾਹਰ ਹੀ ਖੜੇ ਹੋ ਭਿਛਿਆ ਲੈਣ 'ਤੇ ਹੱਠ ਕੀਤਾ, ਸੋ ਸੀਤਾ ਇਸ ਦੇ ਧੋਖੇ ਵਿਚ ਆ ਕੇ ਕਦਮ ਬਾਹਰ ਰੱਖ ਬੈਠੀ ਤੇ ਇਸ ਦੇ ਵਸ ਆ ਗਈ।

ਇਨ੍ਹਾਂ ਦੀ ਇਹ ਵਿਉਂਤ ਸਿਰੇ ਚੜ੍ਹ ਗਈ ਤੇ ਜਦ ਸੀਤਾ ਨੇ 'ਰਾਮਕਾਰ' ਤੋਂ ਕਦਮ ਬਾਹਰ ਰਖਿਆ, ਰਾਵਣ ਇਸ ਨੂੰ ਫੜ, ਰੱਥ ਤੇ ਜ਼ਬਰਦਸਤੀ ਬਿਠਾ, ਰੋਂਦੀ ਕੁਰਲਾਂਦੀ ਨੂੰ ਲੰਕਾ ਵਿਚ ਲੈ ਗਿਆ ਤੇ ਅਸ਼ੋਕ ਬਾਗ ਵਿਚ ਕੈਦ ਕਰ ਦਿਤਾ। ਰਾਵਣ ਨੇ ਇਸ ਦੇਵੀ ਦੇ ਮਨ ਨੂੰ ਭਰਮਾਉਣ ਦੇ ਬੜੇ ਸਾਧਨ ਕੀਤੇ, ਪਰ ਸੀਤਾ ਦੇ ਸਤ ਅਗੇ ਕੁਝ ਪੇਸ਼ ਨਾ ਗਈ।

ਅੰਤ ਨੂੰ ਰਾਮ ਜੀ ਤਲਾਸ਼ ਕਰਦੇ ਲੰਕਾ ਪੁੱਜੇ। ਬੜਾ ਭਾਰੀ ਯੁਧ ਕਰ ਕੇ ਰਾਵਣ ਤੇ ਉਸ ਦੇ ਬਲੀ ਜੋਧਿਆਂ ਦਾ ਨਾਸ ਕੀਤਾ ਤੇ ਸੀਤਾ ਨੂੰ ਇਸ ਮੂਰਖ ਤੇ ਪਾਪੀ ਦੀ ਕੈਦ ਵਿਚੋਂ ਛੁਡਾਇਆ।

ਇਹ ਭੀ ਚੇਤੇ ਰੱਖਣ ਵਾਲੀ ਗੱਲ ਹੈ ਕਿ ਰਮਾਇਣ ਆਦਿਕ ਹਿੰਦੂ ਗ੍ਰੰਥਾਂ ਵਿਚ ਰਾਵਣ ਦੇ ਦਸ ਸਿਰ ਹੀ ਦੱਸੇ ਗਏ ਹਨ, ਤੇ ਇਸ ਨੂੰ 'ਦਹਿਸਿਰ' ਆਖਿਆ ਗਿਆ ਹੈ। ਮ੍ਰੀਚ ਜਾਂ ਮ੍ਰੀਛ, ਜਿਸ ਨੇ ਮ੍ਰਿਗ ਦਾ ਤਨ ਧਾਰ ਕੇ ਰਾਵਣ ਦੀ ਸਹਾਇਤਾ ਕੀਤੀ ਸੀ, ਰਾਮ ਜੀ ਦੇ ਹੱਥੋਂ ਮਾਰਿਆ ਗਿਆ ਤੇ ਮੁਕਤ ਹੋਇਆ।

ਮ੍ਰਿਗਤਨ ਬਾਬਤ ਦੂਜਾ ਖ਼ਿਆਲ ਇਹ ਹੈ ਕਿ ਇਹ ਪ੍ਰਸਿੱਧ ਸ੍ਰਿੰਗੀ ਰਿਖੀ ਦਾ ਪੁੱਤਰ ਸੀ, ਜੋ ਮ੍ਰਿਗਨੀ ਦੇ ਪੇਟ ਤੋਂ ਦਸਿਆ ਜਾਂਦਾ ਹੈ। ਮ੍ਰਿਗਨੀ ਦੇ ਪੇਟ ਤੋਂ ਹੋਣ ਕਰਕੇ ਇਸ ਦੇ ਸਿਰ 'ਤੇ ਸਿੰਙ ਦੱਸੇ ਜਾਂਦੇ ਹਨ, ਇਹਨਾਂ ਸਿੰਙਾਂ ਦੇ ਕਰਕੇ ਮ੍ਰਿਗਤਨ ਸਦਿਆ ਜਾਂਦਾ ਹੈ, ਪਰ ਗੁਰਬਾਣੀ ਵਿਚ ਪਹਿਲੇ ਖ਼ਿਆਲ ਵੱਲ ਹੀ ਇਸ਼ਾਰਾ ਹੈ:

**ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੨)*

**ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥**

*(ਸਲੋਕ ਮ: ੯, ਪੰਨਾ ੧੪੨੯)*

**ਖਗ ਤਨ ਮੀਨ ਤਨ ਮ੍ਰਿਗ**
**ਤਨ ਬਰਾਹ ਤਨ ਸਾਧੂ ਸੰਗਿ ਉਧਾਰੇ ॥** *(ਮਲਾਰ ਮ: ੫, ਪੰਨਾ ੧੨੬੯)*

## ਖਗਤਨ

ਖਗਤਨ ਜਾਂ ਜਟਾਊ ਇਕ ਗਿੱਦ ਜਾਂ ਕਾਕੁ-ਭੁਸੁੰਡਿ ਸੀ। ਜਦ ਰਾਵਣ ਸੀਤਾ ਨੂੰ ਚੁਰਾ ਕੇ ਲੈ ਜਾ ਰਿਹਾ ਸੀ, ਤਦ ਇਸ ਨੇ ਰਾਵਣ ਦੇ ਇਸ ਮੰਦ ਕੰਮ 'ਤੇ ਲਾਅਨਤ ਮਲਾਮਤ ਕੀਤੀ ਤੇ ਸੀਤਾ ਨੂੰ ਛੁਡਾਉਣ ਲਈ ਰਾਵਣ ਨਾਲ ਯੁੱਧ ਕੀਤਾ ਪਰ ਰਾਵਣ ਦੇ ਹੱਥੋਂ ਜ਼ਖ਼ਮੀ ਹੋ ਕੇ ਡਿੱਗ ਪਿਆ। ਇਸ ਦਸ਼ਾ ਵਿਚ ਇਸ ਨੂੰ ਰਾਮ ਜੀ ਆ ਮਿਲੇ, ਇਸ ਨੇ ਰਾਮ ਜੀ ਨੂੰ ਸੀਤਾ ਦਾ ਪਤਾ ਦਿਤਾ ਤੇ ਰਾਵਣ ਦੇ ਹੱਥੋਂ ਆਪਣੇ ਜ਼ਖ਼ਮੀ ਹੋਣ ਦਾ ਸਾਰਾ ਹਾਲ ਦਸਿਆ ਤੇ ਰਾਮ ਜੀ ਦੇ ਚਰਨਾਂ ਵਿਚ ਆਪਣੇ ਉੱਧਾਰ ਲਈ ਬੇਨਤੀ ਕੀਤੀ। ਰਾਮ ਜੀ ਨੇ ਇਸ ਦੀ ਪ੍ਰੇਮਾ-ਭਗਤੀ ਤੇ ਪ੍ਰਸੰਨ ਹੋ ਕੇ ਅੰਤ ਸਮੇਂ ਇਸ ਨੂੰ ਦਰਸ਼ਨ ਦੇ ਕੇ ਇਸ ਦਾ ਉੱਧਾਰ ਕੀਤਾ ਤੇ ਇਉਂ ਇਸ ਨੇ ਮੁਕਤੀ ਹਾਸਲ ਕੀਤੀ।

**ਖਗ ਤਨ ਮੀਨ ਤਨ ਮ੍ਰਿਗ ਤਨ**
**ਬਰਾਹ ਤਨ ਸਾਧੂ ਸੰਗਿ ਉਧਾਰੇ ॥** *(ਮਲਾਰ ਮ: ੫, ਪੰਨਾ ੧੨੬੯)*

# ਹਣਵੰਤਰ—ਹਨੂਮਾਨ

ਹਨੂਮਾਨ ਦਾ ਜਨਮ ਗੌਤਮ ਰਿਖੀ ਦੀ ਕਵਾਰੀ ਕੰਨਿਆ ਅੰਜਨੀ ਦੇ ਪੇਟ ਤੋਂ ਪਵਨ ਦੇਵਤਾ ਦੀ ਸ਼ਕਤੀ ਨਾਲ ਦਸਿਆ ਜਾਂਦਾ ਹੈ। ਇਸ ਦਾ ਰੂਪ ਬਾਂਦਰ ਵਾਲਾ ਦਸਿਆ ਗਿਆ ਹੈ। ਇਹ ਬੜਾ ਬਲੀ, ਚੁਸਤ ਤੇ ਚਾਤਰ ਸੀ ਤੇ ਬਾਂਦਰਾਂ ਦੀ ਸੈਨਾ ਦਾ ਸਰਦਾਰ ਸੀ। ਬਾਲਮੀਕ ਕਾਂਡ ੪ ਵਿਚ ਦਸਿਆ ਹੈ ਕਿ ਅੰਜਨੀ ਦਾ ਪਹਿਲਾ ਨਾਮ ਕਸ਼ਸਥਾ ਸੀ। ਇਹ ਕੇਸਰੀ ਰਿਸ਼ੀ ਦੀ ਵੱਡੀ ਸੁੰਦਰ ਇਸਤ੍ਰੀ ਸੀ, ਇਸ ਦੇ ਰੂਪ ਨੂੰ ਦੇਖ ਪਵਨ ਦੇਵਤਾ ਕਾਮਾਤਰ ਹੋ ਕੇ ਇਸ ਨੂੰ ਲਿਪਟ ਗਿਆ, ਜਿਸ ਤੋਂ ਇਹ ਬਲੀ ਪੁੱਤਰ ਜਨਮਿਆ, ਜੋ ਉਸੇ ਦਿਨ ਸੂਰਜ ਨੂੰ ਫਲ ਜਾਣ ਕੇ ਖਾਣ ਲਈ ਕੁੱਦਿਆ। ਇੰਦਰ ਨੇ ਸੂਰਜ ਦੀ ਰੱਖਿਆ ਲਈ ਬਾਲਕ ਨੂੰ ਵਜ੍ਰ ਮਾਰ ਕੇ ਜ਼ਮੀਨ ਤੇ ਸੁੱਟ ਦਿਤਾ, ਜਿਸ ਤੋਂ ਬੱਚੇ ਦਾ ਹਨੁ (ਜਬਾੜਾ) ਵਿੰਗਾ ਹੋ ਗਿਆ, ਇਸੇ ਕਾਰਨ ਨਾਉਂ ਹਨੂਮਾਨ ਹੋਇਆ।

ਜਦ ਰਾਮ ਜੀ ਸੀਤਾ ਦੀ ਤਲਾਸ਼ ਵਿਚ ਸਨ ਤਦ ਇਸ ਨੇ ਆਪਣੇ ਰਾਜਾ ਸੁਗ੍ਰੀਵ ਦੀ ਆਗਿਆ ਨਾਲ ਰਾਮ ਜੀ ਦੀ ਬੜੀ ਸੇਵਾ ਕੀਤੀ। ਇਸ ਸੰਬੰਧ ਵਿਚ ਇਸ ਦਾ ਜ਼ਿਕਰ ਰਾਮ ਜੀ ਦੇ ਜੀਵਨ ਵਿਚ ਦੱਸ ਦਿਤਾ ਗਿਆ ਹੈ।

ਕਿਹਾ ਜਾਂਦਾ ਹੈ ਕਿ ਹਨੂਮਾਨ ਨੇ ਇਕ ਵਾਰੀ ਪ੍ਰਸਿੱਧ ਸੰਤਾਂ ਰਿਖੀਆਂ ਨੂੰ ਲੁੱਟਿਆ ਤੇ ਉਹਨਾਂ ਦੇ ਪਾਸ ਬਿਨਾ ਜਾਂਘੀਏ ਦੇ ਕੁਝ ਨਾ ਛੱਡਿਆ। ਇਸ ਤੇ ਰਿਖੀਆਂ ਨੇ ਸਰਾਪ ਦਿਤਾ ਕਿ ਤੇਰੇ ਪਾਸ ਭੀ ਕਛੌਟੀ ਤੇ ਗੁਰਜ ਤੋਂ ਬਿਨਾ ਕੁਝ ਨਹੀਂ ਰਵ੍ਹੇਗਾ।

ਜਦ ਲਛਮਣ ਜੀ ਦੀ ਮੂਰਛਤਾ ਤੇ ਹਨੂਮਾਨ 'ਬਿਸਲ' ਦੀ ਬੂਟੀ ਲਈ ਦਰੋਣਾਗਿਰ ਪਹਾੜ ਨੂੰ ਹੀ ਚੁਕ ਲੈ ਆਇਆ ਤੇ ਵੈਦ ਨੇ ਜਦ ਇਸ ਬੂਟੀ ਦੀ ਵਰਤੋਂ ਨਾਲ ਲਛਮਣ ਨੂੰ ਰਾਜ਼ੀ ਕਰ ਦਿਤਾ, ਤਦ ਹਨੂਮਾਨ ਰਾਮ ਜੀ ਪਾਸ ਉਨ੍ਹਾਂ ਦੀ ਪ੍ਰਸੰਨਤਾ ਲੈਣ ਲਈ ਹਾਜ਼ਰ ਹੋਇਆ। ਰਾਮ ਜੀ ਉਸ ਵੇਲੇ ਇਸ਼ਨਾਨ ਕਰ ਰਹੇ ਸਨ ਤੇ ਉਹਨਾਂ ਦੇ ਤੇੜ ਸਿਰਫ਼ ਕੱਛ ਹੀ ਸੀ। ਉਹਨਾਂ ਨੇ ਹਨੂਮਾਨ ਨੂੰ ਉਹ ਕੱਛ ਬਖ਼ਸ਼ ਦਿਤੀ। ਹਨੂਮਾਨ ਨੇ ਉਸ ਦਿਨ ਤੋਂ ਕੱਛ ਆਪਣੇ ਤੇੜ ਰੱਖੀ ਤੇ ਗੁਰਜ ਹੱਥ ਵਿਚ। ਇਸ ਕਰਕੇ ਕਿਹਾ ਜਾਂਦਾ ਹੈ ਕਿ ਭਾਵੇਂ ਹਨੂਮਾਨ ਨੇ ਰਾਮ ਜੀ ਦੀ ਬੜੀ ਹੀ ਸੇਵਾ ਕੀਤੀ, ਪਰ ਆਪਣੇ ਕੁਕਰਮ ਕਰਕੇ ਇਸ ਨੂੰ ਕੱਛ ਹੀ ਮਿਲੀ। ਹਿੰਦੂ ਇਸ ਨੂੰ ਭੀ ਦੇਵਤਾ ਕਰਕੇ ਪੂਜਦੇ ਹਨ ਤੇ ਕਈ ਇਲਾਕਿਆਂ ਵਿਚ ਚਾਨਣੇ ਮੰਗਲਵਾਰ ਨੂੰ ਹਨੂਮਾਨ ਦੇ ਨਾਮ ਦਾ ਵਰਤ ਰੱਖਦੇ ਹਨ ਤੇ ਸ਼ਾਮ ਨੂੰ ਵਰਤ ਦੇ ਪੂਰਨ ਕਰਨ 'ਤੇ ਲੱਡੂ ਆਦਿਕ ਵੰਡਦੇ ਹਨ।

**ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥**
**ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥**

*(ਸ: ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੨)*

**ਦਾਧੀ ਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ**
**ਸਲਿ ਬਿਸਲਿ ਆਣਿ ਤੋਖੀਲੇ ਹਰੀ ॥**
**ਕਰਮ ਕਰਿ ਕਛਉਟੀ ਮਫੀਟਸਿ ਰੀ ॥੫॥**

*(ਧਨਾਸਰੀ ਤ੍ਰਿਲੋਚਨ, ਪੰਨਾ ੬੯੫)*

# ਸਹੰਸਬਾਹੂ (ਸਹਸ੍ਰਬਾਹੂ), ਜਮਦਗਨ ਤੇ ਪਰਸਰਾਮ

ਇਕ ਸਹੰਸਬਾਹੂ (ਸੁਹਸਰ ਅਰਜਨ) ਰਾਜਾ ਹੋਇਆ ਹੈ, ਇਸ ਦੀਆਂ ਹਜ਼ਾਰਾਂ ਭੁਜਾਂ ਦੱਸੀਆਂ ਜਾਂਦੀਆਂ ਹਨ। ਇਹ ਜਮਦਗਨ ਦਾ ਸਾਂਢੂ ਸੀ ਜੋ ਕਿ ਪਰਸਰਾਮ ਦਾ ਪਿਤਾ ਸੀ। ਸਹੰਸਰਬਾਹੂ ਨੇ ਆਪਣੇ ਸਾਂਢੂ ਜਮਦਗਨ ਨੂੰ ਮਾਰਿਆ ਸੀ ਤੇ ਫਿਰ ਪਰਸਰਾਮ ਦੇ ਹੱਥੋਂ ਮਾਰਿਆ ਗਿਆ ਸੀ। ਦੁਵੱਲੀ ਮੌਤ ਦਾ ਕਾਰਨ ਇਹ ਦੱਸਿਆ ਜਾਂਦਾ ਹੈ ਕਿ ਸਹੰਸਰਬਾਹੂ ਰਾਜਾ ਸੀ ਤੇ ਜਮਦਗਨ ਰਿਖੀ ਸੀ। ਸਹੰਸਰਬਾਹੂ ਨੇ ਕਈ ਵਾਰੀ ਜਮਦਗਨ ਤੇ ਉਸ ਦੀ ਇਸਤ੍ਰੀ ਰੇਣਕਾ ਦਾ ਨਿਉਂਦਾ ਆਖਿਆ। ਇਸ ਤੇ ਰੇਣਕਾ ਨੇ ਆਪਣੇ ਪਤੀ ਨੂੰ ਬਿਨੈ ਕੀਤੀ ਕਿ ਮੇਰੀ ਭੈਣ ਸੀਤਾ, ਰਾਣੀ ਹੈ ਤੇ ਉਸ ਨੇ ਅਸਾਨੂੰ ਕਈ ਵਾਰੀ ਨਿਉਂਦਾ ਦਿਤਾ ਹੈ, ਮੇਰੀਆਂ ਅੱਖਾਂ ਭੈਣ ਵਲੋਂ ਨੀਵੀਆਂ ਹਨ। ਸੋ ਤੁਸੀਂ ਭੀ ਰਾਜੇ ਨੂੰ ਤੇ ਮੇਰੀ ਭੈਣ ਨੂੰ ਨਿਉਂਦਾ ਦਿਓ। ਰਿਸ਼ੀ ਨੇ ਰੇਣਕਾ ਨੂੰ ਕਿਹਾ, "ਜਾਹ ਨਿਉਂਦਾ ਆਖ ਆ।" ਰੇਣਕਾ ਰੋਟੀ ਆਖ ਆਈ।

ਰਿਸ਼ੀ ਨੇ ਕਪਿਲਾ ਨਾਮਕ 'ਕਾਮਧੇਨ' ਗਊ ਦੇ ਪ੍ਰਤਾਪ ਨਾਲ ਰਾਜੇ, ਰਾਣੀ ਤੇ ਉਸ ਦੀ ਸੈਨਾ ਨੂੰ ਭੋਜਨ ਛਕਾਇਆ। ਸਹੰਸਰਬਾਹੂ ਤੇ ਉਸ ਦੀ ਇਸਤ੍ਰੀ ਜਮਦਗਨ ਤੇ ਰੇਣਕਾ ਦੀ ਇਸ ਹਾਲਤ ਨੂੰ ਵੇਖ ਕੇ ਹੈਰਾਨ ਰਹਿ ਗਏ। ਸਹੰਸਰਬਾਹੂ ਨੇ ਇਸ ਗੱਲ ਦਾ ਭੇਦ ਕੱਢਣ ਲਈ ਆਪਣੀ ਇਸਤਰੀ ਨੂੰ ਆਖਿਆ। ਇਸ ਦੇ ਹੱਠ ਕਰਨ 'ਤੇ ਰੇਣਕਾ ਨੇ ਭੇਦ ਦੱਸ ਦਿਤਾ। ਭੇਦ ਨੂੰ ਸੁਣ ਕੇ ਸਹੰਸਰਬਾਹੂ ਨੇ ਰਿਸ਼ੀ ਪਾਸੋਂ 'ਕਾਮਧੇਨ' ਗਊ ਮੰਗੀ।

ਰਿਸ਼ੀ ਨੇ ਕਿਹਾ ਕਿ ਇਹ ਤਪ ਦੇ ਪ੍ਰਭਾਵ ਨਾਲ ਵੱਸ ਆਉਂਦੀ ਹੈ, ਜੇ ਤੇਰੇ ਵਿਚ ਬਲ ਹੈ ਤਾਂ ਇਸ ਨੂੰ ਵੱਸ ਕਰ ਲੈ। ਸਹੰਸਰਬਾਹੂ ਨੇ 'ਕਾਮਧੇਨ' ਨੂੰ ਪਕੜਨ ਦਾ ਜਤਨ ਕੀਤਾ, ਪਰ ਸਫਲਤਾ ਨਾ ਹੋਈ। ਅੰਤ ਨੂੰ ਗੁਸੇ ਵਿਚ ਆ ਕੇ ਜਮਦਗਨ ਪਾਸੋਂ ਆਪਣੇ ਰਾਜਸੀ ਜ਼ੋਰ ਨਾਲ ਕਾਮਧੇਨ ਖੋਹ ਕੇ ਲੈ ਗਿਆ। ਪਰ ਸਮਾਂ ਪਾ ਕੇ ਸਹੰਸਰਬਾਹੂ ਦੇ ਬਾਕੀ ਪੁੱਤਰਾਂ ਨੇ ਰਿਸ਼ੀ ਨੂੰ ਮਾਰ ਦਿਤਾ। ਮਾਤਾ ਦਾ ਵਿਰਲਾਪ ਸੁਣ ਕੇ ਪਰਸਰਾਮ ਪੁੱਜਾ ਤੇ ਸਾਰਾ ਹਾਲ ਸੁਣ ਕੇ ਆਪਣੇ ਪਿਤਾ ਦਾ ਬਦਲਾ ਲੈਣ ਦਾ ਪ੍ਰਣ ਕੀਤਾ। ਪਰਸਰਾਮ ਨੇ ਆਪਣੇ ਇਸ ਮਨੋਰਥ ਦੀ ਸਿਧੀ ਲਈ ਬੜਾ ਭਾਰੀ ਤਪ ਕੀਤਾ ਤੇ ਵਿਸ਼ਨੂੰ ਨੂੰ ਪ੍ਰਸੰਨ ਕਰ ਕੇ ਉਸ ਪਾਸੋਂ ਇਹ ਵਰ ਲਿਆ ਕਿ ਮੈਂ ਇਕ ਵਾਰੀ ਸਮੂਹ ਛਤਰੀਆਂ ਦਾ ਨਾਸ ਕਰਾਂ। ਭਾਗਵਤ ਪੁਰਾਣ ਅਨੁਸਾਰ ਪਰਸਰਾਮ ਉਪਰੋਕਤ ਕੰਮ ਕਰਨ ਲਈ ਵਿਸ਼ਨੂੰ ਦੇ ਸੋਲ੍ਹਵੇਂ ਅਵਤਾਰ ਹੋਏ ਹਨ। ਇਨ੍ਹਾਂ ਪਹਿਲੇ ਹੱਲੇ ਹੀ ਸਹੰਸਰਬਾਹੂ ਦੇ ਪਰਵਾਰ ਦਾ ਨਾਸ ਕੀਤਾ ਅਤੇ ਆਪਣੇ ਮਾਤਾ ਪਿਤਾ ਦਾ ਬਦਲਾ ਲਿਆ ਅਤੇ ਇਕ ਵਾਰੀ ਮੁੜ ਧਰਤੀ ਛਤਰੀ-ਹੀਣ ਕੀਤੀ।

ਫਿਰ ਪਰਸਰਾਮ, ਰਾਮ ਜੀ ਨੂੰ ਉਸ ਸਮੇਂ ਆ ਮਿਲਿਆ, ਜਦ ਰਾਮ ਜੀ ਸੀਤਾ ਨੂੰ ਵਿਆਹੁਣ ਸਮੇਂ ਜਨਕ ਦੇ ਘਰ ਗਏ। ਕਈ ਗ੍ਰੰਥਾਂ ਵਿਚ ਦਰਜ ਹੈ ਕਿ ਜਦ ਰਾਮ ਜੀ ਸੀਤਾ ਨੂੰ ਵਰ ਕੇ ਵਾਪਸ ਆ ਰਹੇ ਸਨ ਤਦ ਮੁਕਾਬਲਾ ਹੋਇਆ। ਕਈਆਂ ਦੀ ਰਾਇ ਹੈ ਕਿ ਸੁਯੰਬਰ ਸਮੇਂ ਹੀ ਪਰਸਰਾਮ ਆ ਪੁੱਜਾ ਤੇ ਉੱਥੇ ਮੁਕਾਬਲਾ ਹੋਇਆ। ਇਸ ਮੁਕਾਬਲੇ ਵਿਚ ਕੋਈ ਜੰਗ ਜਾਂ ਯੁੱਧ ਨਹੀਂ ਹੋਇਆ, ਬਲਕਿ ਜਦ ਰਾਮ ਨੇ ਸਹਿਜੇ ਹੀ ਪਰਸਰਾਮ ਦੀ ਧਨਖ ਚੜ੍ਹਾ ਦਿੱਤੀ ਤਦ ਪਰਸਰਾਮ, ਰਾਮਚੰਦਰ ਜੀ ਦਾ ਲੋਹਾ ਮੰਨ ਚਰਨੀਂ ਢਹਿ ਪਿਆ। ਰਾਮ ਨੇ ਇਨ੍ਹਾਂ ਦਾ 'ਕੁਹਾੜਾ' ਖੋਹ ਲਿਆ ਤੇ ਇਉਂ, ਇਹ ਬ੍ਰਾਹਮਣ ਸਦਾ ਲਈ ਸ਼ਸਤਰ-ਹੀਣ ਹੋ ਕੇ ਤਪ ਕਰਨ ਚਲਾ ਗਿਆ। ਪਰਸਰਾਮ ਸ਼ਿਵਜੀ ਦਾ ਉਪਾਸ਼ਕ ਸੀ।

ਇਕ ਸਹੰਸਰਬਾਹੂ (ਹਜ਼ਾਰ ਬਾਹਾਂ ਵਾਲਾ) ਬਾਨਾਸੁਰ ਦੈਂਤ ਹੋਇਆ ਹੈ, ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਸੀ :

**ਸਹਸਬਾਹੁ ਮਧੁ ਕੀਟ ਮਹਿਖਾਸਾ ॥** *(ਗਉੜੀ ਮ: ੧, ਪੰਨਾ ੨੨੪)*

**ਗਾਵੈ ਜਮਦਗਨਿ ਪਰਸਰਾਮੇਸੁਰ**
**ਕਰ ਕੁਠਾਰੁ ਰਘੁ ਤੇਜੁ ਹਰਿਓ ॥** *(ਸ੍ਵ: ਮ: ੧, ਪੰਨਾ ੧੩੮੯)*

**ਪਰਸਰਾਮੁ ਰੋਵੈ ਘਰਿ ਆਇਆ ॥** *(ਰਾਮਕਲੀ ਕੀ ਵਾਰ ਮ: ੧, ਪੰਨਾ ੯੫੩)*

# ਕ੍ਰਿਸ਼ਨ

## ਉਗ੍ਰਸੈਣ, ਕੰਸ, ਦੇਵਕੀ, ਨੰਦ, ਜਸੋਧਾਂ, ਕੁਵਲੀਆ ਪੀੜ, ਪੂਤਨਾ, ਚੰਦ੍ਰਾਵਲ, ਕੁਬਜਾ, ਕਾਲੀ ਨਾਗ, ਕੇਸੀ, ਚੰਡੂਰ

ਉਗਰਸੈਨ, ਰਾਜਾ ਆਹੁਕ ਦਾ ਪੁੱਤਰ, ਕੰਸ ਦਾ ਪਿਤਾ ਤੇ ਕ੍ਰਿਸ਼ਨ ਜੀ ਦੇ ਨਾਨਾ ਦੇਵਕ ਦਾ ਭਰਾ ਸੀ। ਉਗਰਸੈਨ ਨੇ ਆਪਣੀ ਭਤੀਜੀ ਪੁੱਤਰੀ ਕਰਕੇ ਪਾਲੀ ਸੀ, ਇਸ ਲਈ ਦੇਵਕੀ ਉਗਰਸੈਨ ਦੀ ਵੱਡੀ ਪੁੱਤਰੀ ਪ੍ਰਸਿੱਧ ਹੋਈ। ਕੰਸ ਨੇ ਵੱਡੇ ਹੁੰਦਿਆਂ ਹੀ ਆਪਣੇ ਮਾਤਾ ਪਿਤਾ ਨੂੰ ਕੈਦ ਕਰ ਦਿਤਾ ਤੇ ਆਪ ਰਾਜ-ਗੱਦੀ 'ਤੇ ਬੈਠ ਗਿਆ। ਕੰਸ ਜਰਾਸਿੰਧ ਦਾ ਜਵਾਈ ਸੀ। ਇਹ ਆਪਣੇ ਸਹੁਰੇ ਦੀ ਮਦਦ ਨਾਲ ਉਗਰਸੈਨ ਨੂੰ ਗੱਦੀ ਤੋਂ ਉਤਾਰ ਕੇ ਆਪ ਰਾਜਾ ਬਣ ਗਿਆ।

ਕ੍ਰਿਸ਼ਨ ਜੀ ਜਾਦਵਾਂ ਦੀ ਕੁਲ ਵਿਚੋਂ ਵਾਸਦੇਵ ਤੇ ਦੇਵਕੀ ਦੇ ਪੁੱਤਰ ਸਨ। ਇਹ ਵਿਸ਼ਨੂੰ ਜੀ ਦੇ ਅੱਠਵੇਂ ਅਵਤਾਰ ਮੰਨੇ ਜਾਂਦੇ ਹਨ। ਇਹ ਚੰਦਰ ਬੰਸੀ ਖ਼ਾਨਦਾਨ ਵਿਚ ਪੈਦਾ ਹੋਏ। ਇਨ੍ਹਾਂ ਦੀ ਮਾਤਾ ਦੇਵਕੀ ਨੂੰ ਉਗਰਸੈਨ ਨੇ ਆਪਣੀ ਪੁੱਤਰੀ ਕਰਕੇ ਪਾਲਿਆ ਸੀ। ਵਿਆਹ ਹੋਣ ਮਗਰੋਂ ਜਦ ਵਾਸਦੇਵ ਜੀ ਦੇਵਕੀ ਨੂੰ ਲੈ ਜਾ ਰਹੇ ਸਨ, ਉਸ ਵੇਲੇ ਕੰਸ ਇਹਨਾਂ ਦਾ ਰਥਵਾਹੀ ਸੀ। ਕਿਹਾ ਜਾਂਦਾ ਹੈ ਕਿ ਕੰਸ ਨੂੰ ਉਸ ਸਮੇਂ ਆਕਾਸ਼ਬਾਣੀ ਹੋਈ ਕਿ ਤੇਰੀ ਇਸ ਭੈਣ ਦੀ ਕੁਖੋਂ ਜੋ ਅੱਠਵਾਂ ਜੀਵ ਪੈਦਾ ਹੋਵੇਗਾ, ਉਹ ਤੇਰਾ ਨਾਸ ਕਰੇਗਾ। ਕੰਸ ਨੇ ਉਸੇ ਵੇਲੇ ਦੇਵਕੀ ਨੂੰ ਮਾਰਨ ਲਈ ਤਲਵਾਰ ਧੂਹ ਲਈ, ਪਰ ਵਾਸਦੇਵ ਦੀ ਮਿੰਨਤ ਸਮਾਜਤ ਕਰਨ 'ਤੇ ਇਹ ਫ਼ੈਸਲਾ ਹੋਇਆ ਕਿ ਦੇਵਕੀ ਤੇ ਵਾਸਦੇਵ ਕੰਸ ਦੇ ਕੈਦੀ ਰਹਿਣ ਤੇ ਜਿਸ ਵੇਲੇ ਦੇਵਕੀ ਦੇ ਘਰ ਕੋਈ ਬੱਚਾ ਪੈਦਾ ਹੋਵੇ, ਉਹ ਉਸੇ ਵੇਲੇ ਕੰਸ ਦੇ ਹਵਾਲੇ ਕੀਤਾ ਜਾਵੇ। ਵਾਸਦੇਵ ਤੇ ਦੇਵਕੀ ਨੇ ਉਪਰੋਕਤ ਸ਼ਰਤਾਂ ਮੰਨ ਲਈਆਂ ਤੇ ਵਿਆਹ ਹੁੰਦੇ ਹੀ ਇਹ ਕੰਸ ਦੇ ਕੈਦੀ ਬਣ ਗਏ।

ਵਾਸਦੇਵ ਦੀਆਂ ਹੋਰ ਇਸਤ੍ਰੀਆਂ ਭੀ ਸਨ, ਜਿਨ੍ਹਾਂ ਵਿਚੋਂ ਇਕ ਦਾ ਨਾਮ ਰੋਹਣੀ ਸੀ। ਇਸ ਨੂੰ ਵਾਸਦੇਵ ਨੇ ਨੰਦ ਗਵਾਲ ਦੇ ਘਰ, ਗੋਕਲ ਵਿਚ ਇਸ ਦੁਖ ਦੇ ਸਮੇਂ ਰੱਖੀ ਰਖਿਆ। ਵਾਸਦੇਵ ਤਾਂ ਬਾਹਰ ਆ ਜਾ ਸਕਦਾ ਸੀ ਪਰ ਦੇਵਕੀ ਸਖ਼ਤ ਪਹਿਰਿਆਂ ਵਿਚ ਰੱਖੀ ਗਈ।

ਦੇਵਕੀ ਦੇ ਘਰ ਛੇ ਬੱਚੇ ਹੋਏ ਤੇ ਜੰਮਦਿਆਂ ਹੀ ਕੰਸ ਉਨ੍ਹਾਂ ਨੂੰ ਮਰਵਾ ਦਿੰਦਾ ਰਿਹਾ। ਸਤਵਾਂ ਗਰਭ ਬਲਭੱਦਰ ਜੀ (ਬਲਰਾਮ) ਸਨ, ਜੋ ਜੰਮਦਿਆਂ ਹੀ ਕਿਸੇ ਨਾ ਕਿਸੇ

ਤਰੀਕੇ ਨਾਲ ਗੋਕਲ ਪੁਚਾਏ ਗਏ ਤੇ ਉਨ੍ਹਾਂ ਦਾ ਜਨਮ ਰੋਹਣੀ ਦੇ ਪੇਟੋਂ ਦਸਿਆ ਗਿਆ। ਕਈਆਂ ਦਾ ਖ਼ਿਆਲ ਹੈ ਕਿ ਦੇਵ-ਸ਼ਕਤੀ ਨਾਲ ਦੇਵਕੀ ਦਾ ਇਹ ਗਰਭ ਰੋਹਣੀ ਦੇ ਪੇਟ ਵਿਚ ਪਹਿਲੇ ਹੀ ਬਦਲ ਦਿਤਾ ਗਿਆ ਸੀ। ਕੁਝ ਭੀ ਹੋਵੇ ਬਲਭੱਦਰ ਜੀ ਨੰਦ ਦੇ ਘਰ ਰੋਹਣੀ ਦੀ ਗੋਦ ਵਿਚ ਪਲੇ। ਇਹ ਕ੍ਰਿਸ਼ਨ ਜੀ ਦੇ ਵੱਡੇ ਭਰਾ ਸਨ ਤੇ ਕ੍ਰਿਸ਼ਨ ਜੀ ਦੀ ਬੜੀ ਸਹਾਇਤਾ ਕਰਦੇ ਰਹੇ। ਕ੍ਰਿਸ਼ਨ ਜੀ ਦੇਵਕੀ ਦਾ ਅੱਠਵਾਂ ਗਰਭ ਸਨ। ਇਸ ਸੰਬੰਧ ਵਿਚ ਦਸਿਆ ਜਾਂਦਾ ਹੈ ਕਿ ਗਰਭ ਦੇ ਪੂਰੇ ਦਿਨ ਜਦ ਹੋਣ ਵਾਲੇ ਸਨ ਤਦ ਇਕ ਦਿਨ ਦੇਵਕੀ ਜਮਨਾ ਵਿਚ ਇਸ਼ਨਾਨ ਕਰਨ ਗਈ। ਉੱਥੇ ਹੀ ਇਨ੍ਹਾਂ ਦਾ ਮੇਲ ਨੰਦ ਜੀ ਦੀ ਇਸਤ੍ਰੀ ਜਸੋਧਾਂ ਨਾਲ ਹੋਇਆ। ਉਹ ਭੀ ਗਰਭਵਤੀ ਸੀ। ਦੇਵਕੀ ਨੇ ਆਪਣੇ ਪਿਛਲੇ ਗਰਭਾਂ ਤੇ ਬੱਚਿਆਂ ਦੇ ਜਨਮ 'ਤੇ ਹੀ, ਕੰਸ ਦੇ ਹੱਥੋਂ ਕਤਲ ਹੋਣ ਦੀ ਹਿਰਦੇ-ਵੇਧਕ ਕਥਾ ਜਸੋਧਾਂ ਨੂੰ ਸੁਣਾਈ। ਜਸੋਧਾਂ ਦੇ ਹਿਰਦੇ 'ਤੇ ਇਸ ਦੁੱਖਾਂ ਭਰੀ ਕਹਾਣੀ ਦਾ ਬੜਾ ਡੂੰਘਾ ਅਸਰ ਹੋਇਆ। ਇਸ ਨੇ ਇਕਰਾਰ ਕੀਤਾ ਕਿ ਐਤਕੀਂ ਜੋ ਬੱਚਾ ਤੁਸਾਡੇ ਜੰਮੇ, ਤੁਸੀਂ ਮੇਰੇ ਘਰ ਘੱਲ ਦੇਣਾ ਤੇ ਮੈਂ ਆਪਣਾ ਤੁਸਾਨੂੰ ਘੱਲ ਦਿਆਂਗੀ। ਮੇਰਾ ਬੱਚਾ ਬੇਸ਼ੱਕ ਕੰਸ ਮਾਰ ਦੇਵੇ, ਪਰ ਆਪ ਦੇ ਇਸ ਅੱਠਵੇਂ ਬੱਚੇ ਦੀ ਪਾਲਣਾ ਮੈਂ ਆਪਣੇ ਜ਼ਿੰਮੇ ਲਵਾਂਗੀ।

ਦੇਵਕੀ ਜੀ ਸੰਤਾਨ ਦੇ ਪਿਆਰ ਨੂੰ ਚੰਗੀ ਤਰ੍ਹਾਂ ਮਹਿਸੂਸ ਕਰਦੀ ਸੀ, ਇਸ ਲਈ ਜਸੋਧਾਂ ਦੀ ਤਜਵੀਜ਼ ਮੰਨਣ ਤੋਂ ਸੰਕੋਚ ਕਰਦੀ ਰਹੀ, ਪਰ ਅੰਤ ਨੂੰ ਜਸੋਧਾਂ ਨੇ ਦੇਵਕੀ ਨੂੰ ਇਸ ਤਜਵੀਜ਼ 'ਤੇ ਪੱਕਾ ਕਰ ਲਿਆ।

ਕਈਆਂ ਦਾ ਖ਼ਿਆਲ ਹੈ ਕਿ ਵਾਸਦੇਵ ਦਾ ਨੰਦ ਜੀ ਨਾਲ ਗੂੜ੍ਹਾ ਪਿਆਰ ਸੀ ਤੇ ਇਸੇ ਪਿਆਰ ਕਰਕੇ ਅੱਗੋਂ ਭੀ ਰੋਹਣੀ ਨੂੰ ਨੰਦ ਜੀ ਦੇ ਘਰ ਹੀ ਰਖਿਆ ਹੋਇਆ ਸੀ। ਨੰਦ ਨੇ ਵਾਸਦੇਵ ਦੀ ਇਹ ਦੁੱਖਾਂ ਭਰੀ ਦਸ਼ਾ ਵੇਖ ਕੇ ਇਕਰਾਰ ਕੀਤਾ ਕਿ ਐਤਕੀਂ ਦਾ ਬੱਚਾ ਮੈਂ ਆਪਣੀ ਇਸਤ੍ਰੀ ਜਸੋਧਾਂ ਦੀ ਝੋਲੀ ਪਾਵਾਂਗਾ ਤੇ ਉਸ ਦਾ ਆਪ ਦੀ ਇਸਤ੍ਰੀ ਦੇਵਕੀ ਦੇ, ਤੇ ਇਉਂ ਅੱਠਵੇਂ ਬੱਚੇ ਨੂੰ ਜ਼ਰੂਰ ਹੀ ਪਾਪੀ ਕੰਸ ਦੇ ਹੱਥੋਂ ਬਚਾਉਣਾ ਹੈ। ਖ਼ੈਰ! ਕੁਝ ਭੀ ਹੋਵੇ, ਕ੍ਰਿਸ਼ਨ ਜੀ ਦੇਵਕੀ ਦੇ ਅੱਠਵੇਂ ਗਰਭ ਸਨ ਤੇ ਜੰਮਦੇ ਹੀ ਵਾਸਦੇਵ ਜੀ ਨੇ ਇਨ੍ਹਾਂ ਨੂੰ ਨੰਦ ਤੇ ਜਸੋਧਾਂ ਪਾਸ ਪੁਚਾ ਦਿੱਤਾ ਤੇ ਜਸੋਧਾਂ ਦੀ ਨਵੀਂ ਜੰਮੀ ਧੀ ਨੂੰ ਦੇਵਕੀ ਦੀ ਝੋਲੀ ਆ ਪਾਇਆ।

**ਧਨਿ ਧਨਿ ਤੂ ਮਾਤਾ ਦੇਵਕੀ॥**
**ਜਿਹ ਗ੍ਰਿਹਿ ਰਮਈਆ ਕਵਲਾਪਤੀ॥** *(ਮਾਲੀ ਗਉੜਾ ਨਾਮਦੇਵ, ਪੰਨਾ ੯੮੮)*

ਦੱਸਿਆ ਜਾਂਦਾ ਹੈ ਕਿ ਇਸ ਕੰਮ ਵਿਚ ਗ਼ੈਬੀ ਤਾਕਤ ਨੇ ਵਾਸਦੇਵ ਦੀ ਬੜੀ ਸਹਾਇਤਾ ਕੀਤੀ ਤੇ ਜਮਨਾ ਨੇ ਭੀ ਰਾਹ ਦੇ ਦਿਤਾ। ਮੁੱਕਦੀ ਗੱਲ ਇਹ ਕਿ ਕ੍ਰਿਸ਼ਨ ਜੀ ਨੰਦ ਤੇ ਜਸੋਧਾਂ ਦੇ ਘਰ ਪਲਣ ਲਗ ਪਏ। ਇਹ ਭੇਦ ਸਿਵਾਏ ਇਹਨਾਂ ਦੋਹਾਂ ਧਿਰਾਂ ਦੇ ਹੋਰ ਕਿਸੇ ਪਾਸ ਨਾ ਖੁਲ੍ਹਿਆ।

ਕੰਸ ਨੇ ਇਸ ਅਠਵੇਂ ਗਰਭ ਨੂੰ ਜੋ ਬੱਚੀ ਸੀ—ਜੰਮਦੇ ਸਾਰ ਮਾਰ ਦਿਤਾ। ਕਿਹਾ ਜਾਂਦਾ ਹੈ ਕਿ ਕੰਸ ਨੂੰ ਸ਼ੱਕ ਪੈ ਗਿਆ ਕਿ ਅਠਵਾਂ ਗਰਭ ਅਸਲ ਵਿਚ ਬੱਚਾ ਜੰਮਿਆ ਹੈ, ਪਰ ਉਸ ਨੂੰ ਜਾਦਵਾਂ ਦੇ ਘਰ ਪੁਚਾ ਦਿਤਾ ਗਿਆ ਹੈ ਤੇ ਲੜਕੀ ਵਟਾਂਦਰੇ ਵਿਚ ਦੇਵਕੀ ਦੀ ਝੋਲੀ ਪਾਈ ਗਈ ਹੈ। ਇਸ ਸ਼ੱਕ ਵਿਚ ਕੰਸ ਨੇ ਹੁਕਮ ਦਿਤਾ ਕਿ ਇਸ ਸਾਲ ਜਿੰਨੇ ਭੀ ਬਾਲ ਜਾਦਵਾਂ ਦੀ ਕੁਲ ਵਿਚ ਜੰਮੇ ਹਨ, ਸਾਰੇ ਕਤਲ ਕਰ ਦਿਤੇ ਜਾਣ, ਤਾਕਿ

ਇਸ ਅਠਵੇਂ ਗਰਭ ਦੇ ਹੱਥੋਂ ਜੋ ਮੇਰੀ ਮੌਤ ਲਿਖੀ ਹੈ, ਉਸ ਦਾ ਭੈ ਨਾ ਰਹੇ। ਇਸ ਹੁਕਮ ਦੀ ਪਾਲਣਾ ਭੀ ਕਰ ਦਿਤੀ ਗਈ ਤੇ ਕਈ ਮਾਵਾਂ ਦੀਆਂ ਝੋਲੀਆਂ ਇਸ ਪਾਪੀ ਨੇ ਖ਼ਾਲੀ ਕਰਵਾ ਦਿਤੀਆਂ।

ਕ੍ਰਿਸ਼ਨ ਜੀ ਬੜੇ ਖ਼ੂਬਸੂਰਤ ਸਨ, ਇਹ ਵਿਸ਼ਨੂੰ ਦਾ ਅਠਵਾਂ ਅਵਤਾਰ ਮੰਨੇ ਜਾਂਦੇ ਹਨ। ਇਨ੍ਹਾਂ ਦੇ ਸਿਆਮ ਰੰਗ ਤੇ ਇਹਨਾਂ ਦਿਆਂ ਨੈਣਾਂ ਦੀ ਖ਼ਾਸ ਤੌਰ ਤੇ ਬੜੀ ਹੀ ਤਾਰੀਫ਼ ਕੀਤੀ ਗਈ ਹੈ। ਇਹਨਾਂ ਦੀ ਅਵਾਜ਼ ਭੀ ਬੜੀ ਮਸਤ ਸੀ। ਇਸੇ ਕਰਕੇ ਇਨ੍ਹਾਂ ਦੀ ਬੰਸਰੀ 'ਤੇ ਸਾਰੇ ਗੋਕਲ ਤੇ ਮਥਰਾ ਵਾਸੀ ਤੇ ਹੋਰ ਭੀ ਸੁਣਨ ਵਾਲੇ ਮੋਹਿਤ ਹੋਏ ਰਹਿੰਦੇ ਸਨ। ਇਸੇ ਬੰਸਰੀ ਦੇ ਕਾਰਨ ਇਹ ਅੱਜ ਤਾਈਂ 'ਬੰਸਰੀ ਵਾਲਾ' ਕਰਕੇ ਯਾਦ ਕੀਤੇ ਜਾਂਦੇ ਹਨ।

**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ**
**ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ॥**

*(ਸ੍ਵ: ਮ: ਚਉਥੇ ਕੇ, ਪੰਨਾ ੧੪੦੨)*

ਗੋਕਲ ਤੋਂ ਆਪ, ਨੰਦ ਜੀ, ਜਸੋਧਾਂ ਜੀ ਤੇ ਬਲਭੱਦਰ ਜੀ ਸਮੇਤ ਮਥਰਾ ਆ ਗਏ। ਇਹਨਾਂ ਦੀ ਬਾਲ ਅਵਸਥਾ ਤੋਂ ਸ਼ੁਰੂ ਜਵਾਨੀ ਦਾ ਸਮਾਂ ਇਥੇ ਹੀ ਗੋਪੀਆਂ ਤੇ ਗਵਾਲਿਆਂ ਵਿਚ ਗਊਆਂ ਚਾਰਦਿਆਂ, ਬੰਸਰੀ ਵਜਾਂਦਿਆਂ, ਰਾਸਾਂ ਪਾਂਦਿਆਂ ਤੇ ਗੋਪੀਆਂ ਨਾਲ ਕਲੋਲ ਕਰਨ ਵਿਚ ਬਤੀਤ ਹੋਇਆ।

ਗੋਪੀਆਂ ਦੇ ਸੰਬੰਧ ਵਿਚ ਇਹਨਾਂ ਦੀਆਂ ਬੇਅੰਤ ਸਾਖੀਆਂ ਹਨ। ਇਹਨਾਂ ਵਿਚ ਆਪ ਨੂੰ 'ਮਾਖਨ ਚੋਰ' ਆਦਿਕ ਦੇ ਖ਼ਿਤਾਬ ਦਿਤੇ ਹੋਏ ਹਨ। ਹਰ ਸੂਰਤ ਵਿਚ ਇਹਨਾਂ ਦੀ ਸੁੰਦਰਤਾ, ਰਾਗ, ਨਾਚ ਤੇ ਲਿਬਾਸ ਉਤੇ ਸਾਰੇ ਗਵਾਲੇ ਤੇ ਗੋਪੀਆਂ ਮੋਹਿਤ ਸਨ। ਇਹਨਾਂ ਦੇ ਮੁਕਟ, ਮਾਲਾ, ਕੁੰਡਲਾਂ ਆਦਿਕ ਦੀ ਭੀ ਬੜੀ ਉਸਤਤੀ ਕੀਤੀ ਗਈ ਹੈ।

ਚੰਦਰਾਵਲ, ਰਾਧਕਾ, ਲਲਤਾ ਪ੍ਰਸਿੱਧ ਗੋਪੀਆਂ ਦੇ ਨਾਮ ਹਨ, ਜਿਨ੍ਹਾਂ ਨਾਲ ਕ੍ਰਿਸ਼ਨ ਜੀ ਦਾ ਖ਼ਾਸ ਪ੍ਰੇਮ ਦਸਿਆ ਗਿਆ ਹੈ। ਇਹਨਾਂ ਵਿਚੋਂ ਚੰਦਰਾਵਲ ਨੂੰ ਕ੍ਰਿਸ਼ਨ ਜੀ ਨੇ ਖ਼ਾਸ ਢੰਗ ਨਾਲ ਆਪਣੇ ਵੱਸ ਵਿਚ ਆਂਦਾ ਸੀ।

**ਜੁਗ ਮਹਿ ਜੋਰਿ ਛਲੀ ਚੰਦ੍ਰਾਵਲਿ**
**ਕਾਨ੍ ਕ੍ਰਿਸਨੁ ਜਾਦਮੁ ਭਇਆ॥** *(ਆਸਾ ਦੀ ਵਾਰ ਮ: ੧, ਪੰਨਾ ੪੭੦)*

ਕ੍ਰਿਸ਼ਨ ਦੇ ਜਨਮ ਸਮੇਂ ਤੇ ਕਤਲਾਮ ਕਰਕੇ ਕੰਸ ਕੁਝ ਚਿਰ ਤਾਂ ਅਮਨ ਨਾਲ ਰਿਹਾ, ਪਰ ਛੇਤੀ ਹੀ ਕ੍ਰਿਸ਼ਨ ਅਤੇ ਬਲਭੱਦਰ ਦੀ ਨਿਰਾਲੀ ਡੀਲ-ਡੌਲ ਤੇ ਨਿਰਾਲੇ ਚਿਹਨ-ਚਕਰਾਂ ਦੀ ਕਨਸੋ, ਇਸ ਦੀ ਕੰਨੀਂ ਪਈ। ਕੰਸ ਨੂੰ ਭੀ ਪੱਕਾ ਸ਼ੱਕ ਹੋ ਗਿਆ ਕਿ ਇਹ ਗਵਾਲਿਆਂ ਦੇ ਪੁੱਤਰ ਨਹੀਂ ਹਨ। ਇਸ ਲਈ ਇਸ ਨੇ ਕ੍ਰਿਸ਼ਨ ਦੇ ਮਾਰਨ ਦੇ ਗੁਪਤ ਉਪਾਅ ਸੋਚਣੇ ਸ਼ੁਰੂ ਕੀਤੇ। ਕਈ ਰਾਖਸ਼-ਅਘਾਸਰ, ਸਕਟਾਂਸਰ ਤਿਰਨਾਵਰਤ, ਪਰਲੰਬ ਆਦਿਕ—ਇਨ੍ਹਾਂ ਦੇ ਮਾਰਨ ਲਈ ਘੱਲੇ ਜੋ ਕ੍ਰਿਸ਼ਨ ਦੇ ਹੱਥੋਂ ਮਾਰੇ ਗਏ। ਕ੍ਰਿਸ਼ਨ ਦੇ ਕਤਲ ਦੇ ਸਾਧਨਾਂ ਵਿਚੋਂ ਇਕ ਇਹ ਵੀ ਸੀ ਕਿ ਕੰਸ ਨੇ ਬਲ ਦੀ ਪੁੱਤਰੀ ਪੂਤਨਾ ਨਾਮੀ ਇਕ ਬੜੀ ਫਰੇਬਣ ਤੇ ਫੱਫੇਕੁੱਟਣ ਦਾਈ ਨੂੰ ਇਸ ਰਾਖ਼ਸ਼ਾਂ ਵਾਲੇ ਕੰਮ 'ਤੇ ਮੁਕੱਰਰ ਕੀਤਾ। ਇਹ ਕਪਟਣ ਆਪਣੀਆਂ ਛਾਤੀਆਂ ਨੂੰ ਜ਼ਹਿਰ ਲਾ ਕੇ ਜਸੋਧਾਂ ਪਾਸ ਪੁੱਜੀ ਤੇ ਜਸੋਧਾਂ ਪਾਸੋਂ ਆਪਣਾ ਦੁਧ ਪਿਲਾਣ ਲਈ ਕ੍ਰਿਸ਼ਨ ਜੀ ਨੂੰ ਲੈ ਲਿਆ। ਜਦ ਇਸ ਨੇ ਆਪਣੇ ਜ਼ਹਿਰ ਭਰੇ ਥਣਾਂ

ਨਾਲ ਕ੍ਰਿਸ਼ਨ ਦਾ ਮੂੰਹ ਲਾਇਆ ਤਾਂ ਕਿਹਾ ਜਾਂਦਾ ਹੈ ਕਿ ਕ੍ਰਿਸ਼ਨ ਨੇ ਇਤਨੇ ਜ਼ੋਰ ਨਾਲ ਇਸ ਦੀਆਂ ਛਾਤੀਆਂ ਨੂੰ ਦਬਾਇਆ ਕਿ ਇਹ ਬੇਹੋਸ਼ ਹੋ ਕੇ ਡਿੱਗ ਪਈ ਤੇ ਮਰ ਗਈ। ਚੂੰਕਿ ਕ੍ਰਿਸ਼ਨ ਦੇ ਹੱਥੋਂ—ਜੋ ਅਵਤਾਰ ਮੰਨੇ ਜਾਂਦੇ ਹਨ—ਇਸ ਦੀ ਮੌਤ ਹੋਈ, ਇਸ ਵਾਸਤੇ ਇਹ ਮਹਾਂ ਕਪਟਣ ਮੋਖਸ਼ ਨੂੰ ਪ੍ਰਾਪਤ ਹੋਈ ਦੱਸੀ ਜਾਂਦੀ ਹੈ:

**ਹਰਿ ਹਰਿ ਕਰਤ ਪੂਤਨਾ ਤਰੀ॥**
**ਬਾਲ ਘਾਤਨੀ ਕਪਟਹਿ ਭਰੀ॥** *(ਗੋਂਡ ਨਾਮਦੇਉ, ਪੰਨਾ ੮੭੪)*

ਜਦ ਕ੍ਰਿਸ਼ਨ ਜੀ ਦੀ ਜਵਾਨੀ ਸ਼ੁਰੂ ਹੋ ਪਈ, ਤਦ ਕੰਸ ਦੇ ਭੈ ਦੀ ਕੋਈ ਹੱਦ ਨਾ ਰਹੀ। ਹੁਣ ਉਸ ਨੇ ਨਵੀਂ ਚਾਲ ਖੇਡੀ। ਕੰਸ ਨੇ ਨੰਦ ਨੂੰ ਆਖ ਘੱਲਿਆ ਕਿ ਜਮਨਾ ਦੇ ਕੰਢੇ 'ਤੇ ਜੋ ਅਮਕੀ ਥਾਂ ਕੰਵਲ ਫੁੱਲ ਹਨ, ਉਹ ਕਾਫ਼ੀ ਗਿਣਤੀ ਵਿਚ ਘਲੋ। ਇਸ ਤੋਂ ਕੰਸ ਦਾ ਇਹ ਭਾਵ ਸੀ ਕਿ ਇਹ ਫੁੱਲ ਨੰਦ ਦਾ ਸਾਰਾ ਪਰਵਾਰ ਤੋੜਨ ਜਾਵੇਗਾ ਤੇ ਇਉਂ ਸਾਰੇ ਪਰਵਾਰ ਦਾ ਨਾਸ ਹੋ ਜਾਵੇਗਾ, ਕਿਉਂਕਿ ਜਿਸ ਥਾਂ 'ਤੇ ਇਹ ਫੁੱਲ ਸਨ, ਉਥੇ ਕਾਲੀ ਨਾਗ ਬੜਾ ਜ਼ਹਿਰੀਲਾ ਤੇ ਖ਼ਤਰਨਾਕ ਸੱਪ ਜਮਨਾ ਵਿਚ ਰਹਿੰਦਾ ਸੀ। ਇਸ ਬਾਬਤ ਮਸ਼ਹੂਰ ਸੀ ਕਿ ਜਦ ਤਕ ਇਸ ਨੂੰ ਕੋਈ ਨੱਥ ਨਾ ਲਵੇ, ਉਸ ਥਾਂ ਤੋਂ ਫੁੱਲ ਨਹੀਂ ਤੋੜ ਸਕਦਾ, ਕਿਉਂਕਿ ਇਸ ਨੇ ਆਪਣੀ ਜ਼ਹਿਰ ਨਾਲ ਸਾਰਾ ਜਲ ਜ਼ਹਿਰ ਵਾਲਾ ਕਰ ਰਖਿਆ ਸੀ।

ਕੰਸ ਦੇ ਇਸ ਹੁਕਮ ਨਾਲ ਨੰਦ ਨੂੰ ਬੜਾ ਭਾਰੀ ਭੈ ਹੋਇਆ। ਜਦ ਫੁੱਲ ਤੋੜਣ ਲਈ ਗਏ ਤਦ ਕ੍ਰਿਸ਼ਨ ਜੀ ਗੇਂਦ ਖੇਡਦੇ ਖੇਡਦੇ ਜਮਨਾ ਵਿਚ ਲੋਪ ਹੋ ਗਏ, ਤੇ ਦਸਿਆ ਜਾਂਦਾ ਹੈ ਕਿ ਜਦ ਚੁੱਭੀ ਮਾਰੀ, ਉਸ ਵੇਲੇ ਕਾਲੀ ਨਾਗ ਨੂੰ ਜੋ ਸੁਤਾ ਪਿਆ ਸੀ, ਜਾ ਠੋਕਰ ਮਾਰੀ। ਕਾਲੀ ਨਾਗ ਨੇ ਫੁੰਕਾਰਾ ਮਾਰਿਆ, ਜਿਸ ਨਾਲ ਸਾਰਾ ਜਲ ਉਬਲ ਪਿਆ, ਪਰ ਕ੍ਰਿਸ਼ਨ ਜੀ 'ਤੇ ਉਸ ਦੇ ਜ਼ਹਿਰ ਦਾ ਕੋਈ ਅਸਰ ਨਾ ਹੋਇਆ। ਕਾਲੀ ਨਾਗ ਕ੍ਰਿਸ਼ਨ ਜੀ ਦੇ ਜੁੱਸੇ ਨਾਲ ਚੰਬੜ ਗਿਆ। ਕ੍ਰਿਸ਼ਨ ਜੀ ਨੇ ਆਪਣਾ ਪੈਰ ਕਾਲੀ ਨਾਗ ਦੇ ਫਨ੍ਹ 'ਤੇ ਰਖ ਕੇ ਇਸ ਨੂੰ ਨੱਥ ਲਿਆ ਤੇ ਮੁਕਤੀ ਦਿਤੀ:

**ਜੀਅ ਦਾਨੁ ਕਾਲੀ ਕਉ ਦੀਆ॥** *(ਗੋਂਡ ਨਾਮਦੇਉ, ਪੰਨਾ ੮੭੪)*

**ਜੀਅ ਉਪਾਇ ਜੁਗਤਿ ਹਥਿ ਕੀਨੀ**
**ਕਾਲੀ ਨਥਿ ਕਿਆ ਵਡਾ ਭਇਆ॥** *(ਆਸਾ ਮ: ੧, ਪੰਨਾ ੩੫੦)*

ਇਉਂ ਕਾਲੀ ਨਾਗ ਨੱਥਿਆ ਗਿਆ ਤੇ ਫੁੱਲ ਇਕੱਠੇ ਕਰ ਕੇ ਕੰਸ ਨੂੰ ਘੱਲ ਦਿੱਤੇ ਗਏ, ਸੋ ਕੰਸ ਦਾ ਇਹ ਵਾਰ ਭੀ ਖ਼ਾਲੀ ਗਿਆ।

ਕੰਸ ਨੇ ਹੁਣ ਇਹ ਚਾਲ ਖੇਡੀ ਕਿ ਮਥਰਾ ਵਿਚ ਇਕ ਬੜਾ ਭਾਰੀ ਘੋਲ ਰਖਿਆ ਜਾਵੇ, ਤੇ ਇਸ ਘੋਲ ਵਿਚ ਕ੍ਰਿਸ਼ਨ ਤੇ ਬਲਭੱਦਰ ਨੂੰ ਭੀ ਬੁਲਾਇਆ ਜਾਵੇ ਤੇ ਪਹਿਲਵਾਨਾਂ ਦੇ ਹਥੋਂ ਇਨ੍ਹਾਂ ਨੂੰ ਮਰਵਾ ਦਿਤਾ ਜਾਵੇ, ਕਿਉਂਕਿ ਉਨ੍ਹਾਂ ਦਿਨਾਂ ਵਿਚ ਇਹ ਆਪਣੀ ਚੜ੍ਹਦੀ ਜਵਾਨੀ ਕਰਕੇ ਘੋਲ ਕਰਨ ਵਿੱਚ ਪ੍ਰਸਿੱਧ ਹੋ ਚੁਕੇ ਸਨ। ਕੰਸ ਨੇ ਆਪਣੇ ਉੱਘੇ ਪਹਿਲਵਾਨਾਂ ਤੇ ਜੋਧਿਆਂ ਕੇਸੀ ਤੇ ਚੰਡੂਰ ਨਾਲ ਮਤਾ ਪਕਾਇਆ ਕਿ ਪਹਿਲਾਂ ਤਾਂ ਇਨ੍ਹਾਂ ਭਰਾਵਾਂ ਨੂੰ ਜਦ ਅਖਾੜੇ ਵਿਚ ਆਉਣ ਹਾਥੀ ਦੇ ਹਥੋਂ ਮਰਵਾ ਦਿਤਾ ਜਾਵੇ, ਪਰ ਜੇ ਬਚ ਨਿਕਲਣ ਤਾਂ ਤੁਸਾਂ ਨੇ ਉਨ੍ਹਾਂ ਨੂੰ ਕੁਸ਼ਤੀ ਵਿਚ ਮਾਰ ਦੇਣਾ, ਪਰ ਇਸ ਗੁਪਤ ਕਾਰਵਾਈ ਦਾ ਭੇਦ

ਭੀ ਕ੍ਰਿਸ਼ਨ ਜੀ ਤੇ ਗਵਾਲਿਆਂ ਨੂੰ ਅਕਰੂਰ ਜੀ ਦੀ ਰਾਹੀਂ ਹੋ ਚੁਕਾ ਸੀ।

ਕ੍ਰਿਸ਼ਨ ਜੀ, ਬਲਭੱਦਰ, ਨੰਦ ਤੇ ਹੋਰ ਗਵਾਲਿਆਂ ਸਮੇਤ ਇਸ ਅਖਾੜੇ ਵਿਚ ਸ਼ਾਮਲ ਹੋਣ ਲਈ ਆਏ ਤੇ ਮਤਾ ਪਕਾ ਆਏ ਕਿ ਐਤਕੀ ਕੰਸ ਦਾ ਖ਼ਾਤਮਾ ਕਰ ਦੇਣਾ ਹੈ। ਜਦ ਅਖਾੜਾ ਸਜਿਆ ਤੇ ਇਹ ਦੋਵੇਂ ਬੀਰ ਭਰਾ ਕੰਸ ਨੂੰ ਆਉਂਦੇ ਦਿੱਸੇ ਤਾਂ ਪਹਿਲਾਂ ਤਾਂ ਇਸ ਨੇ ਕੁਵਲੀਆ ਪੀੜ ਨਾਮੀ ਮਸਤ ਹਾਥੀ ਨੂੰ ਸ਼ਿੰਗਾਰ ਕੇ ਤੇ ਜੋਸ਼ ਦਿਵਾ ਕੇ ਇਨ੍ਹਾਂ ਦੋਹਾਂ ਵਲ ਧਕੇਲ ਦਿਤਾ। ਜਦ ਇਹ ਮਸਤ ਹਾਥੀ ਇਨ੍ਹਾਂ ਪਾਸ ਪੁੱਜਾ ਤਦ ਬਲਭੱਦਰ ਜੀ ਨੇ ਨੇਜ਼ਾ ਮਾਰ ਕੇ ਇਸ ਨੂੰ ਰੋਕਿਆ ਤੇ ਕ੍ਰਿਸ਼ਨ ਜੀ ਨੇ ਆਪਣੀ ਤਲਵਾਰ ਨਾਲ ਇਸ ਨੂੰ ਮਾਰ ਦਿਤਾ ਤੇ ਇਉਂ ਇਸ ਦੀ ਮੁਕਤੀ ਕੀਤੀ। ਕਈ ਇਹ ਵੀ ਖ਼ਿਆਲ ਦਿੰਦੇ ਹਨ ਕਿ ਦੋਹਾਂ ਭਰਾਵਾਂ ਦਾ ਹਾਥੀ ਨਾਲ ਕਾਫ਼ੀ ਚਿਰ ਜੰਗ ਹੁੰਦਾ ਰਿਹਾ ਤੇ ਅੰਤ ਨੂੰ ਕ੍ਰਿਸ਼ਨ ਜੀ ਨੇ ਹਾਥੀ ਨੂੰ ਪੂਛ ਤੋਂ ਪਕੜ ਕੇ ਪਛਾੜ ਕੇ ਮਾਰ ਦਿਤਾ।

**ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ.....**

*(ਸੋਰਠਿ ਮ: ੪, ਪੰਨਾ ੬੦੬)*

ਹੁਣ ਕੇਸੀ ਤੇ ਚੰਡੂਰ ਦੀ ਵਾਰੀ ਆਈ। ਕੇਸੀ, ਕੰਸ ਦੇ ਜੋਧਿਆਂ ਵਿਚੋਂ ਇਕ ਦੈਂਤ ਸੀ। ਇਸ ਨੇ ਕ੍ਰਿਸ਼ਨ ਜੀ ਨੂੰ ਘੋੜੇ ਦਾ ਰੂਪ ਧਾਰ ਕੇ ਮਾਰਨਾ ਚਾਹਿਆ। ਜਦ ਕ੍ਰਿਸ਼ਨ ਜੀ ਪਾਸ ਪੁੱਜਾ ਤਦ ਇਨ੍ਹਾਂ ਨੇ ਆਪਣਾ ਹੱਥ ਇਸ ਦੇ ਮੂੰਹ ਵਿਚ ਦੇ ਕੇ ਇਸ ਨੂੰ ਚੀਰ ਕੇ ਮਾਰ ਦਿਤਾ।

ਇਸ ਤੋਂ ਮਗਰੋਂ ਚੰਡੂਰ ਜੋ ਕੰਸ ਦਾ ਸਭ ਤੋਂ ਵੱਡਾ ਪਹਿਲਵਾਨ ਸੀ, ਕੁਸ਼ਤੀ ਕਰਨ ਲਈ ਅਖਾੜੇ ਵਿਚ ਆਇਆ। ਕ੍ਰਿਸ਼ਨ ਜੀ ਨਾਲ ਇਸ ਦੀ ਕੁਸ਼ਤੀ ਸ਼ੁਰੂ ਹੋਈ, ਅੰਤ ਨੂੰ ਮਲ-ਯੁੱਧ ਵਿਚ ਇਹ ਭੀ ਕ੍ਰਿਸ਼ਨ ਜੀ ਦੇ ਹੱਥੋਂ ਮਾਰਿਆ ਗਿਆ। ਇਸ ਤਰ੍ਹਾਂ ਇਹ ਦੋਵੇਂ ਜੋਧੇ ਬੇਪਤ ਹੋ ਕੇ ਮਾਰੇ ਗਏ।

ਬਸ ਹੁਣ ਕੀ ਸੀ, ਇਹ ਦੋਵੇਂ ਭਰਾ ਸਿੱਧੇ ਕੰਸ ਵੱਲ ਵਧੇ ਤੇ ਕ੍ਰਿਸ਼ਨ ਜੀ ਨੇ ਆਪਣੀ ਤਲਵਾਰ ਨਾਲ ਕੰਸ ਦਾ ਸਿਰ ਲਾਹ ਸੁਟਿਆ ਤੇ ਇਸ ਪਾਪੀ ਦਾ ਖ਼ਾਤਮਾ ਕੀਤਾ। ਕੰਸ ਦਿਆਂ ਭਰਾਵਾਂ ਨੇ ਕ੍ਰਿਸ਼ਨ ਤੋਂ ਬਦਲਾ ਲੈਣਾ ਚਾਹਿਆ, ਪਰ ਉਹ ਭੀ ਬਲਰਾਮ ਤੇ ਕ੍ਰਿਸ਼ਨ ਜੀ ਦੇ ਹੱਥੋਂ ਮਾਰੇ ਗਏ।

**ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ**
**ਕਰਿ ਬਾਲਕ ਰੂਪਿ ਪਚਾਹਾ॥**
**ਆਪਿ ਅਖਾੜਾ ਪਾਇਦਾ ਪਿਆਰਾ**
**ਕਰਿ ਵੇਖੈ ਆਪਿ ਚੋਜਾਹਾ॥**
**ਕਰਿ ਬਾਲਕ ਰੂਪ ਉਪਾਇਦਾ ਪਿਆਰਾ**
**ਚੰਡੂਰੁ ਕੰਸੁ ਕੇਸੁ ਮਾਰਾਹਾ॥** *(ਸੋਰਠਿ ਮ: ੪, ਪੰਨਾ ੬੦੬)*

**ਕੇਸੀ ਕੰਸ ਮਥਨੁ ਜਿਨਿ ਕੀਆ॥** *(ਗੋਂਡ ਨਾਮਦੇਉ, ਪੰਨਾ ੮੭੪)*

ਕੰਸ ਨੂੰ ਮਾਰ ਕੇ ਕ੍ਰਿਸ਼ਨ ਜੀ ਨੇ ਰਾਜ ਆਪਣੇ ਨਾਨੇ ਉਗਰਸੈਨ ਦੇ ਹਵਾਲੇ ਕੀਤਾ। ਇਹ ਕਰਤਾਰ ਦਾ ਭਗਤ ਤੇ ਉਪਕਾਰੀ ਸੱਜਣ ਸੀ। ਇਉਂ ਪਾਪੀ ਦਾ ਨਾਸ ਕਰ ਕੇ ਕ੍ਰਿਸ਼ਨ

ਜੀ ਨੇ ਆਪਣੇ ਮਾਤਾ ਪਿਤਾ ਦੀ ਬੰਦ-ਖ਼ਲਾਸੀ ਕੀਤੀ।

**ਦਾਸੀ ਸੁਤ ਜਨੁ ਬਿਦਰੁ ਸੁਦਾਮਾ**
**ਉਗ੍ਰਸੈਨ ਕਉ ਰਾਜ ਦੀਏ ॥** *(ਗਉੜੀ ਚੇਤੀ ਨਾਮਦੇਉ, ਪੰਨਾ ੩੪੫)*

ਕੁਬਜਾ ਇਹ ਕੁਬੜੀ ਤੇ ਕਰੂਪ ਸੀ ਤੇ ਕੰਸ ਦੀ ਗਾਂਧਣ ਸੀ। ਕਿਹਾ ਜਾਂਦਾ ਹੈ ਕਿ ਇਹ ਆਪਣੀ ਵਲੋਂ ਫੁੱਲਾਂ ਦੇ ਹਾਰ, ਮਹਿੰਦੀ ਤੇ ਤਿਲਕ ਦਾ ਸਾਮਾਨ, ਚੰਦਨ, ਕੇਸਰ ਆਦਿਕ ਕੰਸ ਲਈ ਲੈ ਜਾ ਰਹੀ ਸੀ, ਪਰ ਇਸ ਨੂੰ ਅਚਾਨਕ ਕ੍ਰਿਸ਼ਨ ਜੀ ਮਿਲ ਪਏ। ਇਸ ਨੇ ਫੁੱਲ ਇਨ੍ਹਾਂ ਦੀ ਭੇਟਾ ਕੀਤੇ। ਮੱਥੇ ਤੇ ਚੰਦਨ ਲਾਇਆ ਤੇ ਮਹਿੰਦੀ ਇਨ੍ਹਾਂ ਦਿਆਂ ਚਰਨਾਂ 'ਤੇ ਲਾਈ ਤੇ ਅੰਗੂਠਾ ਚੁੰਮਿਆ। ਜਦ ਉਠੀ ਤਾਂ ਇਸ ਦਾ ਕੁਬ ਦੂਰ ਹੋ ਗਿਆ ਤੇ ਇਹ ਨਵੀਂ ਨਰੋਈ ਹੋ ਗਈ। ਕਈਆਂ ਦਾ ਖ਼ਿਆਲ ਹੈ ਕਿ ਜਦ ਕੁਬਜਾ ਕ੍ਰਿਸ਼ਨ ਜੀ ਨੂੰ ਤਿਲਕ ਲਾਉਣ ਲਗੀ, ਤਦ ਕੁਬੜੀ ਹੋਣ ਕਰਕੇ ਇਸਦਾ ਹੱਥ ਕ੍ਰਿਸ਼ਨ ਜੀ ਦੇ ਮੱਥੇ ਤਕ ਨਾ ਪੁਜਿਆ। ਕ੍ਰਿਸ਼ਨ ਜੀ ਨੇ ਆਪਣਾ ਇਕ ਪੈਰ ਇਸਦੇ ਪੈਰ ਤੇ ਰਖ ਇਸ ਦੀ ਠੋਡੀ ਨੂੰ ਉਤਾਂਹ ਕੀਤਾ, ਇਸਦਾ ਕੁਬ ਦੂਰ ਹੋ ਗਿਆ ਤੇ ਇਹ ਅਤਿਅੰਤ ਹੀ ਸੁੰਦਰ ਤੇ ਜਵਾਨ ਤੀਵੀਂ ਹੋ ਗਈ। ਕ੍ਰਿਸ਼ਨ ਜੀ ਨਾਲ ਇਸਦਾ ਗੂੜ੍ਹਾ ਪ੍ਰੇਮ ਹੋ ਗਿਆ ਅਤੇ ਕ੍ਰਿਸ਼ਨ ਜੀ ਦੀਆਂ ਨਿਕਟਵਰਤੀ ਸਖੀਆਂ ਵਿਚੋਂ ਗਿਣੀ ਜਾਣ ਲਗੀ ਤੇ ਮੋਖ ਨੂੰ ਪ੍ਰਾਪਤ ਹੋਈ।

**ਤਾਰੀ ਲੇ ਗਨਿਕਾ ਬਿਨੁ ਰੂਪ ਕੁਬਿਜਾ**
**ਬਿਆਧਿ ਅਜਾਮਲੁ ਤਾਰੀਅਲੇ ॥** *(ਗਉੜੀ ਚੇਤੀ ਨਾਮਦੇਉ, ਪੰਨਾ ੩੪੫)*

ਕ੍ਰਿਸ਼ਨ ਜੀ ਦਾ ਜੀਵਨ ਬਹੁਤ ਲੰਮਾ ਹੈ, ਪਰ ਜਿਸ ਸੰਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਿੰਦੂ ਨਿਸਚੇ ਅਨੁਸਾਰ ਇਨ੍ਹਾਂ ਵਲ ਇਸ਼ਾਰਾ ਹੈ, ਉਹ ਉਸੇ ਥਾਂ-ਸਿਰ ਦੇ ਦਿਤਾ ਗਿਆ ਹੈ, ਜਿਹਾ ਕਿ ਜਰਾਸਿੰਧ, ਦੁਰਯੋਧਨ, ਪਾਂਡਵ-ਕੌਰਵ ਆਦਿਕਾਂ ਦੇ ਹਾਲ ਵਿਚ। ਇਥੇ ਇੰਨਾ ਹੀ ਦੱਸਣਾ ਕਾਫ਼ੀ ਹੈ ਕਿ ਇਹ ਹਿੰਦੂਆਂ ਦੇ ਸਭ ਤੋਂ ਵੱਡੇ ਸੋਲਾਂ ਕਲਾਂ ਸੰਪੂਰਨ ਅਵਤਾਰ ਮੰਨੇ ਗਏ ਹਨ। ਇਨ੍ਹਾਂ ਦੀਆਂ ਇਸਤ੍ਰੀਆਂ ਵਿਚੋਂ ਰੁਕਮਣੀ, ਸਤਭਾਮਾ ਆਦਿ ਅੱਠ ਪਟਰਾਣੀਆਂ ਸਨ। ਇਨ੍ਹਾਂ ਦਾ ੧੬੧੦੦ ਹੋਰ ਇਸਤ੍ਰੀਆਂ ਨਾਲ ਵਿਆਹ ਹੋਣ ਦਾ ਜ਼ਿਕਰ ਇਉਂ ਹੈ ਕਿ ਇਕ ਭੂਮਾਸਰ ਜਾਂ ਨਰਕਾਸਰ ਨਾਮੀ ਆਸਾਮ ਦੇ ਦੈਂਤ ਨੇ ੧੬੧੦੦ ਰਾਜਿਆਂ ਦੀਆਂ ਕੰਨਿਆਂ ਕੈਦ ਕੀਤੀਆਂ ਹੋਈਆਂ ਸਨ। ਕ੍ਰਿਸ਼ਨ ਜੀ ਨੇ ਉਸ ਦੈਂਤ ਨੂੰ ਮਾਰ ਕੇ ਇਹ ਸਾਰੀਆਂ ਛੁਡਾਈਆਂ ਤੇ ਫਿਰ ਇਨ੍ਹਾਂ ਨੇ ਕ੍ਰਿਸ਼ਨ ਜੀ ਪਾਸ ਹੀ ਰਹਿਣਾ ਸਵੀਕਾਰ ਕੀਤਾ।

ਆਪਣੀ ਇਸਤ੍ਰੀ ਸਤਭਾਮਾ ਦੇ ਆਖੇ ਇੰਦਰ ਨਾਲ ਯੁੱਧ ਕੀਤਾ ਤੇ ਉਸ ਪਾਸੋਂ ਕਲਪ ਬਿਰਛ ਲੈ ਆਂਦਾ ਤੇ ਬਿੰਦਰਾਬਨ ਵਿਚ ਖ਼ੂਬ ਕਲੋਲ ਕਰਦੇ ਰਹੇ।

ਗਵਰਧਨ ਪਹਾੜ ਨੂੰ ਉਂਗਲੀ ਉਤੇ ਚੁੱਕਣ ਦੀ ਸਾਖੀ ਭੀ ਬੜੀ ਪ੍ਰਸਿੱਧ ਹੈ। ਇਸ ਦਾ ਜ਼ਿਕਰ ਗਵਰਧਨ ਪਹਾੜ ਦੇ ਸੰਬੰਧ ਵਿਚ ਹੈ।

ਜਰਾਸਿੰਧ ਪਾਸੋਂ ਭਾਂਜ ਖਾ ਕੇ ਆਪ ਨੇ ਦਵਾਰਕਾ ਨੂੰ ਆਬਾਦ ਕੀਤਾ ਤੇ ਅੰਤ ਸਮੇਂ ਤਕ ਇਹ ਹੀ ਇਨ੍ਹਾਂ ਤੇ ਬਾਕੀ ਜਾਦਵਾਂ ਦੀ ਮਸ਼ਹੂਰ ਥਾਂ ਰਹੀ। ਜਦ ਸਾਰੇ ਜਾਦਵ ਪਰਭਾਸ ਖੇਤਰ ਵਿਚ ਆਪਸ ਵਿਚ ਲੜ ਕੇ ਮਾਰੇ ਗਏ (ਦੇਖੋ : ਦੁਰਬਾਸ਼ਾ ਰਿਸ਼ੀ) ਤਦ ਕ੍ਰਿਸ਼ਨ ਜੀ ਉਦਾਸ ਹੋ ਕੇ ਜੰਗਲ ਵਿਚ ਇਕ ਪਾਸੇ ਜਾ ਬਿਰਾਜੇ। ਇਥੇ ਇਕ ਬਧਕ

(ਸ਼ਿਕਾਰੀ) ਨੇ ਹਿਰਨ ਦਾ ਸ਼ਿਕਾਰ ਖੇਡਦਿਆਂ ਤੀਰ ਇਨ੍ਹਾਂ ਦਿਆਂ ਪੈਰਾਂ ਵਿਚ ਮਾਰਿਆ। ਇਸੇ ਤੀਰ ਨਾਲ ਇਨ੍ਹਾਂ ਦਾ ਅੰਤ ਹੋਇਆ। ਬਧਕ ਜਦ ਪਾਸ ਆਇਆ ਤਾਂ ਬੜਾ ਪਛਤਾਵਾ ਕਰਨ ਲੱਗਾ, ਪਰ ਕ੍ਰਿਸ਼ਨ ਜੀ ਨੇ ਇਸਨੂੰ ਬਖ਼ਸ਼ ਦਿਤਾ ਤੇ ਮੋਖਸ਼ ਬਖ਼ਸ਼ੀ।

ਕ੍ਰਿਸ਼ਨ ਜੀ ਦਾ ਸਭ ਤੋਂ ਵੱਡਾ ਕੰਮ ਤੇ ਇਨ੍ਹਾਂ ਦੀ ਸਭ ਤੋਂ ਵੱਡੀ ਯਾਦ 'ਗੀਤਾ' ਹੈ। ਇਹ ਉਹ ਪ੍ਰਸਿੱਧ ਉਪਦੇਸ਼ ਹੈ ਜੋ ਮਹਾਂਭਾਰਤ ਦੇ ਯੁੱਧ ਸਮੇਂ ਕ੍ਰਿਸ਼ਨ ਜੀ ਨੇ ਅਰਜਨ ਨੂੰ ਕੀਤਾ ਸੀ। ਗੀਤਾ ਹੁਣ ਦੇ ਸਮੇਂ ਵਿਚ ਵੀ ਫ਼ਿਲਾਸਫ਼ੀ ਤੇ ਇਨਸਾਨੀ ਜ਼ਿੰਦਗੀ ਦੇ ਅਮਲੀ ਪਹਿਲੂ 'ਤੇ ਰੌਸ਼ਨੀ ਪਾਣ ਦਾ ਇਕ ਵੱਡਾ ਖ਼ਜ਼ਾਨਾ ਮੰਨੀ ਜਾਂਦੀ ਹੈ।

ਹਿੰਦੂ 'ਜਨਮ ਅਸ਼ਟਮੀ' ਦਾ ਤਿਉਹਾਰ ਕ੍ਰਿਸ਼ਨ ਜੀ ਦਾ ਜਨਮ ਦਿਨ ਸਮਝ ਕੇ ਮਨਾਂਦੇ ਹਨ। ਇਸ ਦਿਨ ਆਟੇ ਦੀ ਜਸੋਧਾਂ ਬਣਾਉਂਦੇ ਹਨ ਤੇ ਉਸ ਦੇ ਪੇਟ ਵਿਚੋਂ ਕ੍ਰਿਸ਼ਨ ਪੈਦਾ ਕਰਦੇ ਹਨ। ਪੰਘੂੜੇ ਵਿਚ ਪਾ ਉਸ ਨੂੰ ਝੂਟੇ ਦਿੰਦੇ ਹਨ ਤੇ ਇਉਂ ਬੁੱਤ-ਪੂਜਾ ਕਰਦੇ ਹਨ। ਹਿੰਦੂ ਇਨ੍ਹਾਂ ਦੀ ਲੀਲ੍ਹਾ ਦੀਆਂ ਰਾਸਾਂ ਬੜੇ ਉਤਸ਼ਾਹ ਨਾਲ ਪਵਾਉਂਦੇ ਹਨ। ਇਨ੍ਹਾਂ ਦਿਨਾਂ ਵਿਚ ਕ੍ਰਿਸ਼ਨ ਜੀ ਦੇ ਗੋਪੀਆਂ ਨਾਲ ਕਲੋਲ ਆਦਿ ਕਰਨ ਦੇ ਸਾਂਗ ਕੱਢੇ ਜਾਂਦੇ ਹਨ।

## ਭੀਸ਼ਮ ਪਤਾਮਾ, ਗੰਗੇਵ ਪਤਾਮਾ, ਬਿਦਰ, ਵਿਦਰ, ਦਾਸੀ ਸੁਤ

ਭੀਸ਼ਮ ਪਤਾਮਾ ਜੀ ਰਾਜਾ ਸ਼ਾਨਤਨ ਅਤੇ ਉਸ ਦੀ ਰਾਣੀ ਗੰਗਾ ਦੇ ਪੁੱਤਰ ਸਨ। ਇਨ੍ਹਾਂ ਦਾ ਨਾਮ ਗੰਗੇਵ ਪਤਾਮਾ ਇਸ ਕਰਕੇ ਪਿਆ ਕਿ ਇਹ ਗੰਗਾ ਦੀ ਕੁੱਖੋਂ ਜਨਮੇ ਸਨ। ਇਕ ਵਾਰੀ ਦਾ ਜ਼ਿਕਰ ਹੈ ਕਿ ਜਦ ਰਾਜਾ ਸ਼ਾਨਤਨ ਯੋਜਨ ਗੰਧਾਰੀ (ਮਤਸਯੋਧਰੀ) 'ਤੇ ਮੋਹਿਤ ਹੋ ਕੇ, ਇਸ ਨੂੰ ਘਰ ਲੈ ਆਇਆ ਤਦ ਯੋਜਨ ਗੰਧਾਰੀ ਨੇ ਰਾਜਾ ਨਾਲ ਵਿਆਹ ਕਰਨ ਤੋਂ ਪਹਿਲਾਂ ਤਿੰਨ ਸ਼ਰਤਾਂ ਮੰਗੀਆਂ। ਪਹਿਲੀ ਇਹ ਸੀ ਕਿ ਮੇਰੀ ਔਲਾਦ ਰਾਜ ਦੀ ਮਾਲਕ ਬਣੇ। ਦੂਜੀ ਇਹ ਕਿ ਭੀਸ਼ਮ ਪਤਾਮਾ, ਜੋ ਰਾਜਾ ਦਾ ਪੁੱਤਰ ਹੈ, ਉਹ ਸ਼ਾਦੀ ਨਾ ਕਰੇ, ਤਾਕਿ ਮੇਰੀ ਸੰਤਾਨ ਨੂੰ ਉਸ ਦੀ ਸੰਤਾਨ ਤੋਂ ਕੋਈ ਡਰ ਨਾ ਰਵੇ। ਤੀਜੀ ਇਹ ਕਿ ਭੀਸ਼ਮ ਪਤਾਮਾ ਮੇਰੀ ਔਲਾਦ ਦੀ ਹਰ ਸਮੇਂ ਹਰ ਪ੍ਰਕਾਰ ਦੀ ਰੱਖਿਆ ਦਾ ਭਾਰ ਆਪਣੇ ਸਿਰ ਲਵੇ।

ਇਨ੍ਹਾਂ ਸ਼ਰਤਾਂ ਨੇ ਰਾਜਾ ਸ਼ਾਨਤਨ ਨੂੰ ਬੜਾ ਹੀ ਉਦਾਸ ਕਰ ਦਿਤਾ। ਜਦ ਭੀਸ਼ਮ ਪਤਾਮਾ ਨੂੰ ਪਤਾ ਲਗਾ ਤਦ ਇਨ੍ਹਾਂ ਨੇ ਆਪਣੇ ਪਿਤਾ ਜੀ ਦੀ ਖ਼ੁਸ਼ੀ ਦੀ ਖ਼ਾਤਰ ਉਪਰੋਕਤ ਸ਼ਰਤਾਂ 'ਤੇ ਪਹਿਰਾ ਦੇਣ ਦਾ ਪ੍ਰਣ ਕੀਤਾ। ਇਹ ਬੜੇ ਉਘੇ ਬ੍ਰਹਮਚਾਰੀ ਤੇ ਪ੍ਰਸਿੱਧ ਵਿਦਵਾਨ ਹੋਏ ਹਨ। ਇਹ ਪਾਂਡਵਾਂ ਤੇ ਕੈਰਵਾਂ ਦੇ ਦਾਦਾ ਸਮਾਨ ਸਨ ਅਤੇ ਗੰਗੇਵ ਪਤਾਮਾ ਦੇ ਨਾਮ ਕਰਕੇ ਪ੍ਰਸਿੱਧ ਸਨ। ਪਾਂਡਵਾਂ ਤੇ ਕੈਰਵਾਂ ਨੇ ਹਰ ਪ੍ਰਕਾਰ ਦੀ ਵਿੱਦਿਆ ਤੇ ਜੰਗੀ ਹੁਨਰ ਇਨ੍ਹਾਂ ਪਾਸੋਂ ਹੀ ਸਿਖੇ ਸਨ ਤੇ ਇਨ੍ਹਾਂ ਦਾ ਅੱਤ ਦਰਜੇ ਦਾ ਮਾਣ ਕਰਦੇ ਸਨ।

ਮਹਾਂਭਾਰਤ ਦਾ ਜੰਗ ਸ਼ੁਰੂ ਹੋਣ ਤੋਂ ਪਹਿਲਾਂ ਅਰਜਨ ਨੇ ਇਨ੍ਹਾਂ ਪਾਸੋਂ ਜੰਗ ਕਰਨ ਦੀ ਆਗਿਆ ਮੰਗੀ ਸੀ। ਭਾਵੇਂ ਇਹ ਦੁਰਜੋਧਨ ਦੀ ਸਹਾਇਤਾ ਦਾ ਪ੍ਰਣ ਕਰ ਚੁਕੇ ਸਨ, ਪਰ ਇਨ੍ਹਾਂ ਨੇ ਅਰਜਨ ਦੀ ਉਪਰੋਕਤ ਕਾਰਵਾਈ 'ਤੇ ਪਾਂਡਵਾਂ ਦੀ ਦੁਖੀ ਦਸ਼ਾ ਨੂੰ ਮੁਖ ਰਖ, ਅਰਜਨ ਨੂੰ ਯੁੱਧ ਵਿਚ ਸਫਲਤਾ ਪ੍ਰਾਪਤ ਹੋਣ ਦਾ ਵਰ ਦਿੱਤਾ।

ਦੁਰਜੋਧਨ ਦੀ ਸੈਨਾ ਦੇ ਪਹਿਲੇ ਸੈਨਾਪਤੀ ਇਹ ਹੀ ਬਣੇ। ਅਰਜਨ ਇਨ੍ਹਾਂ ਤੇ ਇਕ ਤਾਂ ਵਾਰ ਕਰਨਾ ਪਾਪ ਸਮਝਦਾ ਸੀ ਤੇ ਦੂਜੇ ਇਹ ਆਪ ਭੀ ਹਰ ਜੰਗੀ ਵਿੱਦਿਆ ਵਿਚ

ਅਰਜਨ ਤੋਂ ਵਧੀਕ ਪ੍ਰਬੀਨ ਸਨ, ਪਰ ਜਦ ਤਕ ਇਹ ਨਾ ਡਿੱਗਣ, ਤਦ ਤਕ ਪਾਂਡਵਾਂ ਨੂੰ ਕਾਮਯਾਬੀ ਦੀ ਕੋਈ ਆਸ ਨਹੀਂ ਹੋ ਸਕਦੀ ਸੀ। ਦੱਸਿਆ ਜਾਂਦਾ ਹੈ ਕਿ ਕ੍ਰਿਸ਼ਨ ਜੀ ਦੀ ਪ੍ਰੇਰਨਾ 'ਤੇ ਅਰਜਨ ਨੇ ਇਨ੍ਹਾਂ ਉਤੇ ਵਾਰ ਕਰਨਾ ਮੰਨ ਲਿਆ, ਕਿਉਂਕਿ ਅਰਜਨ ਨੇ ਇਕ ਵਾਰੀ ਹੀਜੜੇ ਦਾ ਭੇਸ ਕੀਤਾ ਸੀ ਤੇ ਭੀਸ਼ਮ ਪਤਾਮਾ ਤਦ ਤੋਂ ਹੀ ਇਸ ਨੂੰ ਇਸਤ੍ਰੀ ਸਮਝ ਇਸ ਤੇ ਵਾਰ ਕਰਨਾ ਨਹੀਂ ਸੀ ਚਾਹੁੰਦਾ। ਇਸ ਸਮੇਂ ਇਉਂ ਅਰਜਨ ਨੇ ਵਾਰ ਕਰ ਕੇ ਉਨ੍ਹਾਂ ਨੂੰ ਜੰਗ ਵਿਚ ਜ਼ਖ਼ਮੀ ਕਰ ਦਿੱਤਾ। ਆਪ ਨੇ ਅੰਤ ਸਮੇਂ ਆਪਣੇ ਲਈ ਤੀਰਾਂ ਦੀ ਸੇਜਾ ਵਿਛਵਾਈ ਤੇ ਇਸੇ ਸੇਜਾ 'ਤੇ ੫੬ ਦਿਨ ਬਿਰਾਜੇ ਰਹੇ। ਫਿਰ ਕ੍ਰਿਸ਼ਨ ਜੀ ਤੇ ਪਾਂਡਵਾਂ ਦੀ ਮੌਜੂਦਗੀ ਵਿਚ ਪ੍ਰਾਣ ਤਿਆਗੇ।

> **ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ**
> **ਚਰਣ ਚਿਤ ਅੰਮ੍ਰਿਤ ਰਸਿਆ॥** *(ਸ੍ਵ: ਮ: ਤੀਜੇ ਕੇ, ਪੰਨਾ ੧੩੯੩)*

ਯੋਜਨ ਗੰਧਾਰੀ ਵਿਚੋਂ ਰਾਜਾ ਸ਼ਾਨਤਨ ਦੇ ਘਰ ਚਿਤ੍ਰਾਂਗਦ ਤੇ ਵਚਿਤਰ ਬੀਰਜ ਪੈਦਾ ਹੋਏ, ਪਰ ਇਹ ਦੋਵੇਂ ਸ਼ਹਿਜ਼ਾਦੇ ਬਿਨਾ ਸੰਤਾਨ ਪੈਦਾ ਕੀਤੇ ਹੀ ਚਲਾਣਾ ਕਰ ਗਏ।

ਯੋਜਨ ਗੰਧਾਰੀ (ਸਤਜਾਵਤੀ) ਨੇ ਭੀਸ਼ਮ ਪਤਾਮਾ ਜੀ ਨੂੰ ਬੜਾ ਪ੍ਰੇਰਿਆ ਕਿ ਉਹ ਵਚਿਤਰ ਬੀਰਜ ਤੇ ਚਿਤ੍ਰਾਂਗਦ ਦੀਆਂ ਇਸਤ੍ਰੀਆਂ ਅੰਬਕਾ ਤੇ ਅੰਬਾਲਕਾ ਨਾਲ ਵਿਧਵਾ-ਵਿਆਹ ਕਰ ਲੈਣ ਤੇ ਸੰਤਾਨ ਪੈਦਾ ਕਰਨ ਜੋ ਰਾਜ ਦੀ ਮਾਲਕ ਬਣੇ, ਪਰ ਭੀਸ਼ਮ ਪਤਾਮਾ ਨੇ ਜੋ ਬ੍ਰਹਮ-ਚਾਰੀ ਰਹਿਣ ਦਾ ਪ੍ਰਣ ਕਰ ਚੁਕੇ ਸਨ, ਯੋਜਨ ਗੰਧਾਰੀ ਦੀ ਇਸ ਗੱਲ ਨੂੰ ਨਾ ਮੰਨਿਆ।

ਇਸ ਤੇ ਯੋਜਨ ਗੰਧਾਰੀ ਨੇ ਬਿਆਸ ਜੀ ਨੂੰ ਸੱਦਿਆ ਤੇ ਉਪਰੋਕਤ ਬੇਨਤੀ ਕੀਤੀ। ਕਿਹਾ ਜਾਂਦਾ ਹੈ ਕਿ ਬਿਆਸ ਜੀ ਦੇ ਨਿਯੋਗ ਨਾਲ ਅੰਬਕਾ ਤੋਂ ਧ੍ਰਿਤਰਾਸ਼ਟਰ, ਅੰਬਾਲਕਾ ਤੋਂ ਪੰਡੂ ਅਤੇ ਵਚਿਤਰ ਬੀਰਜ ਦੀ ਟਹਿਲਨ ਸੁਦੇਸ਼ਨਾ ਤੋਂ ਬਿਦਰ ਜੀ ਪੈਦਾ ਹੋਏ। ਬਿਦਰ ਜੀ ਨੂੰ ਇਸ ਕਰਕੇ 'ਦਾਸੀ ਸੁਤ' ਭੀ ਕਿਹਾ ਜਾਂਦਾ ਹੈ।

ਬਿਦਰ ਜੀ ਅਤਿ ਬੁਧੀਮਾਨ ਤੇ ਪ੍ਰੇਮੀ ਭਗਤ ਹੋਏ ਹਨ। ਕ੍ਰਿਸ਼ਨ ਜੀ ਦਾ ਇਨ੍ਹਾਂ ਦੀ ਨਿਰਮਾਣਤਾ ਤੇ ਪ੍ਰੇਮਾ-ਭਗਤੀ ਕਰਕੇ ਹੀ ਇਨ੍ਹਾਂ ਨਾਲ ਬੜਾ ਸਨੇਹ ਸੀ। ਜਦ ਪਾਂਡਵਾਂ ਨੂੰ ਦੁਰਜੋਧਨ ਨੇ ਲਾਖ ਮੰਦਰ ਵਿਚ ਸਾੜਨ ਦੀ ਸਾਜ਼ਸ਼ ਕੀਤੀ ਸੀ, ਤਦ ਇਸ ਬਿਪਤਾ ਵਿਚੋਂ ਪਾਂਡਵਾਂ ਨੂੰ ਬਿਦਰ ਜੀ ਨੇ ਹੀ ਬਚਾਇਆ ਸੀ।

ਜਦ ਕੌਰਵਾਂ ਦੀ ਭਰੀ ਸਭਾ ਵਿਚ ਦੁਰਜੋਧਨ ਦੇ ਕਹੇ ਤੇ ਦੁਹਸਾਸਨ ਦ੍ਰੋਪਦੀ ਦੀ ਬੇਪਤੀ ਕਰ ਰਿਹਾ ਸੀ, ਤਦ ਸਿਰਫ਼ ਬਿਦਰ ਜੀ ਨੇ ਹੀ ਇਸ ਅਯੋਗ ਕਾਰਵਾਈ 'ਤੇ ਸਖ਼ਤ ਘਿਰਣਾ ਪ੍ਰਗਟ ਕੀਤੀ ਸੀ।

ਜਦ ਕ੍ਰਿਸ਼ਨ ਜੀ ਪਾਂਡਵਾਂ ਵਲੋਂ ਸਫ਼ੀਰ ਹੋ ਕੇ ਦੁਰਜੋਧਨ ਪਾਸ ਗਏ ਸਨ, ਤਦ ਆਪ ਦੁਰਜੋਧਨ ਦੇ ਮਹਿਮਾਨ ਨਾ ਬਣੇ ਤੇ ਬਿਦਰ ਜੀ ਪਾਸ ਹੀ ਠਹਿਰ ਕੇ ਇਨ੍ਹਾਂ ਦੇ ਮਾਣ ਨੂੰ ਵਧਾਇਆ। ਦੁਰਜੋਧਨ ਕ੍ਰਿਸ਼ਨ ਜੀ ਦੀ ਇਸ ਕਾਰਵਾਈ 'ਤੇ ਬੜਾ ਦੁਖੀ ਹੋਇਆ ਤੇ ਇਸ ਨੂੰ ਆਪਣੀ ਬੇਇਜ਼ਤੀ ਸਮਝਿਆ, ਕਿਉਂਕਿ ਦੁਰਜੋਧਨ ਬਿਦਰ ਜੀ ਨੂੰ 'ਦਾਸੀ ਸੁਤ' ਹੋਣ ਕਰਕੇ ਉਸ ਨੂੰ ਇੱਜ਼ਤ ਦੀ ਨਿਗਾਹ ਨਾਲ ਨਹੀਂ ਵੇਖਦਾ ਸੀ, ਜਿਹਾ ਕਿ ਉਸ ਦੇ ਆਪਣੇ ਖ਼ਾਨਦਾਨ ਦੇ ਰਾਜਕੁਮਾਰ ਲਈ ਜ਼ਰੂਰੀ ਸੀ।

ਜਦ ਯੁੱਧ ਹੋਣ ਤੋਂ ਪਹਿਲਾਂ ਬਿਦਰ ਜੀ ਰਾਜਾ ਧ੍ਰਿਤਰਾਸ਼ਟਰ ਨੂੰ ਸਮਝਾ ਰਹੇ ਸਨ

ਕਿ ਪਾਂਡਵਾਂ ਨਾਲ ਅਯੋਗ ਸਲੂਕ ਨਹੀਂ ਕਰਨਾ ਚਾਹੀਦਾ, ਤਦ ਦੁਰਜੋਧਨ ਨੇ ਇਨ੍ਹਾਂ ਦੀ ਬੇਪਤੀ ਕੀਤੀ। ਇਸ ਤੇ ਇਨ੍ਹਾਂ ਨੇ ਰਾਜਸੀ ਲਿਬਾਸ ਘਰ ਆ ਕੇ ਉਤਾਰ ਦਿਤਾ ਤੇ ਫ਼ਕੀਰੀ ਲਿਬਾਸ ਧਾਰਨ ਕਰ ਲਿਆ ਤੇ ਮਹਾਂਭਾਰਤ ਦੇ ਜੰਗ ਵਿਚ ਕੋਈ ਹਿੱਸਾ ਨਾ ਲਿਆ।

ਕ੍ਰਿਸ਼ਨ ਜੀ ਨੇ ਦੁਰਜੋਧਨ ਦੇ ਇਸ ਮਾਣ ਨੂੰ ਭੰਗ ਕਰਨ ਲਈ ਤੇ ਬਿਦਰ ਜੀ ਦੇ ਮਾਣ ਨੂੰ ਉੱਚਾ ਕਰਨ ਲਈ ਅਤੇ ਇਸ ਗੱਲ ਦਾ ਸਬੂਤ ਦੇਣ ਲਈ ਕਿ ਮਹਾਂਪੁਰਖ, ਧਨ-ਦੌਲਤ ਤੇ ਐਸ਼ਵਰਜ ਵਾਲਿਆਂ ਦੇ ਮੁਕਾਬਲੇ 'ਤੇ ਧਰਮੀ, ਨੇਕ ਤੇ ਭਗਤ ਪੁਰਸ਼ਾਂ ਦਾ ਬਹੁਤਾ ਆਦਰ ਕਰਦੇ ਹਨ, ਬਿਦਰ ਜੀ ਪਾਸ ਉਤਰੇ ਤੇ ਉਸਦੇ ਸਾਦਾ ਭੋਜਨ ਨੂੰ ਤੇ ਸਾਮਾਨ ਨੂੰ ਸ਼ਾਹੀ ਜ਼ਿਆਫ਼ਤ ਤੋਂ ਤਰਜੀਹ ਦਿਤੀ। ਬਿਦਰ ਜੀ ਦੀ ਰਚਿਤ 'ਵਿਦਰ ਨੀਤੀ' ਪੋਲੀਟੀਕਲ ਸਾਇੰਸ (ਰਾਜਨੀਤੀ ਸ਼ਾਸਤਰ) ਦੀ ਇਕ ਪ੍ਰਸਿੱਧ ਪੁਸਤਕ ਹੈ।

ਧ੍ਰਿਤਰਾਸ਼ਟਰ ਤੇ ਗੰਧਾਰੀ ਨੂੰ ਅੰਤ ਸਮੇਂ ਬਿਦਰ ਜੀ ਨੇ ਸੱਚਾ ਉਪਦੇਸ਼ ਤੇ ਸ਼ਾਂਤੀ ਬਖ਼ਸ਼ੀ ਤੇ ਕ੍ਰਿਸ਼ਨ ਜੀ ਦੇ ਚਲਾਣੇ ਮਗਰੋਂ ਪ੍ਰਭਾਸ ਖੇਤਰ ਵਿਚ ਆਪਣਾ ਸਰੀਰ ਤਿਆਗ ਦਿੱਤਾ।

**ਪੂਛਹੁ ਬਿਦਰ ਦਾਸੀ ਸੁਤੈ**
**ਕਿਸਨੁ ਉਤਰਿਆ ਘਰਿ ਜਿਸੁ ਜਾਇ॥** *(ਸੂਹੀ ਮ: ੪, ਪੰਨਾ ੭੩੩)*

## ਕੌਰਉ (ਕੌਰੋਂ, ਕੁਰੁ), ਪਾਂਡਵ, ਦੁਰਯੋਧਨ, ਅਰਜਨ, ਦ੍ਰੋਪਦੀ, ਪੰਚਾਲੀ, ਦੁਹਸਾਸਨ

ਕੁਰੁ (ਕੈਰੋਂ) ਪਾਂਡਵਾਂ ਤੇ ਕੌਰਵਾਂ ਦਾ ਬਜ਼ੁਰਗ ਸੀ, ਇਹ ਚੰਦਰ ਵੰਸ਼ੀ ਰਾਜਾ ਸੰਵਰਣ ਦਾ ਪੁੱਤਰ ਰਾਣੀ ਤਪਤੀ ਦੇ ਉਦਰ ਤੋਂ ਪੈਦਾ ਹੋਇਆ ਸੀ। ਇਸਦੇ ਨਾਮ ਕਰਕੇ ਹੀ ਇਨ੍ਹਾਂ ਦੀ ਬੰਸ ਦਾ ਨਾਮ ਕੈਰੋਂ ਪੈ ਗਿਆ। ਕ੍ਰਿਸ਼ਨ ਜੀ ਨੇ ਭੀ ਅਰਜਨ ਨੂੰ ਉਪਦੇਸ਼ ਦੇਣ ਸਮੇਂ ਕਈ ਵਾਰੀ 'ਕੈਰੋਂ ਨੰਦਨ' ਕਰਕੇ ਮੁਖ਼ਾਤਬ ਕੀਤਾ ਹੈ, ਪਰ ਦੁਰਯੋਧਨ ਤੇ ਪਾਂਡਵਾਂ ਦੀ ਆਪਸ ਵਿਚ ਅਣ-ਬਣ ਹੋਣ ਨਾਲ ਇਕ ਪਾਸੇ ਦਾ ਨਾਮ ਕੈਰੋਂ ਤੇ ਦੂਜੇ ਪਾਸੇ ਦਾ ਪਾਂਡਵ ਪੈ ਗਿਆ। ਇਸੇ ਬੰਸ ਵਿਚੋਂ ਪੰਡੂ ਤੇ ਧ੍ਰਿਤਰਾਸ਼ਟਰ ਸਨ, ਇਹ ਦੋਵੇਂ ਸਕੇ ਭਰਾ ਸਨ। ਦੁਰਯੋਧਨ ਗੰਧਾਰੀ ਦੇ ਉਦਰ ਤੋਂ ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ ਸੀ ਤੇ ਪਾਂਡਵ ਪੰਡੋ ਰਾਜਾ ਦੇ ਪੁੱਤਰ ਸਨ। ਧ੍ਰਿਤਰਾਸ਼ਟਰ ਦੀ ਔਲਾਦ ਦਾ ਨਾਮ ਕੌਰਵ ਤੇ ਪੰਡੂ ਰਾਜਾ ਦੀ ਔਲਾਦ ਦਾ ਪਾਂਡਵ ਪ੍ਰਸਿੱਧ ਹੋ ਗਿਆ।

ਪੰਡੂ ਰਾਜਾ ਦੀਆਂ ਦੋ ਰਾਣੀਆਂ ਸਨ, ਇਕ ਦਾ ਨਾਮ ਕੁੰਤੀ ਸੀ ਤੇ ਦੂਜੀ ਦਾ ਮਾਦਰੀ। ਕੁੰਤੀ ਵਿਚੋਂ ਯੁਧਿਸ਼ਟਰ, ਭੀਮ ਤੇ ਅਰਜਨ ਸਨ ਤੇ ਮਾਦਰੀ ਵਿਚੋਂ ਨਕੁਲ ਤੇ ਸਹਿਦੇਵ। ਕੁੰਤੀ ਕ੍ਰਿਸ਼ਨ ਜੀ ਦੀ ਫੁੱਫੀ ਸੀ।

ਰਾਜਾ ਪੰਡੂ ਜੀ ਆਪਣੀ ਇਸਤ੍ਰੀ ਮਾਦਰੀ ਸਮੇਤ ਹਿਮਾਲਿਆ ਵਿਚ ਤਪ ਕਰਦੇ ਹੋਏ ਸਰੀਰ ਤਿਆਗ ਗਏ ਤੇ ਕੁੰਤੀ ਇਨ੍ਹਾਂ ਪੰਜਾਂ ਪੁੱਤਰਾਂ ਸਮੇਤ ਧ੍ਰਿਤਰਾਸ਼ਟਰ ਦੇ ਪਾਸ ਆ ਗਈ।

ਧ੍ਰਿਤਰਾਸ਼ਟਰ ਅੰਨ੍ਹਾ ਸੀ, ਪਰ ਪੰਡੂ ਰਾਜਾ ਦੇ ਤਪ ਕਰਨ ਚਲੇ ਜਾਣ 'ਤੇ ਰਾਜ ਇਹ ਹੀ ਕਰਦਾ ਸੀ।

ਜਦ ਕੁੰਤੀ ਆਪਣੇ ਪੰਜਾਂ ਪੁੱਤਰਾਂ ਸਮੇਤ ਧ੍ਰਿਤਰਾਸ਼ਟਰ ਪਾਸ ਆ ਗਈ, ਤਦ ਇਸ ਨੇ ਇਸ ਦਾ ਤੇ ਇਸ ਦੇ ਪੁੱਤਰਾਂ ਦਾ ਬੜਾ ਸਤਿਕਾਰ ਕੀਤਾ। ਧ੍ਰਿਤਰਾਸ਼ਟਰ ਭਾਵੇਂ ਰਾਜ ਦਾ ਮਾਲਕ ਸੀ, ਪਰ ਰਾਜ ਦਾ ਬਾਹਲਾ ਕੰਮ-ਕਾਜ ਇਸ ਦਾ ਪੁੱਤਰ ਦੁਰਯੋਧਨ ਹੀ ਕਰਦਾ ਸੀ। ਦੁਰਯੋਧਨ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਦਾ ਸੀ ਕਿ ਰਾਜ ਦਾ ਅਸਲੀ ਮਾਲਕ ਪੰਡੂ ਰਾਜਾ ਸੀ ਤੇ ਇਸ ਕਰਕੇ ਉਸ ਦੇ ਪੁੱਤਰਾਂ ਪਾਂਡਵਾਂ ਦਾ ਰਾਜ 'ਤੇ ਹੱਕ ਵਧੇਰਾ ਹੈ, ਇਸ ਲਈ ਉਸਦੀ ਹਰ ਸਮੇਂ ਇਹ ਕੋਸ਼ਸ਼ ਰਹੀ ਕਿ ਪਾਂਡਵਾਂ ਦਾ ਨਾਸ ਕਰ ਦੇਵੇ ਤੇ ਇਉਂ ਰਾਜ ਦਾ ਇਕੱਲਾ ਮਾਲਕ ਬਣ ਜਾਵੇ।

ਦੁਰਯੋਧਨ ਦੀ ਇਸ ਈਰਖਾ ਤੋਂ ਬਚਾਉਣ ਲਈ ਧ੍ਰਿਤਰਾਸ਼ਟਰ ਨੇ ਇਨ੍ਹਾਂ ਭਰਾਵਾਂ ਲਈ ਰਾਜਧਾਨੀ ਤੋਂ ਕਾਫ਼ੀ ਫ਼ਾਸਲੇ ਤੇ ਲਾਖ ਦਾ ਮੰਡਪ ਤਿਆਰ ਕਰਵਾਇਆ ਕਿ ਉਹ ਉਥੇ ਰਹਿਣ, ਪਰ ਦੁਰਯੋਧਨ ਨੇ ਇਸ ਮਹਿਲ ਦੇ ਅੰਦਰ ਲਾਖ ਇਸ ਵਾਸਤੇ ਲਵਾਈ ਸੀ ਕਿ ਜਦ ਪਾਂਡਵ ਉਥੇ ਚਲੇ ਜਾਣ ਤਾਂ ਇਸ ਮਹਿਲ ਵਿਚ ਹੀ ਅੱਗ ਲਵਾ ਕੇ ਉਨ੍ਹਾਂ ਨੂੰ ਸੜਵਾ ਦੇਵੇ। ਚੁਨਾਂਚਿ ਉਸ ਨੇ ਇਵੇਂ ਹੀ ਕੀਤਾ ਪਰ ਪਾਂਡਵਾਂ ਨੂੰ ਪਹਿਲਾਂ ਇਸ ਭੇਦ ਦਾ ਪਤਾ ਲਗ ਗਿਆ, ਇਸ ਕਰਕੇ ਉਹ ਬਚ ਗਏ ਤੇ ਬ੍ਰਾਹਮਣਾਂ ਦਾ ਭੇਸ ਧਾਰ ਕੇ ਕਿੰਨਾ ਹੀ ਚਿਰ ਗੁਪਤ ਸਮਾਂ ਕਟਦੇ ਰਹੇ ਤੇ ਦ੍ਰੋਪਦੀ ਦੇ ਸੁਵੰਬਰ ਦੇ ਸਮੇਂ ਪਰਗਟ ਹੋਏ।

ਦ੍ਰੋਪਦੀ (ਕ੍ਰਿਸ਼ਨਾ) ਪੰਚਾਲ ਦੇਸ਼ ਦੇ ਰਾਜਾ ਦ੍ਰੋਪਦ ਦੀ ਲੜਕੀ ਸੀ, ਇਸ ਵਾਸਤੇ ਇਸਦਾ ਨਾਮ ਦ੍ਰੋਪਦ ਸੁਤ ਹੀ ਪ੍ਰਸਿੱਧ ਹੈ। ਇਸ ਦਾ ਨਾਮ 'ਪੰਚਾਲੀ' ਦੋ ਕਾਰਨਾਂ ਕਰਕੇ ਪ੍ਰਸਿੱਧ ਹੈ, ਇਕ ਤਾਂ ਇਹ ਪੰਚਾਲ ਦੇਸ ਦੇ ਰਾਜਾ ਦੀ ਪੁੱਤਰੀ ਸੀ ਤੇ ਦੂਜੇ ਇਹ ਪੰਜਾਂ ਪਾਂਡਵਾਂ ਦੀ ਇਸਤ੍ਰੀ ਸੀ। ਜਦ ਇਹ ਯੁਵਾ ਅਵਸਥਾ ਦੀ ਹੋਈ, ਤਦ ਇਸ ਦੇ ਪਿਤਾ ਰਾਜਾ ਦ੍ਰੋਪਦ ਨੇ ਉਸ ਸਮੇਂ ਦੇ ਰਿਵਾਜ ਅਨੁਸਾਰ ਸੁਵੰਬਰ ਰਚਿਆ, ਤਾਕਿ ਦ੍ਰੋਪਦੀ ਸੁਵੰਬਰ ਵਿਚ ਆਪਣੇ ਲਈ ਯੋਗ ਵਰ ਢੂੰਡ ਲਵੇ।

ਇਸ ਸਮੇਂ ਭਾਰਤ ਵਰਸ਼ ਦੇ ਸਾਰੇ ਵੱਡੇ ਵੱਡੇ ਰਾਜਕੁਮਾਰ ਤੇ ਰਾਜੇ ਆਪਣਾ ਜੌਹਰ ਦੱਸਣ ਲਈ ਹਾਜ਼ਰ ਸਨ, ਪਾਂਡਵ ਭੀ ਬ੍ਰਾਹਮਣਾਂ ਦੇ ਭੇਸ ਵਿਚ ਤੀਰ-ਕਮਾਨ ਸਜਾਈ ਮੌਜੂਦ ਸਨ। ਸੁਵੰਬਰ ਵਿਚ ਲਕੜੀ ਦੇ ਇਕ ਚੱਕਰ ਵਿਚ ਸੋਨੇ ਦੀ ਮੱਛੀ ਲਗੀ ਹੋਈ ਸੀ। ਇਹ ਚੱਕਰ ਬੜੀ ਤੇਜ਼ੀ ਨਾਲ ਚਲ ਰਿਹਾ ਸੀ। ਇਸਦਾ ਅਕਸ ਹੇਠਾਂ ਤੇਲ ਦੇ ਕੜਾਹੇ ਵਿਚ ਪੈ ਰਿਹਾ ਸੀ। ਇਕ ਬੜੀ ਭਾਰੀ ਕਮਾਨ ਰੱਖੀ ਹੋਈ ਸੀ ਤੇ ਸ਼ਰਤ ਇਹ ਸੀ ਕਿ ਜਿਹੜਾ ਆਦਮੀ ਇਸ ਚੱਕਰ ਖਾ ਰਹੀ ਮੱਛੀ ਦੀ ਅੱਖ ਨੂੰ ਕੜਾਹੇ ਵਿਚੋਂ ਵੇਖ ਕੇ ਤੀਰ ਨਾਲ ਵਿੰਨ੍ਹ ਦੇਵੇ, ਉਸ ਨੂੰ ਦ੍ਰੋਪਦੀ ਆਪਣੇ ਲਈ ਵਰ ਮੰਨ ਲਵੇਗੀ।

ਸਾਰਿਆਂ ਨੇ ਆਪਣੇ ਜੌਹਰ ਦੱਸੇ, ਪਰ ਕੋਈ ਭੀ ਕਾਮਯਾਬ ਨਾ ਹੋਇਆ, ਜਦ ਕਰਣ ਉਠਿਆ ਤਾਂ ਦ੍ਰੋਪਦੀ ਨੇ ਇਸ ਨੂੰ ਰੋਕ ਦਿਤਾ ਕਿ ਇਹ ਰਾਜਕੁਮਾਰ ਨਹੀਂ ਹੈ। ਇਸ ਤੇ ਅਰਜਨ ਨੇ ਐਸੀ ਹਿਕਮਤ ਨਾਲ ਤੀਰ ਚਲਾਇਆ ਕਿ ਸੁਵੰਬਰ ਦੀ ਸ਼ਰਤ ਪੂਰੀ ਹੋ ਗਈ। ਦ੍ਰੋਪਦੀ ਨੇ ਹਾਰ ਅਰਜਨ ਦੇ ਗਲ ਵਿਚ ਪਾ ਦਿਤਾ। ਕ੍ਰਿਸ਼ਨ ਜੀ ਭੀ ਸੁਵੰਬਰ ਵਿਚ ਮੌਜੂਦ ਸਨ।

ਜਦ ਦ੍ਰੋਪਦੀ ਨੇ ਅਰਜਨ ਨੂੰ ਆਪਣਾ ਪਤੀ ਸਵੀਕਾਰ ਕਰ ਲਿਆ, ਤਦ ਛੱਤਰੀ ਰਾਜੇ ਤੇ ਰਾਜਕੁਮਾਰ ਬੜੇ ਕ੍ਰੋਧ ਵਿਚ ਆ ਗਏ ਕਿ ਬ੍ਰਾਹਮਣ ਦਾ ਕੋਈ ਹੱਕ ਨਹੀਂ ਕਿ ਰਾਜਕੁਮਾਰੀ ਦਾ ਪਤੀ ਬਣੇ। ਉਸ ਵੇਲੇ ਕ੍ਰਿਸ਼ਨ ਨੇ ਦਸਿਆ ਕਿ ਇਹ ਪੰਡੂ ਰਾਜਾ ਦੇ

ਪੁੱਤਰ ਹਨ ਤੇ ਛੱਤਰੀ ਹੀ ਹਨ ਤੇ ਆਪਣੀ ਬਿਪਤਾ ਦੇ ਕਾਰਨ ਬ੍ਰਾਹਮਣਾਂ ਦੇ ਭੇਸ ਵਿਚ ਹਨ। ਜਦ ਦ੍ਰੋਪਦੀ ਨਾਲ ਵਿਆਹ ਹੋਣ 'ਤੇ ਅਰਜਨ ਆਪਣੀ ਮਾਤਾ ਕੁੰਤੀ ਪਾਸ ਪੁਜਾ ਤਾਂ ਮਾਤਾ ਪਾਸੋਂ ਪੁਛਿਆ ਕਿ ਅਸਾਡੇ ਪੰਜਾਂ ਭਰਾਵਾਂ ਵਿਚੋਂ ਜਿਸ ਨੂੰ ਕੋਈ ਵਸਤੂ ਹੱਥ ਆਵੇ ਉਸਦਾ ਉਹ ਹੀ ਨਿਰੋਲ ਮਾਲਕ ਰਵੇ ਜਾਂ ਪੰਜ। ਮਾਤਾ ਨੇ ਕਿਹਾ ਪੰਜੇ। ਇਸ ਤੇ ਇਹ ਪੰਜਾਂ ਦੀ ਇਸਤ੍ਰੀ ਬਣੀ।

ਦ੍ਰੋਪਦੀ ਨਾਲ ਜਦ ਵਿਆਹ ਹੋ ਗਿਆ ਤਦ ਦ੍ਰੋਪਦ ਰਾਜਾ ਦੀ ਮਦਦ ਹੋਣ ਕਰਕੇ ਪਾਂਡਵਾਂ ਨੇ ਆਪਣੇ ਰਾਜ ਦੀ ਮੰਗ ਧ੍ਰਿਤਰਾਸ਼ਟਰ ਪਾਸੋਂ ਕੀਤੀ। ਇਸ ਨੇ ਅੱਧਾ ਰਾਜ ਦੁਰਯੋਧਨ ਨੂੰ ਤੇ ਅੱਧਾ ਪਾਂਡਵਾਂ ਨੂੰ ਵੰਡ ਦਿਤਾ। ਪਾਂਡਵਾਂ ਨੇ ਆਪਣੀ ਰਾਜਧਾਨੀ ਇੰਦਰ ਪ੍ਰਸਤ, ਜਿਥੇ ਹੁਣ ਦਿੱਲੀ ਹੈ, ਬਣਾਈ।

ਭਾਵੇਂ ਇਨ੍ਹਾਂ ਨੂੰ ਨਵਾਂ ਤੇ ਗ਼ੈਰ-ਆਬਾਦ ਇਲਾਕਾ ਦਿੱਤਾ ਗਿਆ, ਪਰ ਇਨ੍ਹਾਂ ਭਰਾਵਾਂ ਨੇ ਆਪਣੀ ਮਿਹਨਤ ਤੇ ਹਿੰਮਤ ਨਾਲ ਬੜੀ ਤਰੱਕੀ ਕਰ ਲਈ। ਦੁਰਯੋਧਨ ਇਨ੍ਹਾਂ ਦੀ ਚੜ੍ਹਦੀ ਕਲਾ ਵੇਖ ਕੇ ਅਮਨ ਵਿਚ ਨਾ ਬੈਠ ਸਕਿਆ ਤੇ ਇਨ੍ਹਾਂ ਪਾਸੋਂ ਰਾਜ ਖੋਹਣ ਦਾ ਮਨਸੂਬਾ ਕੀਤਾ।

ਆਪਣੇ ਇਸ ਮਨੋਰਥ ਨੂੰ ਸਿਧ ਕਰਨ ਲਈ ਇਸ ਨੇ ਯੁਧਿਸ਼ਟਰ ਨੂੰ ਜੂਆ ਖੇਡਣ ਲਈ ਵੰਗਾਰਿਆ। ਸਮੇਂ ਦੇ ਰਿਵਾਜ ਅਨੁਸਾਰ ਯੁਧਿਸ਼ਟਰ ਨੇ ਦੁਰਯੋਧਨ ਦੀ ਇਸ ਗੱਲ ਨੂੰ ਮੰਨ ਲਿਆ, ਤੇ ਜੂਆ ਖੇਡਣ ਲਈ ਆਪਣੇ ਬਾਕੀ ਭਰਾਵਾਂ ਤੇ ਦ੍ਰੋਪਦੀ ਸਮੇਤ, ਜੋ ਇਨ੍ਹਾਂ ਪੰਜਾਂ ਦੀ ਇਸਤ੍ਰੀ ਅਖਵਾਉਂਦੀ ਸੀ, ਦੁਰਯੋਧਨ ਪਾਸ ਆ ਗਿਆ।

ਇਹ ਦੱਸ ਦੇਣਾ ਭੀ ਠੀਕ ਪ੍ਰਤੀਤ ਹੁੰਦਾ ਹੈ ਕਿ ਯੁਧਿਸ਼ਟਰ ਇਨ੍ਹਾਂ ਪੰਜਾਂ ਭਰਾਵਾਂ ਵਿਚੋਂ ਵੱਡਾ ਸੀ, ਤੇ ਇਸ ਕਰਕੇ ਰਾਜ ਦਾ ਮਾਲਕ ਸੀ। ਇਹ ਬੜਾ ਧਰਮੀ ਤੇ ਸੱਚਾ ਸੀ। ਇਸ ਦੀ ਨੇਕੀ ਤੇ ਸਚਾਈ ਦੀ ਖ਼ਾਤਰ ਹੀ ਇਸ ਦਾ ਨਾਮ ਧਰਮ-ਪੁੱਤਰ ਪ੍ਰਸਿੱਧ ਹੈ। ਦੁਰਯੋਧਨ ਨੇ ਚਲਾਕੀ ਨਾਲ ਇਸ ਨੂੰ ਜੂਏ ਵਿਚ ਹਾਰ ਦਿਤੀ। ਪਹਿਲੀ ਬਾਜ਼ੀ ਵਿਚ ਰਾਜ-ਪਾਟ ਤੇ ਰਾਜ ਦਾ ਸਾਰਾ ਸਾਜ਼ੋ-ਸਾਮਾਨ ਯੁਧਿਸ਼ਟਰ ਨੇ ਹਾਰ ਦਿਤਾ। ਦੂਜੀ ਵਿਚ ਆਪਣੇ ਆਪ ਨੂੰ ਤੇ ਭਰਾਵਾਂ ਨੂੰ ਅਤੇ ਅੰਤ ਵਿਚ ਦ੍ਰੋਪਦੀ ਨੂੰ ਭੀ ਹਾਰ ਦਿਤਾ। ਜੂਏ ਵਿਚ ਇਕ ਇਹ ਭੀ ਸ਼ਰਤ ਸੀ ਕਿ ਹਾਰਿਆ ਹੋਇਆ ਫ਼ਰੀਕ ੧੨ ਬਰਸ ਬਨਬਾਸ ਭੋਗੇਗਾ ਤੇ ਤੇਰ੍ਹਵੇਂ ਸਾਲ ਅਜਿਹੇ ਤਰੀਕੇ ਨਾਲ ਨੌਕਰੀ ਕਰੇਗਾ ਕਿ ਕੋਈ ਉਸ ਨੂੰ ਪਛਾਣ ਨਾ ਸਕੇ, ਜੇ ਪਛਾਣ ਹੋ ਗਈ ਤਦ ਫਿਰ ਨਵੇਂ ਸਿਰਿਓਂ ੧੨ ਸਾਲ ਦਾ ਬਨਬਾਸ ਮਿਲੇਗਾ।

ਧਰਮ-ਪੁੱਤਰ ਯੁਧਿਸ਼ਟਰ ਨੇ ਇਨ੍ਹਾਂ ਗੱਲਾਂ ਨੂੰ ਪ੍ਰਵਾਨ ਕੀਤਾ, ਪਰ ਦੁਰਯੋਧਨ ਇਨ੍ਹਾਂ ਨੂੰ ਅਤਿ ਬੇਇਜ਼ਤ ਕਰਨਾ ਚਾਹੁੰਦਾ ਸੀ। ਪਾਂਡਵਾਂ ਦੇ ਜੂਆ ਹਾਰਨ 'ਤੇ ਇਸ ਨੇ ਪਹਿਲਾ ਕੰਮ ਇਹ ਕੀਤਾ ਕਿ ਦ੍ਰੋਪਦੀ ਨੂੰ ਮਹਿਲਾਂ ਵਿਚ ਝਾੜੂ ਦੇਣ ਤੇ ਹੋਰ ਕਮੀਨੇ ਕੰਮ ਕਰਨ 'ਤੇ ਲਾਇਆ ਪਰ ਦ੍ਰੋਪਦੀ ਨੇ ਇਹ ਹੁਕਮ ਮੰਨਣ ਤੋਂ ਇਨਕਾਰ ਕਰ ਦਿਤਾ। ਦੁਰਯੋਧਨ ਨੇ ਇਸ ਗੁੱਸੇ ਦਾ ਬਦਲਾ ਲੈਣ ਲਈ ਅਜਿਹੀ ਕਮੀਨੀ ਹਰਕਤ ਕੀਤੀ, ਜੋ ਉਸ ਦੇ ਨਾਮ ਤੇ ਸਭ ਤੋਂ ਵਧੀਕ ਕਲੰਕ ਦਾ ਟਿੱਕਾ ਹੈ, ਅਰਥਾਤ ਇਸ ਨੇ ਆਪਣਾ ਦਰਬਾਰ ਲਵਾਇਆ ਤੇ ਇਸ ਭਰੇ ਦਰਬਾਰ ਵਿਚ ਦ੍ਰੋਪਦੀ ਨੂੰ ਕੇਸਾਂ ਤੋਂ ਘਸੀਟ ਕੇ ਮੰਗਵਾਇਆ। ਇਹ ਨੀਚਤਾ ਦਾ ਕੰਮ ਦੁਰਯੋਧਨ ਦੇ ਭਰਾ ਦੁਹਸਾਸਨ ਨੇ ਕੀਤਾ। ਇਸ ਦਾ ਕਾਰਨ ਇਹ ਦਸਿਆ ਜਾਂਦਾ ਹੈ ਕਿ ਜਦ ਪਾਂਡਵਾਂ ਨੇ ਅਸ੍ਵਮੇਧ ਯੱਗ ਕੀਤਾ, ਤਦ ਉਸ ਸਮੇਂ ਇਕ ਅਜਿਹੀ ਥਾਂ ਵੀ

ਬਣਾਈ ਜਿਹੜੀ ਦਿਸਣ ਵਿਚ ਸੁਕੀ ਧਰਤੀ ਸੀ, ਪਰ ਅਸਲ ਵਿਚ ਜਲ ਸੀ। ਜਦ ਦੁਰਯੋਧਨ ਆਪਣੇ ਭਰਾਵਾਂ ਸਮੇਤ ਇਸ ਥਾਂ ਤੋਂ ਲੰਘਣ ਲਗਾ ਤਦ ਉਹ ਸੁੱਕੀ ਧਰਤੀ ਤੇ ਜਲ ਦੀ ਪਛਾਣ ਨਾ ਕਰ ਸਕਿਆ। ਦ੍ਰੋਪਦੀ ਨੇ ਆਪਣੇ ਝਰੋਖੇ ਵਿਚੋਂ ਬੈਠੇ ਇਸ ਨੂੰ ਮਸਖ਼ਰੀ ਕੀਤੀ ਕਿ ਤੂੰ ਅੰਨ੍ਹੇ ਦਾ ਅੰਨ੍ਹਾ ਹੀ ਰਿਹੋਂ। ਇਸ ਤੇ ਦੁਰਯੋਧਨ ਬੜਾ ਲਜਿਆਵਾਨ ਹੋਇਆ ਤੇ ਅਜਿਹੇ ਸਮੇਂ ਦੀ ਤਾੜ ਵਿਚ ਰਿਹਾ ਕਿ ਦ੍ਰੋਪਦੀ ਦੀ ਬੇਪਤੀ ਕਰ ਕੇ ਆਪਣਾ ਕਪਟੀ ਹਿਰਦਾ ਠੰਢਾ ਕਰੇ। ਜਦ ਦ੍ਰੋਪਦੀ ਇਸ ਦਸ਼ਾ ਵਿਚ ਦਰਬਾਰ ਵਿਚ ਆਈ, ਤਦ ਪਾਂਡਵ ਭੀ ਮੌਜੂਦ ਸਨ। ਦੁਰਯੋਧਨ ਨੇ ਭਰੀ ਸਭਾ ਵਿਚ ਪਹਿਲਾਂ ਦ੍ਰੋਪਦੀ ਨੂੰ ਆਪਣੇ ਪੱਟਾਂ 'ਤੇ ਬੈਠਣ ਦਾ ਇਸ਼ਾਰਾ ਕੀਤਾ। ਦ੍ਰੋਪਦੀ ਇਸ ਬੇਇਜ਼ਤੀ ਨੂੰ ਨਾ ਸਹਾਰ ਸਕੀ ਤੇ ਉਸ ਨੇ ਬੜੇ ਕਰੜੇ ਸ਼ਬਦਾਂ ਵਿਚ ਦੁਰਯੋਧਨ ਨੂੰ ਡਾਂਟਿਆ, ਕਿਉਂਕਿ ਉਹ ਪਾਂਡਵਾਂ ਤੋਂ ਛੁਟ ਕਿਸੇ ਹੋਰ ਦੀ ਇਸਤ੍ਰੀ ਨਹੀਂ ਬਣਨਾ ਚਾਹੁੰਦੀ ਸੀ।

ਚੂੰਕਿ ਦ੍ਰੋਪਦੀ ਨੇ ਦੁਰਯੋਧਨ ਦਾ ਹੁਕਮ ਬੜੇ ਕ੍ਰੋਧ ਨਾਲ ਮੋੜਿਆ ਸੀ, ਇਸ ਲਈ ਇਸ ਨੇ ਹੁਕਮ ਦਿਤਾ ਕਿ ਦ੍ਰੋਪਦੀ ਨੂੰ ਸਭਾ ਵਿਚ ਨੰਗਾ ਕਰ ਦਿਤਾ ਜਾਵੇ ਤੇ ਇਸ ਦੇ ਬਸਤਰ ਉਤਾਰ ਦਿਤੇ ਜਾਣ। ਇਸ ਹੁਕਮ ਦੇ ਹੋਣ ਤੇ ਦੁਹਸਾਸਨ ਨੇ ਦ੍ਰੋਪਦੀ ਦੇ ਕਪੜੇ ਉਤਾਰਨੇ ਸ਼ੁਰੂ ਕਰ ਦਿਤੇ। ਕਿਹਾ ਜਾਂਦਾ ਹੈ ਕਿ ਇਸ ਦਸ਼ਾ ਵਿਚ ਕੋਈ ਭੀ ਦ੍ਰੋਪਦੀ ਦੀ ਸਹਾਇਤਾ ਨਾ ਕਰ ਸਕਿਆ, ਸਿਰਫ਼ ਬਿਦਰ ਜੀ ਨੇ ਇਸ ਹੁਕਮ ਦੇ ਬਰਖ਼ਿਲਾਫ਼ ਸਖ਼ਤ ਅਵਾਜ਼ ਉਠਾਈ। ਦਸਿਆ ਜਾਂਦਾ ਹੈ ਕਿ ਇਸ ਬਿਪਤਾ ਦੇ ਸਮੇਂ ਦ੍ਰੋਪਦੀ ਨੇ ਵਿਰਲਾਪ ਕਰਦੇ ਹੋਏ ਪਰਮਾਤਮਾ ਜਾਂ ਹਿੰਦੂ ਨਿਸਚੇ ਅਨੁਸਾਰ ਕ੍ਰਿਸ਼ਨ ਦਾ ਸਿਮਰਨ ਕੀਤਾ ਤੇ ਪਰਮਾਤਮਾ ਨੇ ਦ੍ਰੋਪਦੀ ਦੀ ਲਜਿਆ ਰੱਖੀ। ਜਿੰਨੇ ਬਸਤਰ ਦੁਹਸਾਸਨ ਉਤਾਰਦਾ ਸੀ, ਉਤਨੇ ਹੀ ਹੋਰ ਹੇਠੋਂ ਨਿਕਲ ਆਉਂਦੇ ਸਨ। ਇਸ ਸੰਬੰਧ ਵਿਚ ਇਹ ਭੀ ਦਸਿਆ ਜਾਂਦਾ ਹੈ ਕਿ ਜਿਸ ਸਮੇਂ ਕ੍ਰਿਸ਼ਨ ਨੇ ਸਸਪਾਲ ਨੂੰ ਉਸ ਵਲੋਂ ਅੱਤ ਦਰਜੇ ਦੀ ਜ਼ਿਆਦਤੀ ਹੋਣ 'ਤੇ ਕਤਲ ਕੀਤਾ ਤਾਂ ਕ੍ਰਿਸ਼ਨ ਜੀ ਨੂੰ ਸ਼ਸਤਰ ਨਾਲ ਜ਼ਖ਼ਮ ਲਗ ਗਿਆ। ਜ਼ਖ਼ਮ ਬੰਨ੍ਹਣ ਲਈ ਦ੍ਰੋਪਦੀ ਨੇ ਝੱਟ ਪੱਟ ਆਪਣਾ ਦੁਪੱਟਾ ਪਾੜ ਕੇ ਦੇ ਦਿਤਾ। ਇਸ ਤੇ ਕ੍ਰਿਸ਼ਨ ਨੇ ਇਸ ਨੂੰ ਵਰ ਦਿਤਾ ਕਿ ਤੈਨੂੰ ਇਕ ਬਦਲੇ ਅਨੇਕ ਬਸਤਰ ਮਿਲਣਗੇ। ਸੋ ਉਹ ਵਰ ਇਸ ਸਮੇਂ ਪੂਰਾ ਹੋਇਆ। ਕਈਆਂ ਦਾ ਖ਼ਿਆਲ ਹੈ ਕਿ ਜਦ ਦੁਰਬਾਸ਼ਾ ਰਿਸ਼ੀ ਦੀ ਲੰਗੋਟੀ ਇਸ਼ਨਾਨ ਕਰਦੇ, ਜਮਨਾ ਨਦੀ ਵਿਚ ਰੁੜ੍ਹ ਗਈ, ਤਦ ਉਹ ਬਾਹਰ ਨਾ ਆ ਸਕਣ। ਦ੍ਰੋਪਦੀ ਦਾ ਗੁਜ਼ਰ ਉਥੋਂ ਹੋਇਆ। ਇਸ ਨੇ ਰਿਸ਼ੀ ਨੂੰ ਆਪਣਾ ਦੁਪੱਟਾ ਪਾੜ ਕੇ ਦੇ ਦਿਤਾ। ਰਿਸ਼ੀ ਨੇ ਪ੍ਰਸੰਨ ਹੋ, ਵਰ ਦਿਤਾ ਕਿ ਤੇਰਾ ਨੰਗੇਜ ਕੋਈ ਨਹੀਂ ਦੇਖੇਗਾ।

ਆਖ਼ਰ ਧ੍ਰਿਤਰਾਸ਼ਟਰ ਤੇ ਉਸ ਦੀ ਇਸਤ੍ਰੀ ਨੇ ਦੁਰਯੋਧਨ ਨੂੰ ਲਾਹਨਤ-ਮਲਾਨਤ ਕੀਤੀ ਤੇ ਦ੍ਰੋਪਦੀ ਨੂੰ ਦੁਰਯੋਧਨ ਦੇ ਕਬਜ਼ੇ ਵਿਚੋਂ ਛੁਡਾ ਕੇ ਪਾਂਡਵਾਂ ਦੇ ਹਵਾਲੇ ਕੀਤਾ।

**ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥**

*(ਮਾਰੂ ਸੋਲਹੇ ਮ: ੫, ਪੰਨਾ ੧੦੮੨)*

**ਦੁਹਸਾਸਨ ਕੀ ਸਭਾ ਦ੍ਰੋਪਤੀ**
**ਅੰਬਰ ਲੇਤ ਉਬਾਰੀਅਲੇ ॥** *(ਮਾਲੀ ਗਉੜਾ ਨਾਮਦੇਵ, ਪੰਨਾ ੯੮੮)*

ਪਾਂਡਵ ਦ੍ਰੋਪਦੀ ਨੂੰ ਨਾਲ ਲੈ ਕੇ ੧੨ ਬਰਸ ਲਈ ਬਨਬਾਸ ਨੂੰ ਚਲੇ ਗਏ। ਤੇਰ੍ਹਵੇਂ ਸਾਲ ਉਨ੍ਹਾਂ ਨੇ ਕਈ ਤਰ੍ਹਾਂ ਦੀਆਂ ਮਜ਼ੂਰੀਆਂ ਕੀਤੀਆਂ। ਕਈ ਕੰਮੀਆਂ ਵਾਲੇ ਕੰਮ ਕਰਨੇ

ਪਏ ਤੇ ਨਾਈ ਤਕ ਅਖਵਾਏ, ਪਰ ਆਪਣੇ ਆਪ ਨੂੰ ਪਰਗਟ ਨਾ ਹੋਣ ਦਿਤਾ:

**ਰੋਵਹਿ ਪਾਂਡਵ ਭਏ ਮਜੂਰ ॥**
**ਜਿਨ ਕੈ ਸੁਆਮੀ ਰਹਤ ਹਦੂਰਿ ॥** *(ਰਾਮਕਲੀ ਕੀ ਵਾਰ ਮ: ੧, ਪੰਨਾ ੯੫੪)*

ਅੰਤ ਨੂੰ ਜਦ ਪਾਂਡਵ ਬਨਬਾਸ ਖ਼ਤਮ ਕਰ ਕੇ ਵਾਪਸ ਆਏ ਤਾਂ ਦ੍ਰੋਪਦ ਰਾਜਾ ਦੀ ਸਹਾਇਤਾ ਨਾਲ ਦੁਰਯੋਧਨ ਪਾਸੋਂ ਆਪਣਾ ਰਾਜ ਵਾਪਸ ਮੰਗਿਆ ਤੇ ਦੁਰਯੋਧਨ ਨੂੰ ਮੁੜ ਜੂਆ ਖੇਡਣ ਲਈ ਆਖਿਆ। ਦੁਰਯੋਧਨ ਨੇ—ਜੋ ਰਾਜ ਸੰਭਾਲੀ ਬੈਠਾ ਸੀ—ਨਾਂਹ ਕਰ ਦਿਤੀ। ਇਸ ਤੇ ਦ੍ਰੋਪਦ ਰਾਜਾ ਦੀ ਮਦਦ 'ਤੇ ਪਾਂਡਵਾਂ ਨੇ ਯੁੱਧ ਦੀ ਤਿਆਰੀ ਅਰੰਭ ਕਰ ਦਿੱਤੀ। ਕ੍ਰਿਸ਼ਨ ਜੀ ਦੋਵੱਲੀਂ ਸਮਝੌਤਾ ਕਰਾਉਣ ਵਾਲੇ ਬਣੇ। ਪਾਂਡਵਾਂ ਨੇ ਇਹ ਭੀ ਮੰਨ ਲਿਆ ਕਿ ਜੇਕਰ ਪੰਜ ਪਿੰਡ ਅਸਾਨੂੰ ਗੁਜ਼ਾਰੇ ਵਾਸਤੇ ਮਿਲ ਜਾਣ ਤਾਂ ਭੀ ਅਸੀਂ ਪ੍ਰਸੰਨ ਹਾਂ।

ਕ੍ਰਿਸ਼ਨ ਜੀ ਨੇ ਇਸ ਮੰਗ 'ਤੇ ਬੜਾ ਜ਼ੋਰ ਦਿਤਾ ਤੇ ਧ੍ਰਿਤਰਾਸ਼ਟਰ ਨੂੰ ਭੀ ਸਮਝਾਇਆ, ਪਰ ਦੁਰਯੋਧਨ ਨੇ ਉੱਤਰ ਦਿਤਾ ਕਿ ਮੈਂ ਸੂਈ ਦੇ ਨੱਕੇ ਜਿੰਨੀ ਥਾਂ ਭੀ ਦੇਣ ਨੂੰ ਤਿਆਰ ਨਹੀਂ।

ਮੁੱਕਦੀ ਗੱਲ ਇਹ ਕਿ ਇਸ ਦਾ ਸਿੱਟਾ ਪਾਂਡਵਾਂ ਤੇ ਕੌਰਵਾਂ ਦਾ ਮਹਾਂਭਾਰਤ ਦਾ ਪ੍ਰਸਿੱਧ ਜੰਗ ਹੋਇਆ। ਇਸ ਜੰਗ ਵਿਚ ਕ੍ਰਿਸ਼ਨ ਜੀ ਅਰਜਨ ਦੇ ਰਥਵਾਈ ਰਹੇ ਤੇ ਇਸ ਦੀ ਬੜੀ ਸਹਾਇਤਾ ਕਰਦੇ ਰਹੇ, ਪਰ ਆਪਣੇ ਪ੍ਰਣ ਅਨੁਸਾਰ ਯੁੱਧ ਵਿਚ ਸ਼ਸਤਰ ਨਹੀਂ ਚਲਾਇਆ। ਦੁਰਯੋਧਨ ਅੰਤ ਨੂੰ ਆਪਣੇ ਸਹਾਇਕ ਬਹਾਦਰਾਂ ਤੇ ਭਰਾਵਾਂ ਸਣੇ ਮਾਰਿਆ ਗਿਆ।

ਇਸ ਹੰਕਾਰੀ ਦਾ ਅੰਤ ਇਹ ਹੋਇਆ ਕਿ ਭਾਵੇਂ ਇਸ ਦੀ ਸੈਨਾ ੧੨ ਯੋਜਨਾਂ ਵਿਚ ਫੈਲੀ ਹੋਈ ਸੀ ਤੇ ਵੱਡੇ ਵੱਡੇ ਵਿਦਵਾਨ ਤੇ ਯੋਧੇ ਇਸ ਦੇ ਸਹਾਇਕ ਸਨ, ਪਰ ਅੰਤ ਨੂੰ ਇਸ ਦਾ ਸਰੀਰ ਰਣਭੂਮੀ ਵਿਚ ਗਿੱਧਾਂ ਨੇ ਖਾਧਾ ਤੇ ਰਾਜ ਪਾਂਡਵਾਂ ਦੇ ਹੱਥ ਆਇਆ। ਇਸ ਭਿਆਨਕ ਯੁਧ ਨੇ ਭਾਰਤ ਵਰਸ਼ ਦੀ ਪੁਰਾਣੀ ਸਭਿਅਤਾ ਦਾ ਖ਼ਾਤਮਾ ਕਰ ਦਿਤਾ।

ਅਰਜਨ ਪਾਂਡਵਾਂ ਦੀ ਫ਼ੌਜ ਦਾ ਵੱਡਾ ਸੈਨਾਪਤੀ ਸੀ ਤੇ ਉਹ ਭੀ ਆਪਣੇ ਸਮੇਂ ਵਿਚ ਸ਼ਸਤਰ ਵਿੱਦਿਆ ਵਿਚ ਬੜਾ ਪਰਬੀਨ ਜੋਧਾ ਸੀ। ਅਰਜਨ ਨੇ ਕਈ ਵਾਰੀ ਇਸ ਯੁੱਧ ਵਿਚ ਆਪਣੇ ਬਜ਼ੁਰਗਾਂ 'ਤੇ ਵਾਰ ਕਰਨ ਤੇ ਉਨ੍ਹਾਂ ਦਾ ਨਾਸ ਕਰਨ ਤੋਂ ਕੰਨੀ ਕਤਰਾਣੀ ਚਾਹੀ, ਪਰ ਕ੍ਰਿਸ਼ਨ ਜੀ ਨੇ ਇਸ ਨੂੰ ਉਪਦੇਸ਼ ਦੇ ਕੇ ਰਣਭੂਮੀ ਵਿਚ ਕਾਇਮ ਹੀ ਰਖਿਆ। ਇਹ ਉਹ ਹੀ ਉਪਦੇਸ਼ ਹੈ, ਜੋ ਗੀਤਾ ਦੇ ਨਾਮ ਨਾਲ ਪ੍ਰਸਿੱਧ ਹੈ।

ਦ੍ਰੋਪਦੀ ਦੇ ਪੰਜ ਪੁੱਤਰ ਸਨ। ਇਹ ਪੰਜੇ ਯੁੱਧ ਸਮੇਂ ਜਦ ਸੁੱਤੇ ਪਏ ਸਨ, ਤਦ ਅਸ਼ਵਥਾਮਾ ਇਨ੍ਹਾਂ ਨੂੰ ਪੰਜ ਪਾਂਡਵ ਸਮਝ ਕੇ, ਦੁਰਯੋਧਨ ਦੇ ਕਹੇ ਅਨੁਸਾਰ ਇਨ੍ਹਾਂ ਦੇ ਸਿਰ ਕੱਟ ਕੇ ਲੈ ਗਿਆ। ਇਸ ਸਾਕੇ ਦਾ ਦ੍ਰੋਪਦੀ ਤੇ ਪਾਂਡਵਾਂ ਨੂੰ ਬੜਾ ਦੁਖ ਹੋਇਆ। ਅੰਤ ਨੂੰ ਪਾਂਡਵ ਸਣੇ ਦ੍ਰੋਪਦੀ ਹਿਮਾਚਲ ਵਿਚ ਤਪ ਕਰਨ ਲਈ ਚਲੇ ਗਏ। ਦੁਰਯੋਧਨ ਦਾ ਅੰਤ ਭੀ ਬੜਾ ਭਿਆਨਕ ਦਸਿਆ ਜਾਂਦਾ ਹੈ।

**ਮੇਰੀ ਮੇਰੀ ਕੈਰਉ ਕਰਤੇ, ਦੁਰਜੋਧਨ ਸੇ ਭਾਈ ॥**
**ਬਾਰਹ ਜੋਜਨ ਛਤ੍ਰੁ ਚਲੈ ਥਾ, ਦੇਹੀ ਗਿਰਝ ਨ ਖਾਈ ॥**

*(ਧਨਾਸਰੀ ਨਾਮਦੇਵ, ਪੰਨਾ ੬੯੨)*

# ਕਰਨਿ (ਕਰਣ)

ਕਰਣ ਕੁੰਤੀ ਦਾ ਪੁੱਤਰ ਸੀ ਤੇ ਪਾਂਡਵਾਂ ਦਾ ਭਰਾ ਸੀ। ਇਸ ਦੇ ਜਨਮ ਸੰਬੰਧੀ ਇਉਂ ਦਸਿਆ ਜਾਂਦਾ ਹੈ ਕਿ ਕੁੰਤੀ ਨੇ ਸੂਰਜ ਦਾ, ਜੋ ਹਿੰਦੂਆਂ ਦਾ ਇਕ ਵੱਡਾ ਦੇਵਤਾ ਹੈ, ਮੰਤਰ ਅਰਾਧਨਾ ਸ਼ੁਰੂ ਕੀਤਾ। ਇਸ ਦਾ ਸਿੱਟਾ ਸੂਰਜ ਦੇਵਤਾ ਨੇ ਦਰਸ਼ਨ ਆ ਦਿਤਾ ਤੇ ਕੁੰਤੀ ਨੂੰ ਗਰਭ ਹੋ ਗਿਆ। ਕੁੰਤੀ ਨੇ ਪ੍ਰਾਰਥਨਾ ਕੀਤੀ ਕਿ ਇਉਂ ਮੇਰੀ ਬੜੀ ਬੇਇਜ਼ਤੀ ਹੋਵੇਗੀ। ਸੂਰਜ ਨੇ ਕਿਹਾ ਕਿ ਮੇਰਾ ਆਉਣਾ ਬੇਅਰਥ ਨਹੀਂ ਜਾ ਸਕਦਾ ਤੇ ਗਰਭ ਟਲ ਨਹੀਂ ਸਕਦਾ, ਪਰ ਤੇਰੀ ਬੇ-ਪਤੀ ਨਹੀਂ ਹੋਣੀ, ਇਹ ਪੁੱਤਰ ਤੇਰੇ ਕੰਨ ਦੀ ਰਾਹੀਂ ਜੰਮੇਗਾ। ਏਸੇ ਖ਼ਿਆਲ ਅਨੁਸਾਰ ਕਰਣ ਦਾ ਜਨਮ ਕੁੰਤੀ ਦੇ ਕੰਨਾਂ ਵਿਚੋਂ ਮੈਲ ਦੀ ਰਾਹੀਂ ਦਸਿਆ ਜਾਂਦਾ ਹੈ। ਕਰਣ ਕਿੰਨਾ ਚਿਰ ਆਪਣੇ ਜਨਮ ਬਾਬਤ ਤਸੱਲੀ ਨਾ ਕਰਵਾ ਸਕਿਆ ਤੇ ਇਸੇ ਕਰਕੇ ਇਸ ਨੂੰ ਰਾਜਾ ਦਾ ਖ਼ਿਤਾਬ ਬੜੀ ਦੇਰ ਪਿਛੋਂ ਮਿਲਿਆ।

ਇਹੀ ਕਾਰਨ ਹੈ, ਜਿਸ ਕਰਕੇ ਦ੍ਰੋਪਦੀ ਨੇ ਇਸ ਨੂੰ ਸਵੰਬਰ ਦੇ ਸਮੇਂ ਤੀਰ ਚਲਾਉਣ ਤੋਂ ਰੋਕ ਦਿਤਾ ਸੀ। ਕਰਣ ਨੇ ਦ੍ਰੋਪਦੀ ਦੀ ਇਸ ਕਾਰਵਾਈ ਨੂੰ ਸਖ਼ਤ ਬੁਰਾ ਮੰਨਿਆ ਤੇ ਮਲੂਮ ਹੁੰਦਾ ਹੈ, ਉਸ ਨੇ ਇਸ ਗੱਲ ਨੂੰ ਮਰਦੇ ਦਮ ਤਕ ਚਿਤ ਵਿਚੋਂ ਦੂਰ ਨਹੀਂ ਕੀਤਾ। ਦ੍ਰੋਪਦੀ ਦੀ ਇਹ ਕਾਰਵਾਈ ਉਸ ਦੇ ਹਿਰਦੇ ਵਿਚ ਕੰਡੇ ਦੀ ਤਰ੍ਹਾਂ ਚੁਭਦੀ ਰਹੀ।

ਇਸੇ ਕਰਕੇ ਇਹ ਦ੍ਰੋਪਦੀ ਤੇ ਅਰਜਨ ਦਾ ਪੱਕਾ ਵੈਰੀ ਬਣਿਆ ਰਿਹਾ। ਦ੍ਰੋਪਦੀ ਦੀ ਦੁਰਯੋਧਨ ਦੀ ਸਭਾ ਵਿਚ ਬੇਪਤੀ ਕਰਾਉਣ ਵਿਚ ਵੀ ਇਸ ਦਾ ਹੱਥ ਸੀ।

ਸ਼ਸਤ੍ਰ ਵਿੱਦਿਆ ਵਿਚ ਇਹ ਅਰਜਨ ਦਾ ਹਮ-ਪੱਲਾ ਸੀ, ਬਲਕਿ ਅਰਜਨ ਇਸ ਦੇ ਮੁਕਾਬਲੇ 'ਤੇ ਆਉਣ ਤੋਂ ਝਿਜਕਦਾ ਸੀ। ਕ੍ਰਿਸ਼ਨ ਨੇ ਯੁੱਧ ਸ਼ੁਰੂ ਹੋਣ ਤੋਂ ਪਹਿਲਾਂ ਬੜਾ ਜਤਨ ਕੀਤਾ ਕਿ ਕਰਣ ਦੁਰਯੋਧਨ ਦਾ ਪੱਖ ਛੱਡ ਦੇਵੇ, ਪਰ ਕਰਣ ਨੇ ਇਕ ਨਾ ਮੰਨੀ।

ਯੁੱਧ ਦੇ ਸਮੇਂ ਜਦ ਭੀਸ਼ਮ ਪਿਤਾਮਾ ਤੇ ਦਰੋਣਾਚਾਰਯ ਵਰਗੇ ਬਜ਼ੁਰਗ ਤੇ ਯੋਧੇ ਮਾਰੇ ਗਏ, ਤਦ ਦੁਰਯੋਧਨ ਦੀ ਸੈਨਾ ਦਾ ਸੈਨਾਪਤੀ ਕਰਣ ਹੀ ਬਣਿਆ। ਇਸ ਨੇ ਲੜਨ ਸਮੇਂ ਪਾਂਡਵਾਂ ਦੀ ਸੈਨਾ ਦਾ ਬੜਾ ਨੁਕਸਾਨ ਕੀਤਾ, ਕ੍ਰਿਸ਼ਨ ਕਈ ਵਾਰੀ ਅਰਜਨ ਦਾ ਰਥ ਇਸ ਦੇ ਸਾਹਮਣੇ ਲੈ ਆਉਂਦਾ, ਪਰ ਅਰਜਨ ਸਾਹਮਣੇ ਆ ਕੇ ਲੜਨ ਤੋਂ ਸੰਕੋਚ ਕਰਦਾ ਰਿਹਾ। ਅੰਤ ਨੂੰ ਜਦ ਅਰਜਨ ਨੂੰ ਪਤਾ ਲਗਾ ਕਿ ਕਰਣ ਬਹੁਤ ਥੱਕ ਚੁਕਾ ਹੈ, ਤਦ ਇਸ ਨੇ ਇਸ ਤੇ ਤੀਰ ਵਰਸਾਏ ਤੇ ਇਉਂ ਇਹ ਬਲੀ, ਯੋਧਾ ਤੇ ਪ੍ਰਸਿੱਧ ਦਾਨੀ ਰਣ-ਭੂਮੀ ਵਿਚ ਮਾਰਿਆ ਗਿਆ।

**ਤਹ ਕਰਦਲ ਕਰਨਿ ਮਹਾਬਲੀ**
**ਤਿਨ ਆਗਲੜੈ ਮੈ ਰਹਣੁ ਨ ਜਾਇ॥** *(ਸਿਰੀ ਰਾਗ ਤ੍ਰਿਲੋਚਨ ਜੀ, ਪੰਨਾ ੯੨)*

# ਬਾਲਮੀਕ

ਬਾਲਮੀਕ ਜੀ ਪ੍ਰਸਿੱਧ ਭਗਤ ਹੋਏ ਹਨ। ਇਹ ਚੰਡਾਲ ਦੇ ਨਾਮ ਨਾਲ ਪ੍ਰਸਿੱਧ ਸਨ। ਇਕ ਤਾਂ ਇਹ ਨੀਵੀਂ ਜਾਤ ਦੇ ਸਨ ਤੇ ਦੂਜੇ ਕੁੱਤਿਆਂ ਦੇ ਬੜੇ ਵੈਰੀ ਸਨ। ਸ਼ੁਰੂ ਵਿਚ ਇਹ ਆਪਣੇ ਖ਼ਾਨਦਾਨੀ ਕੰਮ ਵਿਚ ਹੀ ਲੱਗੇ ਰਹੇ, ਇਸ ਕਰਕੇ ਲੋਕੀ ਇਨ੍ਹਾਂ ਨੂੰ ਬਾਲਮੀਕ ਚੰਡਾਲ ਕਰਕੇ ਹੀ ਯਾਦ ਕਰਦੇ ਸਨ। ਇਨ੍ਹਾਂ ਨੂੰ ਸ਼ੂਦਰ ਆਪਣਾ ਗੁਰੂ ਮੰਨਦੇ ਹਨ।

ਪਾਂਡਵਾਂ ਨੇ ਜਦ ਇਕ ਵਾਰੀ ਯੱਗ ਕੀਤਾ, ਤੇ ਜਦ ਜਿਸ ਘੰਟੀ ਨੇ ਯੱਗ ਨਿਰਵਿਘਨ ਸੰਪੂਰਨ ਹੋਣ ਤੇ ਆਪਣੇ ਆਪ ਵੱਜਣਾ ਸੀ, ਨਾ ਵੱਜੀ, ਤਦ ਯੁਧਿਸ਼ਟਰ ਨੇ ਕ੍ਰਿਸ਼ਨ ਜੀ ਤੋਂ ਇਸ ਦਾ ਕਾਰਨ ਪੁਛਿਆ। ਇਸ ਤੇ ਕ੍ਰਿਸ਼ਨ ਜੀ ਨੇ ਕਿਹਾ ਕਿ ਕੋਈ ਈਸ਼ਵਰ ਦਾ ਭਗਤ ਪ੍ਰਸ਼ਾਦ ਤੋਂ ਵਾਂਝਿਆ ਰਹਿ ਗਿਆ ਹੈ। ਪੜਤਾਲ ਕਰਨ ਤੇ ਪਤਾ ਲਗਾ ਕਿ ਬਾਲਮੀਕ ਜੀ ਨੂੰ ਚੰਡਾਲ ਸਮਝ ਕੇ ਪ੍ਰਸ਼ਾਦ ਨਹੀਂ ਦਿਤਾ ਗਿਆ।

ਕ੍ਰਿਸ਼ਨ ਜੀ ਨੇ ਵਿਚਾਰ ਕਰਨ ਤੇ ਦ੍ਰੋਪਦੀ ਨੂੰ ਆਗਿਆ ਕੀਤੀ ਕਿ ਇਸ ਭੁੱਲ ਦੀ ਖਿਮਾ ਉਹ ਹੀ ਕਰਵਾ ਸਕਦੀ ਹੈ। ਦ੍ਰੋਪਦੀ ਕ੍ਰਿਸ਼ਨ ਜੀ ਦੀ ਆਗਿਆ ਨੂੰ ਪਾ ਕੇ ਬਾਲਮੀਕ ਦੀ ਸੇਵਾ ਵਿਚ ਹਾਜ਼ਰ ਹੋਈ ਤੇ ਉਨ੍ਹਾਂ ਨੂੰ ਮਨਾ ਕੇ ਯੱਗ ਵਿਚ ਲੈ ਆਈ। ਕ੍ਰਿਸ਼ਨ ਜੀ ਨੇ ਆਪ ਬਾਲਮੀਕ ਦੇ ਚਰਨ ਧੋਤੇ, ਇਨ੍ਹਾਂ ਨੂੰ ਸਭ ਤੋਂ ਵਿਚਕਾਰ ਬਿਠਾਇਆ ਗਿਆ ਤੇ ਦ੍ਰੋਪਦੀ ਨੇ ਕ੍ਰਿਸ਼ਨ ਜੀ ਦੀਆਂ ਦੱਸੀਆਂ ਹਦਾਇਤਾਂ ਅਨੁਸਾਰ ਆਪ ਇਨ੍ਹਾਂ ਦੀ ਸੇਵਾ ਕੀਤੀ। ਇਸ ਤੇ ਯੱਗ ਸੰਪੂਰਨ ਹੋਇਆ ਤੇ ਘੰਟੀ ਆਪਣੇ ਆਪ ਵੱਜੀ ਤੇ ਇਉਂ ਈਸ਼ਵਰ ਨੇ ਆਪਣੇ ਭਗਤ ਦੀ ਪੈਜ ਰਖੀ।

**ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥**

*(ਮਾਰੂ ਮ: ੫ ਘਰੁ ੨, ਪੰਨਾ ੯੯੯)*

ਇਕ ਬਾਲਮੀਕ ਰਿਸ਼ੀ ਜੀ, ਜੋ ਰਮਾਇਣ ਦੇ ਕਰਤਾ ਹੋਏ ਹਨ ਤੇ ਜਿਨ੍ਹਾਂ ਪਾਸ ਸੀਤਾ ਨੇ ਆਪਣੇ ਆਖ਼ਰੀ ਦਿਨ ਜੰਗਲ ਵਿਚ ਕੱਟੇ ਸਨ, ਸੀਤਾ ਦੇ ਜੌੜੇ ਪੁੱਤਰ ਲਵ ਅਤੇ ਕੁਸ਼ ਇਸ ਰਿਸ਼ੀ ਦੇ ਆਸ਼ਰਮ ਜਨਮੇ, ਰਿਸ਼ੀ ਨੇ ਬਾਲਕਾਂ ਨੂੰ ਸ਼ਸਤ੍ਰ ਅਤੇ ਸੰਗੀਤ ਵਿਦਿਆ ਸਿਖਾਈ।

## ਊਧਉ (ਊਧੋ)

ਜਾਦਵਾਂ ਵਿਚੋਂ ਊਧੋ ਕ੍ਰਿਸ਼ਨ ਜੀ ਦੇ ਪ੍ਰਸਿੱਧ ਸੇਵਕ ਹੋਏ ਹਨ। ਜਦ ਕੰਸ ਨੂੰ ਮਾਰ ਕੇ ਕ੍ਰਿਸ਼ਨ ਜੀ ਮਥਰਾ ਰਹਿਣ ਲਗ ਪਏ ਤੇ ਰਾਜ-ਭਾਗ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ ਤਦ ਤੋਂ ਆਪ ਮੁੜ ਬਿੰਦਰਾਬਨ ਨਹੀਂ ਗਏ। ਇਸ ਗੱਲ ਨੇ ਗਵਾਲਿਆਂ ਤੇ ਗੋਪੀਆਂ ਦੇ ਮਨ ਨੂੰ ਬੜੀ ਚੋਟ ਲਾਈ, ਜਿਨ੍ਹਾਂ ਵਿਚ ਕ੍ਰਿਸ਼ਨ ਜੀ ਏਨਾ ਚਿਰ ਰਹੇ ਸਨ ਅਤੇ ਉਹ ਸਾਰੇ ਕ੍ਰਿਸ਼ਨ ਜੀ ਦੇ ਵਿਛੋੜੇ ਲਈ ਬੜਾ ਵਿਰਲਾਪ ਕਰਦੇ ਸਨ।

ਕ੍ਰਿਸ਼ਨ ਜੀ ਨੇ ਗੋਪੀਆਂ ਤੇ ਗਵਾਲਿਆਂ ਨੂੰ ਨਿਰਮੋਹ ਕਰਨ ਲਈ ਤੇ ਗਿਆਨ ਉਪਦੇਸ਼ ਦੇਣ ਵਾਸਤੇ ਊਧੋ ਨੂੰ ਹੀ ਘੱਲਿਆ। ਇਹ ਕ੍ਰਿਸ਼ਨ ਜੀ ਦੇ ਚਾਚਾ ਤੇ ਮਿੱਤਰ ਸਨ ਤੇ ਕਈ ਕੰਮਾਂ ਵਿਚ ਕ੍ਰਿਸ਼ਨ ਜੀ ਇਨ੍ਹਾਂ ਦੀ ਸੇਵਾ ਤੋਂ ਲਾਭ ਉਠਾਉਂਦੇ ਰਹੇ।

ਪਰਲੋਕ ਗਮਨ ਤੋਂ ਕੁਝ ਚਿਰ ਪਹਿਲਾਂ ਕ੍ਰਿਸ਼ਨ ਜੀ ਨੇ ਇਨ੍ਹਾਂ ਨੂੰ ਬਹੁਤ ਸਾਰਾ ਤੱਤ ਗਿਆਨ ਦਾ ਉਪਦੇਸ਼ ਕੀਤਾ ਜੋ ਸ੍ਰੀ ਮਦ ਭਾਗਵਤ ਦੇ ੧੧ ਸਕੰਧ ਵਿਚ ਹੈ। ਇਹ ਉਪਦੇਸ਼ ਬੜਾ ਪ੍ਰਸਿੱਧ ਹੈ। ਊਧੋ ਜੀ ਕ੍ਰਿਸ਼ਨ ਜੀ ਦੇ ਚਲਾਣੇ ਦੇ ਮਗਰੋਂ ਬਿਦਰ ਜੀ ਨੂੰ ਮਿਲੇ ਤੇ ਫਿਰ ਬਦਰੀ ਨਾਥ ਜਾ ਕੇ ਸਰੀਰ ਤਿਆਗ ਦਿਤਾ।

**ਊਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥**

*(ਸ੍ਵ: ਮ: ਤੀਜੇ ਕੇ, ਪੰਨਾ ੧੩੯੩)*

# ਅਕਰੂਰ (ਅਕ੍ਰੂਰ)

ਅਕਰੂਰ ਜੀ ਰਿਸ਼ਤੇ ਵਿਚੋਂ ਕ੍ਰਿਸ਼ਨ ਜੀ ਦੇ ਚਾਚਾ ਸਨ। ਇਹ ਦਿਆਲੂ ਸੁਭਾਉ ਦੇ ਸਨ, ਤੇ ਇਸੇ ਕਰਕੇ ਸਾਰੇ ਇਨ੍ਹਾਂ ਦਾ ਆਦਰ ਤੇ ਸਤਿਕਾਰ ਕਰਦੇ ਸਨ। ਜਦ ਕੰਸ ਨੇ ਕ੍ਰਿਸ਼ਨ ਤੇ ਬਲਭੱਦਰ ਨੂੰ ਮਥਰਾ ਬੁਲਾ ਕੇ ਇਨ੍ਹਾਂ ਦੇ ਨਾਸ ਕਰਨ ਲਈ ਮਲ-ਅਖਾੜੇ ਦਾ ਪ੍ਰਬੰਧ ਕੀਤਾ, ਤਦ ਅਕਰੂਰ ਦੇ ਹੱਥ ਹੀ ਇਨ੍ਹਾਂ ਨੂੰ ਸੱਦਾ ਘਲਿਆ। ਅਕਰੂਰ ਨੇ ਕੰਸ ਦੀ ਸਾਰੀ ਗੁਪਤ ਚਾਲ ਨੰਦ, ਜਸੋਧਾਂ ਤੇ ਹੋਰ ਗਵਾਲਿਆਂ ਨੂੰ ਦੱਸ ਦਿਤੀ ਤੇ ਉਨ੍ਹਾਂ ਨੂੰ ਆਖਿਆ ਕਿ ਤੁਸੀਂ ਹਰ ਪ੍ਰਕਾਰ ਦੀ ਤਿਆਰੀ ਕਰ ਕੇ ਆਉਣਾ। ਅਕਰੂਰ ਜੀ ਗਵਾਲਿਆਂ ਨੂੰ ਇਹ ਭੀ ਦੱਸ ਆਏ ਸਨ ਕਿ ਸਮਾਂ ਬਣਨ 'ਤੇ ਕੰਸ ਦੇ ਸਾਰੇ ਮੰਤਰੀ ਤੇ ਅਫ਼ਸਰ ਤੁਹਾਡੀ ਸਹਾਇਤਾ ਕਰਨਗੇ, ਸੋ ਅਜਿਹਾ ਹੀ ਹੋਇਆ। ਜਦ ਕ੍ਰਿਸ਼ਨ ਨੇ ਕੰਸ ਤੇ ਵਾਰ ਕੀਤਾ ਤਦ ਕਿਸੇ ਭੀ ਅਫ਼ਸਰ ਜਾਂ ਵਜ਼ੀਰ ਨੇ ਕੰਸ ਦੀ ਸਹਾਇਤਾ ਲਈ ਹੱਥ ਨਾ ਉਠਾਇਆ।

ਅਕਰੂਰ ਜੀ ਰਥ ਚਲਾਉਣ ਵਿਚ ਬੜੇ ਮਾਹਿਰ ਸਨ। ਖ਼ਾਸ ਖ਼ਾਸ ਸਮੇਂ ਤੇ ਕ੍ਰਿਸ਼ਨ ਦਾ ਰਥ ਇਹ ਹੀ ਚਲਾਇਆ ਕਰਦੇ ਸਨ।

ਰਾਜਸੀ ਮਾਮਲਿਆਂ ਜਾਂ ਕਿਸੇ ਹੋਰ ਖ਼ਾਸ ਕੰਮ ਲਈ ਜਦ ਭੀ ਕ੍ਰਿਸ਼ਨ ਜੀ ਨੂੰ ਸਫ਼ਾਰਤ ਦੀ ਲੋੜ ਪਈ, ਤਦ ਇਹ ਸੇਵਾ ਅਕਰੂਰ ਜੀ ਪਾਸੋਂ ਹੀ ਲਈ। ਇਹ ਤਕੜੇ ਨੀਤੀ-ਵਕਤਾ ਤੇ ਕ੍ਰਿਸ਼ਨ ਦੇ ਪੱਕੇ ਵਿਸ਼ਵਾਸੀ ਸਨ, ਇਸੇ ਕਰਕੇ ਇਨ੍ਹਾਂ ਦਾ ਪਾਂਡਵਾਂ ਤੇ ਕੌਰਵਾਂ ਦੇ ਦਰਬਾਰ ਵਿਚ ਭੀ, ਜਦ ਕਦੀ ਇਹ ਗਏ, ਬੜਾ ਮਾਣ ਤੇ ਸਤਿਕਾਰ ਕੀਤਾ ਗਿਆ।

ਸਤਧਨਵਾ ਨੇ ਮਰਨ ਸਮੇਂ 'ਮਣੀ' ਅਕਰੂਰ ਜੀ ਪਾਸ ਰਖੀ ਸੀ। ਅਕਰੂਰ ਜੀ 'ਮਣੀ' ਦੇ ਪ੍ਰਤਾਪ ਨਾਲ ਤੀਰਥ ਯਾਤਰਾ ਕਰਦੇ ਰਹੇ ਤੇ ਉਨ੍ਹਾਂ ਨੇ ਖ਼ੂਬ ਪੁੰਨ ਦਾਨ ਕੀਤੇ ਪਰ ਕ੍ਰਿਸ਼ਨ ਦੇ ਪਰਵਾਰ ਵਿਚ ਮਣੀ ਦਾ ਸ਼ੱਕ ਕ੍ਰਿਸ਼ਨ ਜੀ 'ਤੇ ਕੀਤਾ ਗਿਆ। ਅਸਲ ਵਿਚ 'ਮਣੀ' ਜਦ ਅਕਰੂਰ ਪਾਸੋਂ ਚੋਰੀ ਹੋ ਗਈ ਤਦ ਇਹ ਕੰਮ ਅਸੁਥਾਮਾ ਨੇ ਕੀਤਾ ਸੀ, ਪਰ ਜਦ ਅਕਰੂਰ ਨੂੰ ਕ੍ਰਿਸ਼ਨ ਜੀ ਦੀ ਇਸ ਤਰ੍ਹਾਂ ਦੀ ਨਿਰਾਦਰੀ ਦਾ ਪਤਾ ਲਗਾ ਤਦ ਅੰਤ ਨੂੰ ਅਕਰੂਰ ਜੀ ਨੇ ਭੇਦ ਖੋਲ੍ਹ ਕੇ ਕ੍ਰਿਸ਼ਨ ਜੀ ਦੀ ਸੁਰਖਰੂਈ ਕੀਤੀ।

**ਊਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥**

*(ਸ੍ਵ: ਮ: ਤੀਜੇ ਕੇ, ਪੰਨਾ ੧੩੯੩)*

## ਸੁਦਾਮਾ

ਸੁਦਾਮਾ ਇਕ ਕੰਗਾਲ ਬ੍ਰਾਹਮਣ ਸੀ ਜੋ ਕ੍ਰਿਸ਼ਨ ਜੀ ਦਾ ਜਮਾਤੀ ਤੇ ਮਿੱਤਰ ਸੀ। ਇਨ੍ਹਾਂ ਦੋਹਾਂ ਨੇ ਸੋਨਦੀਪਨ ਨਾਮੀ ਰਿਸ਼ੀ ਪਾਸੋਂ ਇਕੱਠਿਆਂ ਵਿੱਦਿਆ ਪਾਈ ਸੀ। ਕ੍ਰਿਸ਼ਨ ਜੀ ਦਾ ਐਸ਼ਵਰਜ ਤੇ ਪ੍ਰਤਾਪ ਦਿਨ ਦੂਣਾ ਤੇ ਰਾਤ ਚੌਗੁਣਾ ਵਧਦਾ ਗਿਆ, ਪਰ ਵਿਚਾਰਾ 'ਬਿਪ ਸੁਦਾਮਾ' ਅਤਿ ਗਰੀਬੀ ਦੀ ਦਸ਼ਾ ਵਿਚ ਹੋ ਗਿਆ।

ਇਕ ਵਾਰੀ ਘਰ ਵਿਚ ਅਤਿ ਗਰੀਬੀ ਦੀ ਦਸ਼ਾ ਹੋ ਜਾਣ ਤੇ ਇਸ ਦੀ ਇਸਤ੍ਰੀ ਸ਼ੋਸ਼ੀਲਾ ਨੇ ਇਸ ਨੂੰ ਕ੍ਰਿਸ਼ਨ ਜੀ ਪਾਸੋਂ ਸਹਾਇਤਾ ਲੈਣ ਲਈ ਮਜਬੂਰ ਕੀਤਾ। ਸੁਦਾਮਾ ਇਸ ਅਤਿ ਲਾਚਾਰੀ ਦੀ ਦਸ਼ਾ ਵਿਚ ਆਪਣੇ ਜਮਾਤੀ ਤੇ ਪੁਰਾਣੇ ਮਿੱਤਰ ਕ੍ਰਿਸ਼ਨ ਜੀ ਪਾਸ ਦਵਾਰਕਾ ਪੁੱਜਾ ਤੇ ਕ੍ਰਿਸ਼ਨ ਜੀ ਦੇ ਮਹਿਲ ਤੇ ਪੁੱਜ ਕੇ ਡਿਉਢੀ 'ਤੇ ਖੜਾ ਹੋ ਗਿਆ।

ਜਦ ਕ੍ਰਿਸ਼ਨ ਜੀ ਨੂੰ ਖ਼ਬਰ ਪੁੱਜੀ, ਤਦ ਆਪ ਸਿੰਘਾਸਨ ਤੋਂ ਉਤਰ ਕੇ ਇਸ ਪ੍ਰੇਮੀ ਭਗਤ ਤੇ ਜਮਾਤੀ ਨੂੰ 'ਜੀ ਆਇਆਂ' ਆਖਣ ਨੂੰ ਡਿਊਢੀ ਤੇ ਪੁੱਜੇ ਅਤੇ ਬੜੇ ਸਤਿਕਾਰ ਨਾਲ ਇਸ ਨੂੰ ਆਪਣੇ ਪਾਸ ਕਈ ਦਿਨ ਰਖਿਆ। ਕ੍ਰਿਸ਼ਨ ਜੀ ਨੇ ਸੁਦਾਮੇ ਦੀ ਤੁੱਛ ਭੇਟਾ (ਚਾਵਲਾਂ) ਨੂੰ ਅਤਿ ਪ੍ਰਸੰਨਤਾ ਸਹਿਤ ਸਵੀਕਾਰ ਕੀਤਾ ਤੇ ਬੜੇ ਪ੍ਰੇਮ ਨਾਲ ਚਾਵਲ ਛਕੇ।

ਕ੍ਰਿਸ਼ਨ ਜੀ ਇਸ ਦੀ ਗਰੀਬੀ ਦੀ ਦਸ਼ਾ ਤੋਂ ਜਾਣੂ ਸਨ ਤੇ ਇਸ ਦੇ ਆਉਣ ਦੇ ਭਾਵ ਨੂੰ ਸਮਝ ਚੁਕੇ ਸਨ। ਕ੍ਰਿਸ਼ਨ ਜੀ ਨੇ ਸੁਦਾਮੇ ਦੀ ਭੇਟਾ ਬਹੁਤ ਕੁਝ ਕਰਨ ਦਾ ਜਤਨ ਕੀਤਾ, ਪਰ ਇਸ ਤਿਆਗੀ, ਗ਼ੈਰਤ ਦੇ ਪੁਤਲੇ ਤੇ ਸ਼ਰਮੀਲੇ ਨੇ ਆਪਣੇ ਲਈ ਕੋਈ ਚੀਜ਼ ਭੀ ਅੰਗੀਕਾਰ ਕਰਨੀ ਪਸੰਦ ਨਾ ਕੀਤੀ ਅਤੇ ਖ਼ਾਲੀ ਹੱਥ ਘਰ ਨੂੰ ਵਾਪਸ ਟੁਰ ਪਿਆ। ਦਸਿਆ ਜਾਂਦਾ ਹੈ ਕਿ ਜਦ ਘਰ ਪੁੱਜਾ ਤਾਂ ਕੀ ਵੇਖਦਾ ਹੈ ਕਿ ਪਰਮਾਤਮਾ ਦੀ ਅਪਾਰ ਕ੍ਰਿਪਾ ਨਾਲ ਮਾਮੂਲੀ ਛੱਪਰੀ ਦੀ ਥਾਂ ਸੁਨਹਿਰੀ ਮੰਦਰ ਹਨ ਤੇ ਧਨ-ਦੌਲਤ ਬੇਅੰਤ ਹੈ। ਇਸ ਨੂੰ ਕ੍ਰਿਸ਼ਨ ਭਗਵਾਨ ਦੀ ਕ੍ਰਿਪਾ ਨਾਲ ਭੋਗ ਤੇ ਮੋਖ ਦੀ ਮੁਕੰਮਲ ਪ੍ਰਾਪਤੀ ਹੋਈ।

ਕਈਆਂ ਦਾ ਖ਼ਿਆਲ ਹੈ ਕਿ ਜਦ ਸੁਦਾਮਾ ਕ੍ਰਿਸ਼ਨ ਜੀ ਪਾਸ ਸੀ, ਤਦ ਕ੍ਰਿਸ਼ਨ ਜੀ ਨੇ ਵਿਸ਼ਕਰਮਾ ਨੂੰ ਬੁਲਾ ਕੇ ਹੁਕਮ ਦਿਤਾ ਕਿ ਇਸ ਦੇ ਘਰ ਜਾਓ, ਛਪਰੀ ਦੀ ਥਾਂ ਸੁਨਹਿਰੀ ਮੰਦਰ ਝੱਟ ਪੱਟ ਤਿਆਰ ਕਰਵਾ ਦਿਓ ਤੇ ਬੇਅੰਤ ਮਾਇਆ ਉਥੇ ਛੱਡ ਆਓ। ਖ਼ੈਰ, ਕੁਝ ਭੀ ਹੋਵੇ, ਸੁਦਾਮੇ ਦਾ ਦੁਖ ਨਵਿਰਤ ਹੋ ਗਿਆ ਤੇ ਇਸ ਭਗਤ ਦੀ ਪੈਜ ਰਹੀ।

**ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥**

*(ਮਾਰੂ ਮ: ੪ ਘਰੁ ੨, ਪੰਨਾ ੯੯੫)*

## ਜਰਾਸਿੰਧ

ਜਰਾਸਿੰਧ ਬਿਹਾਰ ਤੇ ਉੜੀਸਾ ਦੇ ਇਲਾਕੇ ਦਾ ਰਾਜਾ ਸੀ। ਇਹ ਰਾਜਾ ਬ੍ਰਿਹਦਰਥ ਦਾ ਪੁੱਤਰ ਸੀ। ਇਸ ਦਾ ਜਨਮ ਇਸ ਪ੍ਰਕਾਰ ਦਸਿਆ ਗਿਆ ਹੈ:

ਇਸ ਦੇ ਪਿਤਾ ਨੇ ਤਪ ਕਰ ਕੇ ਚੰਡਕੌਸ਼ਿਕ ਰਿਖੀ ਦੀ ਪ੍ਰਸੰਨਤਾ ਹਾਸਲ ਕੀਤੀ। ਰਿਸ਼ੀ ਨੇ ਇਸ ਨੂੰ ਇਕ ਫਲ ਦਿਤਾ ਤੇ ਆਖਿਆ ਕਿ ਇਹ ਫਲ ਤੂੰ ਆਪਣੀ ਰਾਣੀ ਨੂੰ ਖੁਆ ਦੇਹ, ਤੇਰੇ ਘਰ ਇਕ ਬੜਾ ਯੋਧਾ ਤੇ ਬਲੀ ਬਾਲਕ ਪੈਦਾ ਹੋਵੇਗਾ।

ਰਾਜਾ ਨੇ ਫਲ ਲੈ ਆਂਦਾ ਤੇ ਅੱਧਾ ਅੱਧਾ ਫਲ ਆਪਣੀਆਂ ਦੋਹਾਂ ਰਾਣੀਆਂ ਨੂੰ ਖਵਾ ਦਿਤਾ। ਇਸ ਦਾ ਸਿੱਟਾ ਇਹ ਹੋਇਆ ਕਿ ਦੋਹਾਂ ਰਾਣੀਆਂ ਤੋਂ ਅੱਧਾ ਅੱਧਾ ਬਾਲਕ ਪੈਦਾ ਹੋਇਆ। ਰਾਜਾ ਨੇ ਇਹ ਦੋਵੇਂ ਬਾਲਕ ਬਾਹਰ ਜੰਗਲ ਵਿਚ ਸੁਟਾ ਦਿਤੇ। ਜਰਾ ਨਾਮੀ ਇਕ ਰਾਖਸ਼ਨੀ ਨੇ ਇਹ ਦੋਵੇਂ ਮਨੁੱਖੀ ਟੋਟੇ ਵੇਖੇ। ਉਸ ਨੇ ਇਨ੍ਹਾਂ ਨੂੰ ਚੁਕ ਕੇ ਜ਼ੋਰ ਨਾਲ ਜਦ ਜੋੜਿਆ ਤਾਂ ਬੜਾ ਸੁੰਦਰ ਬਾਲਕ ਇਨ੍ਹਾਂ ਤੋਂ ਬਣ ਗਿਆ। ਉਸ ਨੇ ਇਹ ਬਾਲਕ ਮੁੜ ਰਾਜਾ ਦੀ ਭੇਟਾ ਆ ਕੀਤਾ। ਇਸੇ ਕਰਕੇ ਇਸ ਦਾ ਨਾਮ ਜਰਾਸਿੰਧ ਪ੍ਰਸਿੱਧ ਹੋਇਆ।

ਇਹ ਆਪਣੇ ਸਮੇਂ ਦਾ ਬੜਾ ਹੀ ਬਹਾਦਰ ਰਾਜਾ ਸੀ ਤੇ ਕ੍ਰਿਸ਼ਨ ਦੇ ਮਾਮੇ ਕੰਸ ਦਾ ਸਹੁਰਾ ਸੀ।

ਜਦ ਕ੍ਰਿਸ਼ਨ ਨੇ ਕੰਸ ਨੂੰ ਮਾਰ ਦਿਤਾ ਤਦ ਇਹ ਕ੍ਰਿਸ਼ਨ ਦਾ ਡਾਢਾ ਵੈਰੀ ਬਣ ਗਿਆ। ਇਸ ਨੇ ਕੰਸ ਦਾ ਬਦਲਾ ਲੈਣ ਲਈ ਮਥਰਾ ਉਤੇ ੧੭ ਹਮਲੇ ਕੀਤੇ, ਪਰ ਨਾਕਾਮ

ਰਿਹਾ। ਅੰਤ ਨੂੰ ਕ੍ਰਿਸ਼ਨ ਜੀ ਇਸ ਦੇ ਹਮਲਿਆਂ ਤੋਂ ਤੰਗ ਆ ਕੇ ਦੂਰ ਦੱਖਣ ਵੱਲ ਚਲੇ ਗਏ ਤੇ ਉਥੇ ਦਵਾਰਕਾ ਨਗਰੀ ਨੂੰ ਆਬਾਦ ਕਰ ਕੇ ਰਹਿਣ ਲਗ ਪਏ।

ਜਰਾਸਿੰਧ ਕ੍ਰਿਸ਼ਨ ਜੀ ਨੂੰ ਕੰਡੇ ਦੀ ਤਰ੍ਹਾਂ ਚੁਭ ਰਿਹਾ ਸੀ ਤੇ ਹਰ ਵੇਲੇ ਇਨ੍ਹਾਂ ਦਾ ਜਤਨ ਸੀ ਕਿ ਕਿਵੇਂ ਨਾ ਕਿਵੇਂ ਜਰਾਸਿੰਧ ਨੂੰ ਮਾਰਨਾ ਚਾਹੀਦਾ ਹੈ, ਪਰ ਯੁਧ ਕਰ ਕੇ ਇਸ ਨੂੰ ਮਾਰਨਾ ਮਾਸੀ ਦੇ ਵੇਹੜੇ ਦੀ ਖੇਡ ਨਹੀਂ ਸੀ, ਕਿਉਂਕਿ ਇਕ ਤਾਂ ਇਹ ਆਪ ਬੜਾ ਬਲੀ ਸੀ ਤੇ ਦੂਜਾ ਇਸ ਦੀ ਸੈਨਾ ਭੀ ਬੜੀ ਜ਼ਬਰਦਸਤ ਸੀ। ਇਸ ਨੇ ੮੬ ਖ਼ਾਨਦਾਨੀ ਰਾਜੇ ਆਪਣੀ ਕੈਦ ਵਿਚ ਬੰਦ ਕੀਤੇ ਹੋਏ ਸਨ, ਜਿਨ੍ਹਾਂ ਬਾਬਤ ਇਸ ਦਾ ਖ਼ਿਆਲ ਸੀ ਕਿ ਨਰਮੇਧ ਯੱਗ ਕਰ ਕੇ ਸਾਰਿਆਂ ਰਾਜਿਆਂ ਦਾ ਹਵਨ ਕਰ ਦਿਆਂਗਾ।

ਜਦ ਪਾਂਡਵ ਅਸ੍ਵਮੇਧ ਯੱਗ ਕਰਨ ਲਗੇ ਤਦ ਕ੍ਰਿਸ਼ਨ ਨੇ ਯੁਧਿਸ਼ਟਰ ਨੂੰ ਪ੍ਰੇਰਿਆ ਕਿ ਯੱਗ ਤੋਂ ਪਹਿਲਾਂ ਜਰਾਸਿੰਧ ਦਾ ਮਾਰਨਾ ਜ਼ਰੂਰੀ ਹੈ। ਯੁਧਿਸ਼ਟਰ ਨੇ ਕ੍ਰਿਸ਼ਨ ਜੀ ਦੀ ਗੱਲ ਮੰਨ ਲਈ, ਪਰ ਵਿਚਾਰ ਇਹ ਸੀ ਕਿ ਮਾਰਿਆ ਕਿਵੇਂ ਜਾਵੇ ? ਕ੍ਰਿਸ਼ਨ ਨੇ ਯੁਧਿਸ਼ਟਰ ਪਾਸੋਂ ਅਰਜਨ ਤੇ ਭੀਮ ਆਪਣੇ ਨਾਲ ਜਾਣ ਲਈ ਮੰਗੇ ਤੇ ਕਿਹਾ ਕਿ ਬਾਕੀ ਪ੍ਰਬੰਧ ਮੈਂ ਆਪੇ ਕਰ ਲਵਾਂਗਾ। ਯੁਧਿਸ਼ਟਰ ਨੇ ਕ੍ਰਿਸ਼ਨ ਦੀ ਇਸ ਮੰਗ ਨੂੰ ਪੂਰਾ ਕਰ ਦਿਤਾ।

ਹੁਣ ਕ੍ਰਿਸ਼ਨ, ਅਰਜਨ ਤੇ ਭੀਮ ਨੂੰ ਨਾਲ ਲੈ ਕੇ ਜਰਾਸਿੰਧ ਦੇ ਦੇਸ ਵਲ ਟੁਰ ਪਿਆ। ਇਨ੍ਹਾਂ ਤਿੰਨਾਂ ਨੇ ਬ੍ਰਾਹਮਣਾਂ ਦਾ ਭੇਸ ਧਾਰ ਲਿਆ। ਕਹਿੰਦੇ ਹਨ ਕਿ ਜਰਾਸਿੰਧ ਦੇ ਕਿਲ੍ਹੇ ਦੇ ਦਰਵਾਜ਼ੇ ਅੱਗੇ ਇਕ ਚੱਕਰ ਫਿਰਦਾ ਰਹਿੰਦਾ ਸੀ ਤੇ ਜੋ ਜਰਾਸਿੰਧ ਦਾ ਵੈਰੀ ਅੰਦਰ ਦਾਖ਼ਲ ਹੋਣਾ ਚਾਹੇ ਇਹ ਚੱਕਰ ਉਸਦਾ ਸਿਰ ਵੱਢ ਸੁਟਦਾ ਸੀ। ਇਸ ਖ਼ਤਰੇ ਤੋਂ ਬਚਣ ਵਾਸਤੇ ਜਦ ਇਹ ਤਿੰਨੇ ਕਿਲ੍ਹੇ ਪਾਸ ਪੁਜੇ ਤਦ ਇਹ ਅਸਲੀ ਰਸਤਾ ਛਡ ਪੁਠੇ ਰਸਤੇ ਕੋਟ ਉਪਰ ਦੀ ਲੰਘ ਕੇ ਸ਼ਹਿਰ ਵਿਚ ਦਾਖ਼ਲ ਹੋ ਜਰਾਸਿੰਧ ਪਾਸ ਜਾ ਪੁਜੇ।

ਇਹ ਤਿੰਨੇ ਬ੍ਰਾਹਮਣਾਂ ਦੇ ਭੇਖ ਵਿਚ ਸਨ, ਇਸ ਲਈ ਜਰਾਸਿੰਧ ਨੇ ਇਨ੍ਹਾਂ ਦਾ ਆਦਰ ਕੀਤਾ ਤੇ ਇਨ੍ਹਾਂ ਨੂੰ ਦਾਨ ਮੰਗਣ ਲਈ ਆਖਿਆ। ਇਸ ਤੇ ਮੌਕਾ ਤਾੜ ਇਨ੍ਹਾਂ ਨੇ ਇਹ ਦਾਨ ਮੰਗਿਆ ਕਿ ਤੂੰ ਇਕੱਲਾ ਬਿਨਾ ਫ਼ੌਜ ਅਸਾਡੇ ਵਿਚੋਂ ਕਿਸੇ ਇਕ ਨਾਲ ਜੰਗ ਕਰ।

ਹੁਣ ਜਰਾਸਿੰਧ ਨੇ ਇਨ੍ਹਾਂ ਤਿੰਨਾਂ ਭੇਖੀ ਬ੍ਰਾਹਮਣਾਂ ਨੂੰ ਪਛਾਣ ਲਿਆ ਤੇ ਇਨ੍ਹਾਂ ਦੀ ਚਲਾਕੀ ਨੂੰ ਭੀ ਸਮਝ ਗਿਆ। ਹੱਸ ਕੇ ਆਖਣ ਲਗਾ ਕਿ ਕ੍ਰਿਸ਼ਨ ਮੇਰਾ ਭਗੋਲ ਹੈ, [1]ਅਰਜਨ ਨਿਪੁੰਸਕ ਹੈ, ਮੇਰੇ ਲਾਇਕ ਸਿਰਫ਼ ਇਕ ਭੀਮ ਹੈ, ਸੋ ਮੈਂ ਭੀਮ ਨਾਲ ਜੰਗ ਕਰਾਂਗਾ, ਪਰ ਸ਼ਰਤ ਇਹ ਕਿ ਕੋਈ ਭੀ ਕਿਸੇ ਦੀ ਕਿਸੇ ਪ੍ਰਕਾਰ ਸਹਾਇਤਾ ਨਾ ਕਰੇ। ਇਹ ਸ਼ਰਤ ਪ੍ਰਵਾਨ ਹੋ ਗਈ ਤੇ ਜੰਗ ਸ਼ੁਰੂ ਹੋ ਪਿਆ। ਇਹ ਜੰਗ ੨੬ ਦਿਨ ਹੁੰਦਾ ਰਿਹਾ। ਭੀਮ ਨੇ ਕ੍ਰਿਸ਼ਨ ਜੀ ਨੂੰ ਦਸਿਆ ਕਿ ਇਹ ਬੜਾ ਬਲੀ ਹੈ ਤੇ ਇਸ ਨੂੰ ਜਿੱਤਣਾ ਮੇਰੇ ਲਈ ਅਸੰਭਵ ਹੈ। ਇਸ ਤੇ ਕ੍ਰਿਸ਼ਨ ਨੇ ਭੀਮ ਨੂੰ ਆਖਿਆ ਕਿ ਇਸ ਦੀ ਮੌਤ ਇਸ ਤਰ੍ਹਾਂ ਹੋਣੀ ਹੈ ਕਿ ਜਦ ਮੈਂ ਸਾਹਮਣੇ ਜਾ ਕੇ ਦਾਤਨ ਪਾੜਾਂ ਤਦ ਤੂੰ ਇਸ ਨੂੰ ਚੀਰ ਕੇ ਦੋ ਟੋਟੇ ਕਰ ਦੇਵੇਂ, ਕਿਉਂਕਿ ਇਸ ਨੂੰ 'ਜਰਾ' ਰਾਖਸ਼ਨੀ ਨੇ ਜੋੜਿਆ ਹੋਇਆ ਹੈ। ਅੰਤ ਨੂੰ ਇਸੇ ਤਰ੍ਹਾਂ ਕੀਤਾ ਗਿਆ

---

੧. ਕਿਹਾ ਜਾਂਦਾ ਹੈ ਕਿ ਇੰਦਰ ਦੀ ਅਪੱਛਰਾਂ ਉਰਵਸ਼ੀ ਅਰਜਨ 'ਤੇ ਮੋਹਿਤ ਹੋ ਗਈ। ਅਰਜਨ ਇੰਦਰ ਨੂੰ ਆਪਣਾ ਪਿਤਾ ਮੰਨਦਾ ਸੀ। ਇਸ ਲਈ ਇਸ ਦੇ ਆਖੇ ਨਾ ਲੱਗਾ। ਇਸ ਤੇ ਇਸ ਅਪੱਛਰਾਂ ਨੇ ਨਰਾਜ਼ ਹੋ ਕੇ ਇਸ ਨੂੰ ਨਿਪੁੰਸਕ ਦਾ ਸਰਾਪ ਦਿਤਾ। ਕਈਆਂ ਦਾ ਇਹ ਖ਼ਿਆਲ ਹੈ ਕਿ ਇਕ ਵਾਰੀ ਅਰਜਨ ਨੇ ਹੀਜੜੇ ਦਾ ਭੇਸ ਧਾਰਿਆ ਸੀ।

ਤੇ ਇਉਂ ਜਰਾਸਿੰਧ ਮਾਰਿਆ ਗਿਆ।

ਮਰਨ ਸਮੇਂ ਜਰਾਸਿੰਧ ਨੇ ਕ੍ਰਿਸ਼ਨ ਉਤੇ ਦੋ ਇਲਜ਼ਾਮ ਲਾਏ। ਇਕ ਬ੍ਰਾਹਮਣ ਦਾ ਭੇਖ ਧਾਰ ਕੇ ਛਲਣ ਦਾ ਤੇ ਦੂਜਾ ਭੀਮ ਨੂੰ ਸਹਾਇਤਾ ਦੇ ਕੇ ਬਚਨ ਭੰਗ ਕਰਨ ਤੇ ਸ਼ਰਤ ਤੋੜਨ ਦਾ, ਪਰ ਕ੍ਰਿਸ਼ਨ ਪਾਸ ਇਹ ਦਲੀਲ ਸੀ ਕਿ ਪਾਪੀ ਤੇ ਜ਼ਾਲਮ ਦੇ ਮਾਰਨ ਲਈ ਹਰ ਸਾਧਨ ਜਾਇਜ਼ ਹੈ।

ਕਿਹਾ ਜਾਂਦਾ ਹੈ ਕਿ ਜਰਾਸਿੰਧ ਦੇ ਮਰਨ ਤੇ ਕ੍ਰਿਸ਼ਨ ਨੇ ਸਾਰੇ ਕੈਦੀ ਰਾਜੇ ਅਜ਼ਾਦ ਕਰ ਦਿਤੇ। ਉਸਦੇ ਪੁੱਤਰ ਸ਼ਹਿਦੇਵ ਨੂੰ ਰਾਜ ਤਿਲਕ ਦੇ ਕੇ ਗੱਦੀ ਤੇ ਬਿਠਾਇਆ ਅਤੇ ਉਸ ਨੂੰ ਯੁਧਿਸ਼ਟਰ ਦੇ ਅਧੀਨ ਰਹਿਣ ਦੀ ਆਗਿਆ ਕੀਤੀ।

**ਜਰਾਸੰਧਿ ਕਾਲਜਮੁਨ ਸੰਘਾਰੇ ॥** *(ਗਉੜੀ ਮ: ੧, ਪੰਨਾ ੨੨੪)*

## ਕਾਲਜਮਨ, ਕਾਲਯਮਨ

ਕਾਲਯਮਨ ਗੋਪਾਲੀ ਅਪੱਛਰਾਂ ਦੇ ਪੇਟ ਤੋਂ ਗਾਰਗਯ ਮੁਨੀ ਦਾ ਪੁੱਤਰ ਸੀ। ਇਸ ਦਾ ਰੰਗ ਕਾਲਾ ਸੀ। ਇਹ ਫਾਰਸ ਦਾ ਰਾਜਾ ਸੀ, ਇਹ ਜਰਾਸਿੰਧ ਦਾ ਬੜਾ ਮਿੱਤਰ ਸੀ।

ਜਦ ਜਰਾਸਿੰਧ ਨੇ ਕੰਸ ਦਾ ਬਦਲਾ ਲੈਣ ਲਈ ਕ੍ਰਿਸ਼ਨ ਤੇ ਚੜ੍ਹਾਈ ਕੀਤੀ ਤਾਂ ਇਕ ਵਾਰੀ ਇਹ ਭੀ ਆਪਣੀ ਸੈਨਾ ਸਮੇਤ ਜਰਾਸਿੰਧ ਦੀ ਮਦਦ ਲਈ ਆਇਆ। ਇਸ ਨੇ ਕ੍ਰਿਸ਼ਨ ਨੂੰ ਭਾਂਜ ਦਿੱਤੀ। ਕ੍ਰਿਸ਼ਨ ਇਸ ਤੋਂ ਭਾਂਜ ਖਾ ਇਕ ਪਹਾੜ ਵਿਚ ਜਾ ਵੜਿਆ। ਇਸ ਪਹਾੜ ਦੇ ਰਸਤੇ ਵਿਚ ਮੁਚਕੰਦ ਰਾਜ ਰਿਖੀ ਸੁਤਾ ਪਿਆ ਸੀ, ਜਿਸ ਨੇ ਦੇਵਤਿਆਂ ਦੀ ਸਹਾਇਤਾ ਲਈ ਦੈਂਤਾਂ ਨਾਲ ਜੰਗ ਕੀਤਾ ਸੀ। ਦੇਵਤਿਆਂ ਦੀ ਇਸ ਪ੍ਰਸੰਨਤਾ 'ਤੇ ਉਸ ਨੇ ਉਨ੍ਹਾਂ ਪਾਸੋਂ ਵਰ ਲਿਆ ਕਿ ਮੈਂ ਰੱਜ ਕੇ ਸੌਂ ਲਵਾਂ ਤੇ ਜੋ ਕੋਈ ਮੈਨੂੰ ਅਧ-ਨੀਂਦੇ ਜਗਾਵੇ ਤਦ ਉਸਨੂੰ ਮੈਂ ਭਸਮ ਕਰ ਦਿਆਂ।

ਕ੍ਰਿਸ਼ਨ ਜੀ ਨੇ ਜਦ ਇਸ ਰਾਜ ਰਿਖੀ ਨੂੰ ਸੁੱਤਾ ਪਿਆ ਡਿਠਾ, ਤਦ ਕਾਲਜਮਨ ਨੂੰ ਧੋਖਾ ਦੇਣ ਲਈ ਆਪਣਾ ਦੁਪੱਟਾ ਇਸ ਦੇ ਉਪਰ ਪਾ ਗਏ। ਕਾਲਜਮਨ ਜਦ ਕ੍ਰਿਸ਼ਨ ਦਾ ਪਿੱਛਾ ਕਰਦਾ ਹੋਇਆ ਇਥੇ ਪੁੱਜਾ ਤਾਂ ਮੁਚਕੰਦ ਨੂੰ ਕ੍ਰਿਸ਼ਨ ਸਮਝ ਕੇ ਜ਼ੋਰ ਦੀ ਲੱਤ ਮਾਰੀ, ਜਿਸ ਤੇ ਮੁਚਕੰਦ ਦੀ ਨੀਂਦ ਖੁਲ੍ਹੀ ਤੇ ਮੂੰਹ ਤੋਂ 'ਭਸਮ' ਆਖਿਆ। ਕਾਲਜਮਨ ਇਸ ਤਰ੍ਹਾਂ ਉਥੇ ਹੀ ਭਸਮ ਹੋ ਗਿਆ ਤੇ ਕ੍ਰਿਸ਼ਨ ਜੀ ਆਪਣੇ ਇਸ ਸ਼ਤਰੂ ਦੇ ਹੱਥੋਂ ਭੀ ਬਚ ਗਏ।

**ਜਰਾਸੰਧਿ ਕਾਲਜਮੁਨ ਸੰਘਾਰੇ ॥** *(ਗਉੜੀ ਮ: ੧, ਪੰਨਾ ੨੨੪)*

## ਦੁਰਬਾ, ਦੁਰਬਾਸ਼ਾ ਰਿਸ਼ੀ, ਜਾਦਵ

ਦੁਰਬਾਸ਼ਾ ਜੀ ਅਤ੍ਰਿ ਰਿਖੀ ਤੇ ਅਨਸੂਯਾ ਦੇ ਪੁੱਤਰ ਸਨ। ਦਤਾ-ਤ੍ਰੇ ਅਤੇ ਚੰਦਰਮਾ ਭੀ ਇਨ੍ਹਾਂ ਦੇ ਭਰਾ ਹਨ। ਇਹ ਪ੍ਰਸਿੱਧ ਮਹਾਤਮਾ ਤੇ ਬੜੇ ਕਰੋਧੀ ਰਿਸ਼ੀ ਹੋਏ ਹਨ। ਇਨ੍ਹਾਂ ਜਿਵੇਂ ਅੰਬਰੀਕ ਨੂੰ ਦੁਖ ਦੇਣਾ ਚਾਹਿਆ, ਉਹ ਭੀ ਪ੍ਰਸਿੱਧ ਹੈ (ਦੇਖੋ : ਅੰਬ੍ਰੀਕ)।

ਦੁਰਬਾਸ਼ਾ ਜੀ ਕ੍ਰਿਸ਼ਨ ਦੇ ਅੰਤ ਸਮੇਂ ਦੇ ਨਜ਼ਦੀਕ ਰਿਸ਼ੀਆਂ ਦੀ ਮੰਡਲੀ ਨਾਲ ਦਵਾਰਕਾ ਆਏ ਅਤੇ ਪਰਭਾਸ ਖੇਤਰ ਤੇ ਰਿਸ਼ੀ-ਮੰਡਲੀ ਨਾਲ ਕੁਝ ਸਮਾਂ ਕੱਟਣ ਲਈ

ਠਹਿਰੇ। ਇਥੇ ਜਾਦਵ ਕੁਲ ਦੇ ਲੜਕੇ ਆਪਸ ਵਿਚ ਖੇਡ ਰਹੇ ਸਨ। ਖੇਡ ਵਿਚ ਇਨ੍ਹਾਂ ਨੂੰ ਰਿਸ਼ੀ ਨਾਲ ਮਖੌਲ ਕਰਨ ਦੀ ਸੁਝੀ। ਇਨ੍ਹਾਂ ਨੇ ਸਾਂਬੇ ਦੇ ਪੇਟ ਉਤੇ, ਜੋ ਕ੍ਰਿਸ਼ਨ ਦਾ ਪੁੱਤਰ ਸੀ, ਬਹੁਤ ਸਾਰੇ ਕਪੜੇ ਬੰਨ੍ਹ ਦਿਤੇ। ਇਨ੍ਹਾਂ ਕਪੜਿਆਂ ਵਿਚ ਇਕ ਲੋਹੇ ਦਾ ਮੂਸਲ ਭੀ ਸੀ। ਸਾਂਬੇ ਦਾ ਭੇਖ ਇਸਤ੍ਰੀ ਵਾਲਾ ਬਣਾ ਕੇ ਰਿਸ਼ੀ ਪਾਸ ਲੈ ਗਏ ਤੇ ਰਿਸ਼ੀ ਪਾਸੋਂ ਪੁਛਿਆ ਕਿ ਦੱਸੋ ਇਸ ਇਸਤ੍ਰੀ ਦੇ ਪੇਟ ਤੋਂ ਕੀ ਜੰਮੇਗਾ?

ਰਿਸ਼ੀ ਜੀ ਇਨ੍ਹਾਂ ਦੀ ਮਸਖਰੀ ਨੂੰ ਚੰਗੀ ਤਰ੍ਹਾਂ ਸਮਝ ਗਏ, ਪਰ ਆਪ ਪ੍ਰਸਿੱਧ ਕਰੋਧੀ ਭੀ ਸਨ, ਇਸ ਕਰਕੇ ਜਾਦਵਾਂ ਦੀ ਇਸ ਠੱਗੀ ਵਾਲੀ ਕਰਤੂਤ 'ਤੇ ਗੁੱਸੇ ਵਿਚ ਆ ਗਏ ਤੇ ਕਿਹਾ, "ਇਸਦੇ ਪੇਟ ਤੋਂ ਉਹ ਜੰਮੇਗਾ ਜੋ ਜਾਦਵਾਂ ਦੀ ਕੁਲ ਦਾ ਨਾਸ ਕਰੇਗਾ।"

ਜਦ ਕ੍ਰਿਸ਼ਨ ਜੀ ਨੂੰ ਰਿਸ਼ੀ ਦੇ ਇਸ ਸਰਾਪ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਆਖਿਆ ਕਿ ਮੂਸਲ ਨੂੰ ਰਗੜ ਰਗੜ ਕੇ ਰੇਤ ਦੀ ਤਰ੍ਹਾਂ ਘਸਾ ਦਿਓ ਤੇ ਇਸ ਨੂੰ ਸਮੁੰਦਰ ਦੇ ਕਿਨਾਰੇ ਸੁਟ ਆਓ। ਜਾਦਵਾਂ ਨੇ ਇਸੇ ਤਰ੍ਹਾਂ ਕੀਤਾ।

ਕੁਝ ਚਿਰ ਪਿਛੋਂ ਜਾਦਵਾਂ ਦਾ ਸਾਰਾ ਪਰਵਾਰ ਸਮੁੰਦਰ ਦੇ ਕਿਨਾਰੇ ਉਸੇ ਥਾਂ 'ਤੇ ਅਰਥਾਤ ਪਰਭਾਸ ਖੇਤਰ 'ਤੇ ਇਸ਼ਨਾਨ ਵਾਸਤੇ ਗਿਆ। ਜਾਦਵ ਸ਼ਰਾਬ ਪੀ ਕੇ ਆਪਸ ਵਿਚ ਲੜ ਪਏ, ਜਦ ਇਨ੍ਹਾਂ ਦੇ ਹਥਿਆਰ ਟੁਟ ਗਏ ਤਾਂ ਕਾਹੀ ਪੁਟ ਪੁਟ ਕੇ ਇਕ ਦੂਜੇ ਨੂੰ ਮਾਰੀ ਤੇ ਇਸ ਤਰ੍ਹਾਂ ਸਾਰਾ ਪਰਵਾਰ ਨਾਸ ਹੋ ਗਿਆ। ਇਹ ਕਾਹੀ ਉਸੇ ਲੋਹੇ ਦੇ ਮੂਸਲ ਦੀ ਰੇਤ ਵਿਚੋਂ ਪੈਦਾ ਹੋਈ ਸੀ। ਇਸ ਮੂਸਲ ਦਾ ਥੋੜਾ ਜਿਹਾ ਬਰੀਕ ਟੁਕੜਾ ਰਹਿ ਗਿਆ ਸੀ, ਉਹ ਇਕ ਮੱਛੀ ਨੇ ਨਿਗਲ ਲਿਆ। ਮੱਛੀ ਬਧਕ ਦੇ ਹੱਥ ਆਈ। ਉਸਨੇ ਉਹ ਟੁਕੜਾ ਮੱਛੀ ਵਿਚੋਂ ਕੱਢ ਕੇ ਆਪਣੇ ਤੀਰ ਦੇ ਅੱਗੇ ਮੁਖੀ ਦੀ ਥਾਂ ਤੇ ਜੜ ਲਿਆ। ਕ੍ਰਿਸ਼ਨ ਜੀ ਨੂੰ ਬਧਕ ਦਾ ਉਹ ਹੀ ਤੀਰ ਲੱਗਾ, ਜਿਸ ਨਾਲ ਉਹ ਚੜ੍ਹਾਈ ਕਰ ਗਏ। ਇਸ ਤਰ੍ਹਾਂ ਦੁਰਬਾਸ਼ਾ ਨਾਲ ਠੱਗੀ ਕਰਨ ਦਾ ਫਲ ਸਾਰੇ ਜਾਦਵਾਂ ਦਾ ਨਾਸ ਹੋਇਆ।

**ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥**

*(ਧਨਾਸਰੀ ਨਾਮਦੇਵ ਜੀ, ਪੰਨਾ ੬੯੩)*

## ਮਾਂਧਾਤਾ, ਮਾਨਧਾਤਾ

ਵਿਸ਼ਨੂੰ ਪੁਰਾਣ ਅਤੇ ਭਾਗਵਤ ਵਿਚ ਮਾਨਧਾਤਾ ਦਾ ਜਨਮ ਇਸ ਪ੍ਰਕਾਰ ਦੱਸਿਆ ਜਾਂਦਾ ਹੈ: ਯੁਵਨਾਸ਼੍ਵ ਨਾਮੀ ਰਾਜਾ ਬੜਾ ਪ੍ਰਤਾਪੀ ਸੀ। ਇਸਦੇ ਘਰ ਸੰਤਾਨ ਨਹੀਂ ਸੀ ਪੈਦਾ ਹੁੰਦੀ, ਜਿਸ ਕਰਕੇ ਇਹ ਬੜਾ ਉਦਾਸ ਰਹਿੰਦਾ ਸੀ। ਇਸ ਨੇ ਔਲਾਦ ਵਾਸਤੇ ਰਿਖੀਆਂ ਪਾਸ ਬੇਨਤੀ ਕੀਤੀ। ਇਸ ਤੇ ਰਿਖੀਆਂ ਨੇ ਪਾਣੀ ਨੂੰ ਮੰਤ੍ਰ ਕਰ ਕੇ ਯੱਗਸ਼ਾਲਾ ਵਿਚ ਰੱਖਿਆ ਕਿ ਸਵੇਰ ਨੂੰ ਰਾਣੀ ਨੂੰ ਇਹ ਮੰਤ੍ਰਿਆ ਹੋਇਆ ਜਲ ਪਲਾਵਾਂਗੇ, ਤਾਕਿ ਉਸਨੂੰ ਗਰਭ ਹੋ ਜਾਵੇ ਤੇ ਸੰਤਾਨ ਪੈਦਾ ਹੋਵੇ।

ਦੱਸਿਆ ਜਾਂਦਾ ਹੈ ਕਿ ਰਾਤ ਸਮੇਂ ਰਾਜੇ ਨੂੰ ਪਿਆਸ ਲੱਗੀ, ਰਾਜਾ ਓਹੀ ਮੰਤ੍ਰਿਆ ਹੋਇਆ ਜਲ ਪੀ ਗਿਆ। ਰਾਜੇ ਨੂੰ ਅਰਧਾਨ ਹੋ ਗਿਆ। ਰਿਖੀਆਂ ਨੇ ਕਿਹਾ ਕਿ ਤੈਨੂੰ ੧੦ ਮਹੀਨੇ ਮਗਰੋਂ ਪੁੱਤਰ ਜੰਮੇਗਾ। ਸੋ ਅਜਿਹਾ ਹੀ ਹੋਇਆ। ੧੦ ਮਹੀਨੇ ਬਤੀਤ ਹੋਣ ਤੇ ਰਾਜਾ ਦਾ ਪੇਟ ਚੀਰ ਕੇ ਬਾਲਕ ਕੱਢਿਆ ਗਿਆ। ਇਸ ਬਾਲਕ ਦਾ ਨਾਮ ਮਾਧਾਤ੍ਰਿ

ਜਾਂ ਮਾਨਧਾਤਾ ਰਖਿਆ ਗਿਆ। ਇਹ ਬੜਾ ਹੀ ਪ੍ਰਤਾਪੀ ਤੇ ਚਕ੍ਰਵਰਤੀ ਰਾਜਾ ਹੋਇਆ ਹੈ।

ਮੁਚਕੰਦ, ਜਿਸ ਦੇ ਹੱਥੋਂ ਕ੍ਰਿਸ਼ਨ ਨੇ ਕਾਲਯਮਨ ਦਾ ਨਾਸ ਕਰਵਾਇਆ ਸੀ, ਇਸੇ ਮਾਨਧਾਤਾ ਦਾ ਪੁੱਤਰ ਸੀ। ਜਿਸ ਥਾਂ ਤੇ ਹਿਮਾਚਲ ਪਹਾੜ ਵਿੱਚ ਜਾ ਕੇ ਇਸ ਰਾਜਾ ਨੇ ਤਪ ਕੀਤਾ, ਉਸ ਪਰਬਤ ਦਾ ਨਾਮ ਭੀ ਮਾਨਧਾਤਾ ਹੈ। ਇਹ ਪਰਬਤ ਕੈਲਾਸ਼ ਪਰਬਤ ਦੇ ਐਨ ਮੁਕਾਬਲੇ ਤੇ ਮਾਨ-ਸਰੋਵਰ ਦੀ ਝੀਲ ਦੇ ਦੂਜੇ ਕੰਢੇ ਦੇ ਪਾਸ ਹੈ। ਇਹ ਦੋਵੇਂ ਪਰਬਤ ਇਸ ਝੀਲ ਦੀ ਸੁੰਦਰਤਾ ਨੂੰ ਬੜਾ ਹੀ ਵਧਾ ਰਹੇ ਹਨ।

**ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ॥** *(ਸ੍ਵ: ਮ: ਪਹਿਲੇ ਕੇ, ਪੰਨਾ ੧੩੯੦)*

## ਅੰਬ੍ਰੀਕ, ਅਮ੍ਰੀਕ

ਅੰਬ੍ਰੀਕ ਪ੍ਰਸਿੱਧ ਭਗਤ ਤੇ ਰਾਜਾ ਹੋਇਆ ਹੈ। ਇਹ ਰਾਜਾ ਮਾਨਧਾਤਾ ਦਾ ਪੁੱਤਰ ਸੀ। ਇਹ ਇਕਾਦਸ਼ੀ ਦਾ ਵਰਤ ਨੇਮ ਨਾਲ ਰਖਿਆ ਕਰਦਾ ਸੀ। ਇੱਕ ਵਾਰੀ ਜਦ ਇਸ ਨੇ ਇਕਾਦਸ਼ੀ ਦਾ ਵਰਤ ਰਖਿਆ ਹੋਇਆ ਸੀ ਤੇ ਦੁਆਦਸ਼ੀ ਲੱਗਣ ਸਮੇਂ ਆਪਣੇ ਆਹਰ ਵਿਚ ਰੁੱਝਾ ਹੋਇਆ ਸੀ, ਦੁਰਬਾਸ਼ਾ ਰਿਸ਼ੀ ਜੀ ਨੇ ਆ ਦਰਸ਼ਨ ਦਿੱਤੇ ਤੇ ਰਾਜਾ ਨੂੰ ਆਖਿਆ, "ਖਾਣਾ ਲੈ ਆ।"

ਰਾਜਾ ਨੇ ਕਿਹਾ, "ਮਹਾਰਾਜ ਦਰਸ਼ਨ ਦਿਓ, ਖਾਣਾ ਆਉਂਦਾ ਹੈ।" ਇਸ ਤੇ ਦੁਰਬਾਸ਼ਾ ਜੀ ਜਮਨਾ ਇਸ਼ਨਾਨ ਕਰਨ ਲਈ ਚਲੇ ਗਏ। ਜਾਣ ਕੇ ਉਥੇ ਬਹੁਤ ਦੇਰੀ ਲਾ ਦਿੱਤੀ। ਰਾਜਾ ਨੇ ਰਿਸ਼ੀ ਦੀ ਕਾਫ਼ੀ ਚਿਰ ਉਡੀਕ ਕੀਤੀ ਤੇ ਫਿਰ ਪ੍ਰਸ਼ਾਦ ਛਕ ਲਿਆ। ਦੁਰਬਾਸ਼ਾ ਜੀ ਇਸ ਦੀ ਇਸ ਕਾਰਵਾਈ ਤੇ ਅਤਿ ਗੁੱਸੇ ਹੋ ਗਏ ਤੇ ਸਰਾਪ ਦੇਣ ਲਗੇ। ਕ੍ਰੋਧ ਵਿਚ ਆ ਦੁਰਬਾਸ਼ਾ ਨੇ ਆਪਣੀ ਜਟਾ ਜ਼ਮੀਨ 'ਤੇ ਪਟਕੀ, ਉਸ ਤੋਂ ਕ੍ਰਿਤਯਾ ਰਾਖਸ਼ਨੀ ਨਿਕਲੀ ਤੇ ਰਾਜਾ ਨੂੰ ਮਾਰਨ ਦੌੜੀ। ਰਾਜਾ ਨੇ ਵਿਸ਼ਨੂੰ ਪਾਸ ਰੱਖਿਆ ਲਈ ਪ੍ਰਾਰਥਨਾ ਕੀਤੀ। ਵਿਸ਼ਨੂੰ ਨੇ ਰਾਜਾ ਦੀ ਰੱਖਿਆ ਲਈ ਤੇ ਰਿਸ਼ੀ ਨੂੰ ਸਿਖਿਆ ਦੇਣ ਲਈ ਕਿ ਭਗਤਾਂ ਨੂੰ ਦੁੱਖ ਦੇਣੋਂ ਟਲ ਜਾਵੇ, ਰਿਸ਼ੀ ਦੇ ਮਗਰ ਸੁਦਰਸ਼ਨ ਚੱਕਰ ਭੇਜਿਆ।

ਚੱਕਰ ਤੋਂ ਡਰਦਾ ਦੁਰਬਾਸ਼ਾ ਤਿੰਨਾਂ ਲੋਕਾਂ ਵਿਚ ਭੱਜਿਆ, ਪਰ ਕਿਤੇ ਟਿਕਾਣਾ ਨਾ ਮਿਲਿਆ ਤੇ ਕੋਈ ਇਸ ਨੂੰ ਬਚਾ ਨਾ ਸਕਿਆ।

ਇਸ ਤੇ ਇਹ ਵਿਸ਼ਨੂੰ ਦੇ ਦੁਆਰੇ ਪੁੱਜਾ। ਵਿਸ਼ਨੂੰ ਨੇ ਰਿਸ਼ੀ ਨੂੰ ਆਖਿਆ ਕਿ ਤੈਨੂੰ ਇਸ ਬਿਪਤਾ ਤੋਂ ਸਿਰਫ਼ ਭਗਤ ਅੰਬ੍ਰੀਕ ਹੀ ਬਚਾ ਸਕਦਾ ਹੈ, ਇਸ ਲਈ ਉਸ ਦੇ ਦੁਆਰੇ 'ਤੇ ਜਾ ਕੇ ਸਹਾਇਤਾ ਮੰਗ।

ਰਿਸ਼ੀ ਵਿਸ਼ਨੂੰ ਜੀ ਦਾ ਇਹ ਬਚਨ ਸੁਣ ਭਗਤ ਅੰਬ੍ਰੀਕ ਜੀ ਪਾਸ ਪੁਜਾ ਤੇ ਆਪਣੇ ਕ੍ਰੋਧ ਦੀ ਖਿਮਾ ਮੰਗੀ। ਭਗਤ ਨੇ ਬਖ਼ਸ਼ ਦਿਤਾ ਤੇ ਸੁਦਰਸ਼ਨ ਚੱਕਰ ਪਾਸੋਂ ਰਿਖੀ ਦਾ ਖਹਿੜਾ ਛੁਡਵਾਇਆ ਤੇ ਇਉਂ ਇਸ ਭਗਤ ਦੀ ਪੈਜ ਰਹੀ:

**ਅੰਬਰੀਕੁ ਜਯਦੇਵ ਤ੍ਰਿਲੋਚਨ ਨਾਮਾ ਅਵਰੁ ਕਬੀਰੁ ਭਣੈ॥**

*(ਸ੍ਵ: ਮ: ਚੌਥੇ ਕੇ, ਪੰਨਾ ੧੪੦੫)*

**ਅਬਰੀਕ ਕਉ ਦੀਓ ਅਭੈ ਪਦੁ, ਰਾਜੁ ਭਭੀਖਨ ਅਧਿਕ ਕਰਿਓ॥**

*(ਮਾਰੂ ਨਾਮਦੇਉ, ਪੰਨਾ ੧੧੦੫)*

## ਪ੍ਰੀਖਤ, ਪ੍ਰੀਛਤ

ਪ੍ਰੀਖਤ ਅਰਜਨ ਦਾ ਪੋਤਰਾ, ਅਭੀਮਾਨ ਦਾ ਪੁੱਤਰ ਤੇ ਜਨਮੇਜਾ ਦਾ ਪਿਤਾ ਸੀ। ਇਸਦੇ ਜਨਮ ਤੋਂ ਪਹਿਲਾਂ ਹੀ ਅਭੀਮਾਨ ਮਰ ਚੁਕਾ ਸੀ। ਕਿਹਾ ਜਾਂਦਾ ਹੈ ਕਿ ਜਦ ਅਸੂਥਾਮਾ ਨੇ ਆਪਣਾ ਸਿਰ ਮੁੰਨੇ ਜਾਣ ਤੇ ਮਣੀ ਗੁੰਮ ਹੋ ਜਾਣ ਦੇ ਰੰਜ ਵਿਚ ਆ ਕੇ ਬ੍ਰਹਮਅਸਤ ਪਾਂਡਵਾਂ ਦੇ ਸਾੜਨ ਵਾਸਤੇ ਚਲਾਇਆ ਤਦ ਇਸ ਦਾ ਇਕ ਚੰਗਾਰਾ ਅਭੀਮਾਨ ਦੀ ਇਸਤ੍ਰੀ, ਉਤ੍ਰਾ ਦੇ ਪੇਟ ਵਿਚ ਦਾਖ਼ਲ ਹੋ ਗਿਆ ਤੇ ਗਰਭ ਨੂੰ ਸਾੜਨ ਲਗ ਪਿਆ। ਇਸ ਗੱਲ ਨੇ ਪਾਂਡਵਾਂ ਦੇ ਘਰਾਣੇ ਵਿਚ ਕੁਰਲਾਹਟ ਪਾ ਦਿਤਾ। ਕ੍ਰਿਸ਼ਨ ਜੀ ਨੇ ਤਰਸ ਖਾ ਕੇ ਇਸ ਗਰਭ ਵਿਚ ਮੁਰਦੇ ਬਾਲਕ ਨੂੰ ਸੁਦਰਸ਼ਨ ਚੱਕਰ ਦੀ ਸਹਾਇਤਾ ਨਾਲ ਜ਼ਿੰਦਾ ਕਰ ਦਿਤਾ।

ਪਾਂਡਵ ਇਸ ਨੂੰ ਰਾਜ ਦੇ ਕੇ ਆਪ ਹਿਮਾਲਾ ਵਿਚ ਤੱਪ ਕਰਨ ਲਈ ਚਲੇ ਗਏ। ਇਹ ਬੜਾ ਨੀਤਿ-ਨਿਪੁੰਨ ਤੇ ਦਾਨੀ ਸੀ ਅਤੇ ਬੇਅੰਤ ਯੱਗ ਕਰਦਾ ਹੁੰਦਾ ਸੀ।

ਇਕ ਵਾਰੀ ਪ੍ਰੀਛਤ ਜੰਗਲ ਵਿਚ ਸ਼ਿਕਾਰ ਖੇਡਣ ਗਿਆ, ਰਸਤੇ ਵਿਚ ਕਲਜੁਗ ਮਿਲਿਆ। ਰਾਜਾ ਨੇ ਉਸ ਨੂੰ ਕਿਹਾ ਕਿ ਮੇਰੇ ਰਾਜ ਵਿਚੋਂ ਨਿਕਲ ਜਾ, ਤੂੰ ਮੇਰੀ ਪਰਜਾ ਦੀ ਬੁੱਧੀ ਭ੍ਰਿਸ਼ਟ ਕਰਦਾ ਹੈਂ। ਇਸ ਤੇ ਕਲਜੁਗ ਨੇ ਬਿਨੈ ਕੀਤੀ ਕਿ ਮੈਨੂੰ ਭੀ ਤਾਂ ਨਿਵਾਸ ਦੀ ਕੋਈ ਥਾਂ ਦਿਓ। ਰਾਜਾ ਨੇ ਕਿਹਾ, "ਜਾ, ਜਿਥੇ ਸੋਨਾ ਹੈ, ਉਥੇ ਤੇਰਾ ਨਿਵਾਸ ਹੋਵੇਗਾ।" ਇਉਂ ਕਹਿਣ ਸਮੇਂ ਰਾਜਾ ਨੂੰ ਇਹ ਖ਼ਿਆਲ ਨਾ ਆਇਆ ਕਿ ਮੇਰੇ ਸਿਰ 'ਤੇ ਕਲਗੀ ਹੈ ਤੇ ਉਸ ਵਿੱਚ ਸੋਨਾ ਹੈ। ਕਲਜੁਗ ਨੇ ਰਾਜਾ ਦੀ ਕਲਗੀ ਵਿੱਚ ਨਿਵਾਸ ਅਸਥਾਨ ਬਣਾ, ਇਸ ਦੀ ਬੁੱਧੀ 'ਤੇ ਪਰਦਾ ਪਾ ਦਿੱਤਾ। ਇਸੇ ਦਸ਼ਾ ਵਿੱਚ ਰਾਜਾ ਵਿਆਕੁਲ ਹੋ ਸ਼ਿਕਾਰ ਦੀ ਭਾਲ ਵਿੱਚ ਤ੍ਰਿਖਾ ਤੋਂ ਤੰਗ ਆਇਆ, ਭਿਰੰਗੀ ਜਾਂ ਬਿਭਾਡਵ ਰਿਖੀ ਦੀ ਕੁਟੀਆ ਤੇ ਪੁੱਜਾ। ਰਿਸ਼ੀ ਜੀ ਸਮਾਧੀ ਲਾਈ ਬੈਠੇ ਸਨ। ਰਾਜਾ ਨੇ ਰਿਸ਼ੀ ਜੀ ਤੋਂ ਪਾਣੀ ਮੰਗਿਆ ਤੇ ਸ਼ਿਕਾਰ ਦੀ ਪੁੱਛ ਕੀਤੀ, ਪਰ ਰਿਸ਼ੀ ਨੇ ਕੋਈ ਉੱਤਰ ਨਾ ਦਿੱਤਾ। ਪ੍ਰੀਛਤ ਗੁੱਸੇ ਵਿਚ ਆ, ਇਕ ਮੁਰਦਾ ਸੱਪ ਰਿਸ਼ੀ ਦੇ ਗਲ ਵਿਚ ਪਾ ਕੇ ਅੱਗੇ ਚਲਾ ਗਿਆ।

ਥੋੜ੍ਹੇ ਚਿਰ ਪਿਛੋਂ ਰਿਸ਼ੀ ਦਾ ਪੁੱਤਰ, ਪ੍ਰਸਿੱਧ ਸ੍ਰਿੰਗੀ ਰਿਖੀ ਆਇਆ। ਆਪਣੇ ਪਿਤਾ ਦੇ ਗਲ ਵਿਚ ਸੱਪ ਪਿਆ ਵੇਖ ਕੇ ਗੁੱਸੇ ਵਿਚ ਆ ਗਿਆ ਤੇ ਸਰਾਪ ਦਿਤਾ ਕਿ ਇਸ ਕੁਕਰਮ ਕਰਨ ਵਾਲੇ ਨੂੰ ਅੱਜ ਤੋਂ ਸਤਵੇਂ ਦਿਨ 'ਤਰਸ਼ਕ' ਨਾਗ ਡਸ ਕੇ ਉਸ ਦਾ ਨਾਸ ਕਰ ਦੇਵੇਗਾ।

ਜਦ ਰਿਸ਼ੀ ਦੀ ਸਮਾਧੀ ਖੁਲ੍ਹੀ ਤੇ ਇਸ ਸਾਰੇ ਮਾਮਲੇ ਦਾ ਉਸਨੂੰ ਪਤਾ ਲੱਗਾ, ਤਦ ਅਤਿ ਦੁਖੀ ਹੋਇਆ, ਕਿਉਂਕਿ ਰਿਸ਼ੀ ਦੇ ਦਿਲ ਵਿਚ ਰਾਜਾ ਪ੍ਰੀਛਤ ਦਾ ਬੜਾ ਸਤਿਕਾਰ ਸੀ ਤੇ ਉਹ ਮਹਿਸੂਸ ਕਰਦਾ ਸੀ ਕਿ ਇਸ ਮਾਮੂਲੀ ਗੱਲ ਦੇ ਕਾਰਨ ਅਜਿਹੇ ਧਰਮੀ ਰਾਜੇ ਦਾ ਨਾਸ ਹੋ ਜਾਵੇਗਾ।

ਰਿਸ਼ੀ ਨੇ ਰਾਜੇ ਨੂੰ ਇਸ ਸਰਾਪ ਦਾ ਪਤਾ ਦੇ ਦਿਤਾ। ਰਾਜੇ ਨੇ ਆਪਣਾ ਅੰਤ ਆਇਆ ਸਮਝ ਸੁਕਦੇਵ ਜੀ ਪਾਸੋਂ ਭਾਗਵਤ ਪੁਰਾਣ ਦੀ ਕਥਾ ਸੁਣਨੀ ਅਰੰਭ ਕਰ ਦਿਤੀ, ਤੇ ਆਪਣੇ ਮੰਦਰ ਗੰਗਾ ਦੇ ਵਿਚਕਾਰ ਬਣਵਾ ਲਏ। ਇਹ ਮੰਦਰ ਨਿਰੋਲ ਸ਼ੀਸ਼ੇ ਦੇ ਸਨ, ਤਾਕਿ ਪਾਣੀ ਵਿਚ ਸੱਪ ਤਰਦਾ ਦਿਸ ਪਵੇ, ਤੇ ਸ਼ੀਸ਼ਿਆਂ ਦੇ ਕਾਰਨ ਮਹਿਲ ਵਿਚ ਦਾਖ਼ਲ ਭੀ ਨਾ ਹੋ ਸਕੇ। ਦਰਿਆ ਦੇ ਦੋਹਾਂ ਪਾਸਿਆਂ ਤੇ ਫ਼ੌਜੀ ਪਹਿਰੇ ਲਵਾ ਦਿਤੇ, ਤਾਕਿ ਨਾਗ

ਧਰਤੀ ਤੋਂ ਜਲ ਵਿਚ ਨਾ ਆ ਸਕੇ। ਮੁਕਦੀ ਗੱਲ ਇਹ ਕਿ ਪ੍ਰੀਛਤ ਨੇ ਆਪਣੀ ਜਾਨ ਦੀ ਰੱਖਿਆ ਲਈ ਪੂਰਾ ਜ਼ੋਰ ਲਾਇਆ, ਪਰ ਕਿਹਾ ਜਾਂਦਾ ਹੈ ਕਿ ਪੂਰੇ ਸਮੇਂ ਤੇ ਤਕਸ਼ਕ ਸੱਪ ਕੀੜੀ ਦਾ ਰੂਪ ਧਾਰ ਕੇ ਫੁੱਲਾਂ ਦੇ ਰਸਤੇ ਰਾਜੇ ਦੇ ਨਕ ਤਕ ਪੁਜਾ ਤੇ ਰਾਜੇ ਨੂੰ ਡਸ ਕੇ ਮਾਰ ਦਿਤਾ ਤੇ ਇਉਂ ਇਸ ਧਰਮੀ ਰਾਜੇ ਦਾ ਅੰਤ ਹੋਇਆ।

ਭਾਗਵਤ ਪੁਰਾਣ ਵਿਚ ਇਹ ਭੀ ਦਸਿਆ ਗਿਆ ਹੈ ਕਿ ਰਾਜਾ ਪ੍ਰੀਛਤ ਕਲਜੁਗ ਦਾ ਨਾਸ ਕਰਨ ਲੱਗਾ ਸੀ, ਪਰ ਕਲਜੁਗ ਦੀ ਬੇਨਤੀ ਕਰਨ 'ਤੇ ਇਸਦੀ ਜਾਨ-ਬਖ਼ਸ਼ੀ ਕੀਤੀ ਤੇ ਇਸਨੂੰ ਆਗਿਆ ਕੀਤੀ ਕਿ ਧਰਮੀ ਪੁਰਸ਼ਾਂ ਪਾਸ ਡੇਰਾ ਕਰਨ ਤੋਂ ਸੰਕੋਚ ਕਰਨਾ।

**ਸੁਖਦੇਉ ਪਰੀਖ੍ਹਤੁ ਗੁਣ ਰਵੈ, ਗੋਤਮ ਰਿਖਿ ਜਸੁ ਗਾਇਓ॥**

*(ਸ੍ਵ: ਮ: ਪਹਿਲੇ ਕੇ, ਪੰਨਾ ੧੩੯੦)*

## ਜਨਮੇਜਾ

ਜਨਮੇਜਾ ਅਰਜਨ ਦਾ ਪੜੋਤਰਾ, ਅਭੀਮਾਨ ਦਾ ਪੋਤਰਾ ਤੇ ਪ੍ਰੀਛਤ ਦਾ ਪੁੱਤਰ ਸੀ। ਇਹ ਬੜਾ ਬਲਵਾਨ ਤੇ ਸਿਆਣਾ ਸੀ। ਇਸ ਨੇ ਯੱਗ ਕਰ ਕੇ ਸੱਪਾਂ ਦਾ ਨਾਸ ਕੀਤਾ ਤੇ ਪਿਤਾ ਦਾ ਬਦਲਾ ਲਿਆ। ਇਸਨੇ ਇਕ ਵਾਰੀ ਬਿਆਸ ਜੀ ਨੂੰ ਪੁਛਿਆ ਕਿ ਮੇਰੇ ਵਡੇ ਵਡੇਰੇ ਪਾਂਡਵ ਤੇ ਕੈਰਵ ਬੜੇ ਬੁਧੀਮਾਨ ਤੇ ਪ੍ਰਤਾਪੀ ਸਨ, ਉਨ੍ਹਾਂ ਦੇ ਸਲਾਹਕਾਰ ਤੇ ਰਿਸ਼ਤੇਦਾਰ ਕ੍ਰਿਸ਼ਨ ਜੀ, ਭੀਸ਼ਮ ਪਤਾਮਾ ਤੇ ਦਰੋਣਾਚਾਰਯ ਵਰਗੇ ਸਨ, ਫਿਰ ਉਨ੍ਹਾਂ ਨੇ ਕਿਉਂ ਜੂਆ ਖੇਡ ਕੇ ਤੇ ਮਹਾਂਭਾਰਤ ਦਾ ਯੁੱਧ ਕਰ ਕੇ ਆਪਣੀ ਕੁਲ ਤੇ ਦੇਸ ਦਾ ਨਾਸ ਕੀਤਾ ?

ਬਿਆਸ ਜੀ ਨੇ ਉੱਤਰ ਦਿੱਤਾ ਕਿ ਨਿਰੀ ਸਿਆਣਪ ਹੀ ਕੁਝ ਨਹੀਂ ਕਰ ਸਕਦੀ, ਕਰਤਾਰ ਦਾ ਹੁਕਮ ਹੀ ਐਸਾ ਸੀ ਕਿ ਜੋ ਭਾਣਾ ਵਰਤਿਆ ਹੈ, ਉਹ ਵਰਤ ਕੇ ਹੀ ਰਹਿਣਾ ਸੀ। ਜਨਮੇਜੇ ਨੇ ਇਸ ਤੇ ਸ਼ੰਕਾ ਕੀਤੀ ਤੇ ਆਖਣ ਲੱਗਾ ਕਿ ਪਰਮੇਸ਼ਰ ਦੀ ਨੇਤ ਕੁਝ ਅਰਥ ਨਹੀਂ ਰਖਦੀ।

ਇਸ ਤੇ ਬਿਆਸ ਜੀ ਨੇ ਭਵਿਖਤ ਨੂੰ ਵੇਖ ਆਗਿਆ ਕੀਤੀ ਕਿ ਹੇ ਰਾਜਾ, ਤੇਰੇ ਉਪਰ ਭੀ ਕਰੜੀ ਬਿਪਤਾ ਆਉਣੀ ਹੈ, ਜੇ ਨਿਰੀ ਸਿਆਣਪ ਹੀ ਬਿਪਤਾ ਟਾਲ ਸਕਦੀ ਹੈ, ਤਾਂ ਅਸੀਂ ਤੈਨੂੰ ਬਿਪਤਾ ਦੇ ਆਉਣ ਦੇ ਕਾਰਨ ਦੱਸ ਦਿੰਦੇ ਹਾਂ, ਤੂੰ ਹਰ ਤਰ੍ਹਾਂ ਦੀ ਸਿਆਣਪ ਨੂੰ ਵਰਤ ਕੇ ਜੇ ਉਸ ਵਿਚੋਂ ਬਚ ਸਕਦਾ ਹੈਂ, ਤਾਂ ਸਾਰੀ ਵਾਹ ਲਾ ਲੈ ਤੇ ਬਿਪਤਾ ਵਿਚ ਫਸਣ ਤੋਂ ਆਪਣੇ ਆਪ ਨੂੰ ਬਚਾਅ ਲੈ।

ਰਾਜੇ ਦੇ ਪੁੱਛਣ ਤੇ ਬਿਆਸ ਜੀ ਨੇ ਦੱਸਿਆ—ਤੇਰੇ ਪਾਸ ਅਮਕੀ ਕਿਸਮ ਦੀ ਘੋੜੀ ਹੋਵੇਗੀ। ਤੂੰ ਉਸ ਉਪਰ ਸਵਾਰ ਹੋ ਅਮਕੇ ਪਾਸ ਜਾਵੇਂਗਾ। ਉਥੇ ਤੂੰ ਘੋੜੀ ਤੋਂ ਉਤਰ ਕੇ ਆਰਾਮ ਕਰੇਂਗਾ। ਜਦ ਤੂੰ ਆਰਾਮ ਕਰ ਰਿਹਾ ਹੋਵੇਂਗਾ ਤਦ ਉਸ ਘੋੜੀ ਦਾ ਇੱਕ ਘੋੜੇ ਨਾਲ ਮੇਲ ਹੋਵੇਗਾ। ਉਹ ਇੱਕ ਕਾਲੇ ਕੰਨ ਵਾਲਾ ਸੁੰਦਰ ਬੱਚਾ ਜਣੇਗੀ। ਜਦ ਉਹ ਬੱਚਾ ਜਵਾਨ ਹੋਵੇਗਾ, ਤਦ ਮੰਤ੍ਰੀ ਤੈਨੂੰ ਸਲਾਹ ਦੇਣਗੇ ਕਿ ਤੂੰ ਅਸ੍ਵਮੇਧ ਯੱਗ ਕਰ ਤੇ ਇਸ ਘੋੜੇ ਨੂੰ ਛੱਡ। ਤੂੰ ਇਸੇ ਤਰ੍ਹਾਂ ਕਰੇਂਗਾ।

ਇਸ ਤੋਂ ਛੁੱਟ ਤੈਨੂੰ ਸ਼ਿਕਾਰ ਖੇਡਦਿਆਂ ਇੱਕ ਬੜੀ ਹੀ ਸੁੰਦਰ ਇਸਤ੍ਰੀ ਮਿਲੇਗੀ। ਤੂੰ ਉਸ ਦੀ ਸੁੰਦਰਤਾ ਉਤੇ ਮੋਹਿਤ ਹੋ, ਉਸ ਨਾਲ ਵਿਆਹ ਕਰ ਲਵੇਂਗਾ। ਜਦ ਤੂੰ ਅਸ੍ਵਮੇਧ

ਯੱਗ ਕਰੇਂਗਾ, ਉਹ ਸੁੰਦਰ ਇਸਤ੍ਰੀ ਯੱਗ ਦੇ ਸਮੇਂ ਬੜੇ ਕੀਮਤੀ ਤੇ ਪਤਲੇ ਬਸਤਰ ਪਾ ਕੇ ਬ੍ਰਾਹਮਣਾਂ ਨੂੰ ਆਪ ਭੋਜਣ ਖਵਾਣ ਆਵੇਗੀ। ਇਸ ਤੇ ੧੮ ਨੌਜਵਾਨ ਬ੍ਰਾਹਮਣ ਉਸ ਦੀ ਸੁੰਦਰਤਾ ਤੇ ਉਸਦੇ ਪਤਲੇ ਬਸਤਰਾਂ ਵਿਚੋਂ ਉਸ ਦੇ ਅੰਗਾਂ ਨੂੰ ਵੇਖ ਹੱਸ ਪੈਣਗੇ। ਤੂੰ ਇਸ ਹਾਸੇ ਨੂੰ ਮਸਖਰੀ ਸਮਝ, ਉਨ੍ਹਾਂ ੧੮ ਜਵਾਨ ਬ੍ਰਾਹਮਣਾਂ ਦੇ ਸਿਰ ਵੱਢ ਸੁਟੇਂਗਾ। ਇਸ ਤੇ ਤੈਨੂੰ ੧੮ ਕੁਸ਼ਟ ਹੋਣਗੇ। ਸੋ ਜੇ ਸਿਆਣਪ ਕੰਮ ਆ ਸਕਦੀ ਹੈ, ਤਾਂ ਅੱਜ ਤੋਂ ਹੀ ਹੁਸ਼ਿਆਰ ਹੋ ਜਾ ਤੇ ਆਪਣੇ ਬਚਾਅ ਦਾ ਉਪਾਅ ਕਰ ਲੈ।

ਦੱਸਿਆ ਜਾਂਦਾ ਹੈ ਕਿ ਬਿਆਸ ਜੀ ਦੇ ਇਸ ਕਥਨ ਨੂੰ ਸੁਣ ਜਨਮੇਜੇ ਨੇ ਹਰ ਤਰ੍ਹਾਂ ਦੇ ਜਤਨ ਤੇ ਉਪਾਉ ਕੀਤੇ ਕਿ ਉਹ ਨਾ ਤਾਂ ਅਮਕੀ ਕਿਸਮ ਦੀ ਘੋੜੀ ਤੇ ਚੜ੍ਹੇ, ਨਾ ਅਮਕੀ ਕਿਸਮ ਦੀ ਸੁੰਦਰ ਇਸਤ੍ਰੀ ਦੇ ਮਿਲਣ ਤੇ ਉਸ ਨੂੰ ਵਰੇ, ਨਾ ਯੱਗ ਕਰੇ, ਨਾ ਬ੍ਰਾਹਮਣ ਇਕੱਠੇ ਹੋਣ ਤੇ ਨਾ ਉਹ ਉਹਨਾਂ ਨੂੰ ਮਾਰਨ ਦਾ ਸਮਾਂ ਹੀ ਪਾ ਸਕੇ।

ਬਾਵਜੂਦ ਉਸ ਦੇ ਸਾਰੇ ਜਤਨਾਂ ਦੇ ਜੋ ਬਿਆਸ ਜੀ ਨੇ ਦੱਸਿਆ ਸੀ, ਉਹ ਹੋ ਕੇ ਹੀ ਰਿਹਾ। ਸਮਾਂ ਬਣਨ ਤੇ ਜਨਮੇਜਾ ਆਪਣੇ ਮਨ ਉਤੇ ਕਾਬੂ ਨਾ ਪਾ ਸਕਿਆ ਤੇ ਉਸਦੀ ਨਿਰੀ ਸਿਆਣਪ ਈਸ਼ਵਰ ਦੀ ਨੇਤ ਨੂੰ ਨਾ ਰੋਕ ਸਕੀ।

੧੮ ਬ੍ਰਾਹਮਣਾਂ ਨੂੰ ਮਾਰਨ ਦਾ ਫਲ ਉਸ ਨੂੰ ੧੮ ਕੁਸ਼ਟ ਹੋ ਗਏ। ਜਿਸ ਕਰਕੇ ਉਹ ਬੜਾ ਦੁਖੀ ਹੋਇਆ ਤੇ ਉਸਦਾ ਮਾਨ ਤੋੜਨ ਲਈ ਉਸ ਨੂੰ ਦਸਿਆ ਗਿਆ ਕਿ ਇਸ ਰੋਗ ਤੋਂ ਛੁਟਕਾਰਾ ਪਾਉਣ ਲਈ ਤੇਰੇ ਲਈ ਜ਼ਰੂਰੀ ਹੈ ਕਿ ਤੂੰ ਮਹਾਂਭਾਰਤ ਦੀ ਕਥਾ ਸੁਣ, ਜਿਸ ਵਿਚ ਤੇਰੇ ਬਜ਼ੁਰਗਾਂ ਦੇ ਕਾਰਨਾਮੇ ਹਨ। ਜਨਮੇਜੇ ਨੇ ਆਪਣੇ ਕੁਸ਼ਟਾਂ ਤੋਂ ਅਰੋਗ ਹੋਣ ਲਈ ਉਪਰ ਦੱਸੀ ਗੱਲ 'ਤੇ ਅਮਲ ਕੀਤਾ।

**ਜਨਮੇਜੈ ਗੁਰ ਸਬਦੁ ਨ ਜਾਨਿਆ॥** *(ਗਉੜੀ ਮ: ੧, ਪੰਨਾ ੨੨੫)*

**ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ॥**
**ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥**
*(ਪ੍ਰਭਾਤੀ ਮ: ੧ ਦਖਣੀ, ਪੰਨਾ ੧੩੪੪)*

## ਬੀਠਲ

ਭਗਤ ਬਾਣੀ ਵਿਚ ਕਈ ਭਗਤਾਂ ਨੇ ਇਸ ਪਦ ਨੂੰ ਆਪਣੇ ਇਸ਼ਟ ਦੇਵ ਤੇ ਅਕਾਲ ਪੁਰਖ ਲਈ ਵਰਤਿਆ ਹੈ। ਬੀਠਲ ਦੇ ਅਵਤਾਰ ਹੋਣ ਸੰਬੰਧੀ ਇਉਂ ਦਸਿਆ ਜਾਂਦਾ ਹੈ ਕਿ ਇਕ ਵਾਰੀ ਰੁਕਮਣੀ, ਕ੍ਰਿਸ਼ਨ ਜੀ ਨਾਲ ਰੁੱਸ ਕੇ ਦਵਾਰਕਾ ਤੋਂ ਚਲੀ ਆਈ। ਜਦ ਪੰਡਰ-ਪੁਰ ਪਾਸ, ਨਦੀ ਦੇ ਕੰਢੇ ਪੁਜੀ, ਤਦ ਕ੍ਰਿਸ਼ਨ ਜੀ ਭੀ ਇਸ ਦੀ ਭਾਲ ਵਿਚ ਇਸ ਨੂੰ ਇਥੇ ਆ ਮਿਲੇ। ਇਸ ਥਾਂ 'ਤੇ ਪੁੰਡਰੀ ਨਾਮ ਸੰਨਿਆਸੀ ਰਹਿੰਦਾ ਸੀ ਤੇ ਆਪਣੇ ਮਾਤਾ ਪਿਤਾ ਦੀ ਅਤੁੱਟ ਸੇਵਾ ਕਰਦਾ ਸੀ। ਇਸ ਸੰਨਿਆਸੀ ਨੇ ਕ੍ਰਿਸ਼ਨ ਤੇ ਰੁਕਮਣੀ ਦੀ ਭੀ ਬੜੇ ਪ੍ਰੇਮ ਨਾਲ ਸੇਵਾ ਕੀਤੀ। ਕ੍ਰਿਸ਼ਨ ਜੀ ਨੇ ਇਸ ਦੀ ਸੇਵਾ ਅਤੇ ਪ੍ਰੇਮ-ਭਾਵਨਾ ਉਤੇ ਪ੍ਰਸੰਨ ਹੋ ਕੇ ਇਸ ਨੂੰ ਆਖਿਆ ਕਿ ਕੁਝ ਵਰ ਮੰਗ। ਇਸ ਤੇ ਸੰਨਿਆਸੀ ਨੇ ਨੇਕ ਸੰਤਾਨ ਮੰਗੀ। ਕ੍ਰਿਸ਼ਨ ਨੇ ਇਸ ਤੇ ਉਸ ਨੂੰ ਆਖਿਆ, ਤੂੰ ਵਿਆਹ ਕਰ ਲੈ, ਮੈਂ ਆਪ ਤੇਰੇ ਘਰ ਜਨਮ ਲਵਾਂਗਾ। ਸੰਨਿਆਸੀ ਨੇ ਕਾਸ਼ੀ ਜਾ ਕੇ ਵਿਆਹ ਕਰ ਲਿਆ। ਇਸ ਤੇ ਉਸ ਦੇ

ਘਰ ਬੀਠਲ ਨਾਮ ਦਾ ਪੁੱਤਰ ਪੈਦਾ ਹੋਇਆ। ਇਸ ਨੂੰ ਕ੍ਰਿਸ਼ਨ ਜੀ ਦਾ ਅਵਤਾਰ ਸਮਝ ਕੇ ਲੋਕੀ 'ਬੀਠਲ' 'ਬੀਠਲ' ਕਰਕੇ ਇਸ ਨੂੰ ਜਪਣ ਲਗ ਪਏ। ਇਸ ਦਾ ਪ੍ਰਤਾਪ ਬੜਾ ਵਧਿਆ, ਇਸ ਬੀਠਲ ਦੇ ਘਰ ਸੱਤ ਪੁੱਤਰ ਪੈਦਾ ਹੋਏ। ਇਨ੍ਹਾਂ ਦੀ ਵੱਡੀ ਗੱਦੀ ਗੋਕਲ ਵਿਚ ਹੈ ਤੇ ਹੁਣ ਤਾਈਂ ਦੱਖਣ ਵਿਚ ਇਹਨਾਂ ਦੀ ਕਾਫ਼ੀ ਮਾਨ੍ਹਤਾ ਹੈ। ਇਸ ਇਲਾਕੇ ਵਿਚ ਕ੍ਰਿਸ਼ਨ ਜੀ ਦੀ ਮੂਰਤੀ ਨੂੰ ਭੀ ਬੀਠਲ ਹੀ ਸੱਦਦੇ ਸਨ।

**ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥** *(ਸਿਰੀ ਰਾਗ ਕਬੀਰ, ਪੰਨਾ ੯੨)*

**ਮੋਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ॥**

*(ਮਾਲੀ ਗਉੜਾ ਨਾਮਦੇਵ, ਪੰਨਾ ੯੮੮)*

## ਚੰਦ੍ਰਹਾਸ ਤੇ ਧ੍ਰਿਸ਼ਟ-ਬੁੱਧੀ

ਇਕ ਸਮੇਂ ਦਾ ਜ਼ਿਕਰ ਹੈ ਕਿ ਸੁਧਰਮ ਰਾਜਾ ਉਤੇ ਕੰਤੂਹਲ ਰਾਜੇ ਨੇ ਚੜ੍ਹਾਈ ਕੀਤੀ ਤੇ ਸੁਧਰਮ ਰਾਜਾ ਤੇ ਉਸ ਦੀ ਰਾਣੀ ਨੂੰ ਕਤਲ ਕਰ ਕੇ, ਕੰਤੂਹਲ ਨੇ ਉਸ ਦਾ ਰਾਜ-ਭਾਗ ਤੇ ਦੇਸ ਆਪਣੇ ਮਾਤਹਿਤ ਕਰ ਲਿਆ। ਇਸੇ ਸਮੇਂ ਸੁਧਰਮ ਰਾਜਾ ਦੀ ਇਕ ਗੋਲੀ ਨੇ ਇਸ ਦੇ ਇਕਲੌਤੇ ਤੇ ਨਿਕੇ ਜਿਹੇ ਬੱਚੇ ਨੂੰ ਇਸ ਬਿਪਤਾ ਵਿਚੋਂ ਬਚਾ ਲਿਆ ਤੇ ਕਿਸੇ ਨਾ ਕਿਸੇ ਤਰ੍ਹਾਂ ਇਸ ਰਾਜ-ਕੰਵਰ ਸਮੇਤ ਇਕ ਰਿਸ਼ੀ ਪਾਸ ਜੰਗਲ ਵਿਚ ਪੁੱਜ ਗਈ।

ਇਸ ਰਾਜ-ਕੰਵਲ ਦੀ, ਜਿਸ ਦਾ ਨਾਮ ਚੰਦ੍ਰਹਾਸ ਸੀ, ਰਿਸ਼ੀਆਂ ਪਾਸ ਹੀ ਪਾਲਣਾ ਹੋਈ ਤੇ ਇਨ੍ਹਾਂ ਦੇ ਸਤਸੰਗ ਦਾ ਸਦਕਾ, ਇਹ ਬਚਪਨ ਤੋਂ ਹੀ ਭਗਤੀ ਮਾਰਗ ਤੇ ਰੱਬੀ ਸਿਮਰਨ ਵਿਚ ਪੈ ਗਿਆ।

ਰਾਜਾ ਕੰਤੂਹਲ ਨੇ ਸੁਧਰਮ ਰਾਜੇ ਦਾ ਦੇਸ਼ ਆਪਣੇ ਵਜ਼ੀਰ ਧ੍ਰਿਸ਼ਟ-ਬੁੱਧੀ ਦੇ ਹਵਾਲੇ ਕਰ ਦਿਤਾ ਤੇ ਆਪ ਮੁੜ ਆਪਣੇ ਦੇਸ਼ ਵਿਚ ਆ ਕੇ ਰਾਜ ਕਰਨ ਲਗ ਪਿਆ।

ਧ੍ਰਿਸ਼ਟ-ਬੁੱਧੀ ਦੇ ਰਾਜ ਵਿਚ ਹੋਰ ਨਿੱਕਾ ਜਿਹਾ ਰਜਵਾੜਾ ਸੀ, ਜਿਸਦਾ ਨਾਮ ਕੌਲੰਦ ਸੀ। ਇਹ ਰਾਜਾ ਕੋਈ ੨੧-੨੨ ਪਿੰਡਾਂ ਦਾ ਮਾਲਕ ਸੀ। ਇਸ ਦੇ ਘਰ ਕੋਈ ਸੰਤਾਨ ਨਹੀਂ ਸੀ। ਇਕ ਵਾਰੀ ਇਹ ਸ਼ਿਕਾਰ ਖੇਡਦਾ ਜੰਗਲ ਵਿਚ ਰਿਸ਼ੀ-ਨਿਵਾਸ 'ਤੇ ਜਾ ਪੁੱਜਾ।

ਰਿਸ਼ੀ ਪਾਸ ਚੰਦ੍ਰਹਾਸ ਨੂੰ ਵੇਖ ਕੇ ਇਸ ਲੜਕੇ ਦੀ ਸ਼ਕਲ ਸੂਰਤ ਤੇ ਚਿਹਨ-ਚੱਕਰਾਂ 'ਤੇ ਮੋਹਿਤ ਹੋ ਗਿਆ। ਰਿਸ਼ੀ ਪਾਸੋਂ ਇਸ ਰਾਜ-ਕੰਵਰ ਨੂੰ ਮੰਗ ਲਿਆ ਤੇ ਇਸਨੂੰ ਆਪਣਾ ਪੁੱਤਰ ਬਣਾ ਲਿਆ।

ਰਾਜਾ ਕੌਲੰਦ ਨੂੰ ਚੰਦ੍ਰਹਾਸ ਦੇ ਮਾਤਾ ਪਿਤਾ ਬਾਬਤ ਕੁਝ ਭੀ ਪਤਾ ਨਹੀਂ ਸੀ। ਚੜ੍ਹਦੀ ਜਵਾਨੀ ਵਿਚ ਚੰਦ੍ਰਹਾਸ ਦੇ ਹਰ ਕੰਮ ਤੇ ਹਰ ਹਰਕਤ ਨੂੰ ਵੇਖ ਵੇਖ ਰਾਜਾ ਗਦ-ਗਦ ਹੋ ਜਾਇਆ ਕਰਦਾ। ਇਸੇ ਸਮੇਂ ਚੰਦ੍ਰਹਾਸ ਨੂੰ ਆਪਣੀ ਸਾਰੀ ਅਸਲੀਅਤ ਦਾ ਪੂਰਾ ਪੂਰਾ ਪਤਾ ਲਗ ਗਿਆ ਤੇ ਉਹ ਇਹ ਨਾ ਸਹਾਰ ਸਕਿਆ ਕਿ ਧ੍ਰਿਸ਼ਟ-ਬੁੱਧੀ ਉਸ ਦੇ ਰਾਜ-ਭਾਗ ਦਾ ਮਾਲਕ ਬਣਿਆ ਰਹੇ। ਇਸੇ ਕਰਕੇ ਇਸ ਨੇ ਧ੍ਰਿਸ਼ਟ-ਬੁੱਧੀ ਨਾਲ ਵਿਗਾੜ ਸ਼ੁਰੂ ਕਰ ਦਿਤਾ ਤੇ ਧ੍ਰਿਸ਼ਟ-ਬੁੱਧੀ ਦੇ ਇਲਾਕੇ ਉਤੇ ਹਮਲੇ ਕਰਨੇ ਅਰੰਭ ਦਿਤੇ ਤੇ ਉਸ ਦੀ ਈਨ ਮੰਨਣ ਤੋਂ ਇਨਕਾਰ ਕਰ ਦਿਤਾ। ਇਸ ਤੇ ਧ੍ਰਿਸ਼ਟ-ਬੁੱਧੀ ਨੇ ਰਾਜਾ ਕੌਲੰਦ ਦੇ ਇਲਾਕੇ 'ਤੇ ਚੜ੍ਹਾਈ ਕਰ ਦਿਤੀ। ਕੌਲੰਦ ਨੇ ਚੰਦ੍ਰਹਾਸ ਦੀ ਇੱਛਾ ਦੇ ਵਿਰੁਧ ਹੀ ਧ੍ਰਿਸ਼ਟ-ਬੁੱਧੀ

ਨਾਲ ਸੁਲਹ ਕਰ ਲਈ। ਧ੍ਰਿਸ਼ਟ-ਬੁੱਧੀ ਨੇ ਭਾਵੇਂ ਬਾਹਰਮੁਖੀ ਤਾਂ ਸੁਲਹ ਕਰ ਲਈ ਪਰੰ ਚੰਦ੍ਰਹਾਸ ਦੀ ਚੜ੍ਹਦੀ ਕਲਾ ਨੂੰ ਉਹ ਚੰਗੀ ਤਰ੍ਹਾਂ ਮਹਿਸੂਸ ਕਰ ਰਿਹਾ ਸੀ। ਇਸ ਲਈ ਉਸ ਨੇ ਇਸਦੇ ਹੱਥੋਂ ਛੁਟਕਾਰਾ ਪਾਉਣ ਦੀ ਇਉਂ ਵਿਉਂਤ ਕੱਢੀ। ਧ੍ਰਿਸ਼ਟ-ਬੁੱਧੀ ਨੇ ਕੌਲੰਦ ਨੂੰ ਕਿਹਾ ਕਿ ਚੰਦ੍ਰਹਾਸ ਉਸ ਦੀ ਇਕ ਗੁਪਤ ਪਤ੍ਰਕਾ ਉਸ ਦੇ ਪੁੱਤਰ ਮਦਨ ਸਿੰਘ ਪਾਸ ਲੈ ਜਾਵੇ ਤੇ ਹਫ਼ਤੇ ਦੇ ਅੰਦਰ ਅੰਦਰ ਇਸਦਾ ਉੱਤਰ ਲੈ ਆਵੇ। ਕੌਲੰਦ ਨੇ ਧ੍ਰਿਸ਼ਟ-ਬੁੱਧੀ ਦੀ ਇਹ ਗੱਲ ਮੰਨ ਲਈ ਤੇ ਚੰਦ੍ਰਹਾਸ ਚਿੱਠੀ ਲੈ ਜਾਣ ਲਈ ਤਿਆਰ ਹੋ ਪਿਆ।

ਧ੍ਰਿਸ਼ਟ-ਬੁੱਧੀ ਨੇ ਇਸ ਗੁਪਤ ਚਿੱਠੀ ਵਿਚ ਆਪਣੇ ਪੁੱਤਰ ਵਲ ਲਿਖਿਆ ਕਿ ਇਸ ਨੂੰ 'ਵਿਸ਼' ਦੇ ਦੇਣੀ, ਜਿਸ ਦਾ ਭਾਵ ਇਹ ਸੀ ਕਿ ਇਸਨੂੰ ਜ਼ਹਿਰ ਦੇ ਕੇ ਮਾਰ ਦੇਣਾ। ਧ੍ਰਿਸ਼ਟ-ਬੁੱਧੀ ਨੇ ਇਉਂ ਇਸ ਦੇ ਹੱਥੋਂ ਛੁਟਕਾਰਾ ਪਾਣਾ ਚਾਹਿਆ।

ਦੇਵਨੇਤ ਨਾਲ ਜਦ ਚੰਦ੍ਰਹਾਸ ਧ੍ਰਿਸ਼ਟ-ਬੁੱਧੀ ਦੀ ਰਾਜਧਾਨੀ ਵਿੱਚ ਅਪੜਿਆ ਤਾਂ ਸ਼ਹਿਰ ਦੇ ਬਾਹਰ ਸ਼ਾਹੀ ਬਾਗ ਵਿਚ ਆਰਾਮ ਕਰਨ ਲਈ ਠਹਿਰ ਗਿਆ ਤੇ ਇਸੇ ਬਾਗ ਵਿਚ ਇਕ ਸੁੰਦਰ ਥਾਂ ਤੇ ਸੌਂ ਗਿਆ। ਇਸ ਸਮੇਂ ਧ੍ਰਿਸ਼ਟ-ਬੁੱਧੀ ਦੀ ਪੁੱਤਰੀ 'ਵਿਸ਼ਯਾ' ਆਪਣੀਆਂ ਸਖੀਆਂ ਤੇ ਸਹੇਲੀਆਂ ਨਾਲ ਇਸ ਬਾਗ ਵਿਚ ਆ ਨਿਕਲੀ। ਰਾਜਕੁਮਾਰੀ ਚੜ੍ਹਦੀ ਜਵਾਨੀ ਵਿੱਚ ਹੋਣ ਦੇ ਕਾਰਨ ਭਰ-ਜੋਬਨ ਵਿਚ ਸੀ ਤੇ ਸਖੀਆਂ ਉਸ ਨਾਲ ਚੋਹਲ ਕਰ ਰਹੀਆਂ ਸਨ ਤੇ ਉਸ ਦੇ ਅੰਦਰ ਕਿਸੇ ਸੁੰਦਰ ਬਲਵਾਨ ਰਾਜਕੁਮਾਰ ਨਾਲ ਵਿਆਹ ਹੋਣ ਦੀ ਚਾਹ ਪੈਦਾ ਕਰ ਰਹੀਆਂ ਸਨ। ਇਸ ਸਮੇਂ ਰਾਜਕੁਮਾਰੀ ਆਪਣੀਆਂ ਸਹੇਲੀਆਂ ਸਮੇਤ ਉਸ ਸੁੰਦਰ ਥਾਂ ਤੇ ਪੁੱਜੀ, ਜਿੱਥੇ ਚੰਦ੍ਰਹਾਸ ਸੌਂ ਰਿਹਾ ਸੀ।

ਰਾਜਕੁਮਾਰੀ, ਇਸ ਰਾਜਕੁਮਾਰ ਦੀ ਚੜ੍ਹਦੀ ਜਵਾਨੀ ਤੇ ਸੁੰਦਰਤਾ ਨੂੰ ਵੇਖਦੇ ਹੀ ਇਸ ਉਤੇ ਮੋਹਿਤ ਹੋ ਗਈ ਤੇ ਆਪਣੇ ਮਨ ਨਾਲ ਇਸ ਨੂੰ ਆਪਣਾ ਪਤੀ ਅੰਗੀਕਾਰ ਕਰਨ ਦਾ ਪੱਕਾ ਫ਼ੈਸਲਾ ਕਰ ਲਿਆ। ਇਸ ਚੁਪੀਤੇ ਪਿਆਰ ਵਿਚ ਮੱਤੀ ਰਾਜਕੁਮਾਰੀ ਚੰਦ੍ਰਹਾਸ ਦੇ ਪਾਸ ਪੁੱਜੀ। ਇਸ ਦੀ ਨਜ਼ਰ ਵਿਚ ਰਾਜਕੁਮਾਰ ਦਾ ਰੇਸ਼ਮੀ ਰੁਮਾਲ ਪਿਆ। ਇਸ ਰੁਮਾਲ ਨਾਲ ਕੁਝ ਚੀਜ਼ ਬੱਧੀ ਹੋਈ ਡਿਠੀ। ਰਾਜਕੁਮਾਰੀ ਨੇ ਇਹ ਚੀਜ਼ ਵੇਖਣ ਦਾ ਇਰਾਦਾ ਕਰ ਕੇ ਰੁਮਾਲ ਖਿਸਕਾ ਲਿਆ। ਜਦ ਗੰਢ ਖੋਲ੍ਹੀ ਤਾਂ ਆਪਣੇ ਭਰਾ ਵੱਲ ਆਪਣੇ ਪਿਤਾ ਦੀ ਪੱਤਰਕਾ ਡਿੱਠੀ। ਜਦ ਪੱਤਰਕਾ ਦੇ ਭਾਵ ਨੂੰ ਪੜ੍ਹਿਆ ਤਾਂ ਕੰਬ ਉਠੀ ਤੇ ਇਸ ਦੇ ਸਾਰੇ ਸਰੀਰ ਵਿਚ ਬਿਜਲੀ ਦੀ ਰੌ ਵਾਂਗ ਇਕ ਝਰਨਾਹਟ ਛਿੜ ਪਈ। ਇਹ ਆਪਾ ਇਸ ਰਾਜਕੁਮਾਰ ਦੇ ਅਰਪਨ ਕਰ ਚੁਕੀ ਸੀ। ਜਦ ਇਸ ਚਿੱਠੀ ਵਿਚ ਇਸ ਦੀ ਮੌਤ ਡਿੱਠੀ ਤਾਂ ਸੰਸਾਰ ਇਸ ਦੀਆਂ ਅੱਖਾਂ ਵਿਚ ਧੁੰਧੂਕਾਰ ਹੋ ਗਿਆ। ਕੁਝ ਚਿਰ ਬੇਹੋਸ਼ ਜਿਹੀ ਰਹੀ। ਫਿਰ ਇਸ ਦੇ ਚਤਰ ਦਿਮਾਗ਼ ਨੇ ਇਸ ਨੂੰ ਹੌਸਲਾ ਦਿੱਤਾ। ਇਸ ਨੇ ਕਿਸੇ ਢੰਗ ਨਾਲ 'ਵਿਸ਼' ਦੇ ਅੱਖਰ ਨੂੰ 'ਵਿਸ਼ਯਾ' ਵਿਚ ਬਦਲ ਦਿੱਤਾ। ਇਸ ਤਬਦੀਲੀ ਨਾਲ ਚਿੱਠੀ ਤੋਂ ਇਹ ਪ੍ਰਗਟ ਹੋਣ ਲੱਗਾ ਕਿ 'ਵਿਸ਼ਯਾ' ਇਸ ਨੂੰ ਦੇ ਦੇਣੀ, ਚੂੰਕਿ 'ਵਿਸ਼ਯਾ' ਰਾਜਕੁਮਾਰੀ ਦਾ ਆਪਣਾ ਨਾਮ ਸੀ, ਇਸ ਲਈ ਇਸ ਨੂੰ ਤਸੱਲੀ ਹੋ ਗਈ ਕਿ ਉਸ ਦਾ ਭਰਾ ਇਸ ਤਬਦੀਲੀ 'ਤੇ ਸ਼ੱਕ ਨਹੀਂ ਕਰੇਗਾ, ਕਿਉਂਕਿ ਚੰਦ੍ਰਹਾਸ ਰਾਜਕੁਮਾਰ ਤਾਂ ਸੀ ਹੀ ਤੇ ਹੁਣ ਦੋਹਾਂ ਧਿਰਾਂ ਵਿਚ ਸੁਲਹ ਹੋ ਚੁੱਕੀ ਸੀ। ਵਿਸ਼ਯਾ ਨੇ ਸਮਝਿਆ ਕਿ ਉਸ ਦਾ ਭਰਾ ਇਸ ਚਿੱਠੀ ਦਾ ਭਾਵ ਇਹ ਹੀ ਕੱਢੇਗਾ ਕਿ ਸੁਲਹ ਨੂੰ ਪੱਕਾ ਕਰਨ ਲਈ ਉਸ ਦੇ ਪਿਤਾ ਨੇ ਇਸ ਰਾਜਕੁਮਾਰ ਨੂੰ ਆਪਣੀ ਪੁੱਤਰੀ ਦੇਣ ਲਈ ਹੀ ਲਿਖਿਆ ਹੈ।

ਰਾਜਕੁਮਾਰੀ ਦੀ ਇਹ ਚਾਲ ਸਿਰੇ ਚੜ੍ਹ ਗਈ ਤੇ ਮਦਨ ਸਿੰਘ ਨੇ ਚੰਦ੍ਰਹਾਸ ਨਾਲ ਆਪਣੀ ਭੈਣ ਵਿਸ਼ਯਾ ਦਾ ਵਿਆਹ ਕਰ ਦਿਤਾ ਤੇ ਇਹ ਨਵੀਂ ਜੋੜੀ ਬੜੇ ਅਨੰਦ ਨਾਲ ਸਮਾਂ ਬਤੀਤ ਕਰਨ ਲਗ ਪਈ। ਇਸ ਅਰਸੇ ਵਿਚ ਚੰਦ੍ਰਹਾਸ ਤੇ ਮਦਨ ਸਿੰਘ ਦਾ ਆਪਸ ਵਿਚ ਬੜਾ ਪ੍ਰੇਮ ਵਧ ਗਿਆ।

ਜਦ ਹਫ਼ਤੇ ਤੋਂ ਵਧ ਸਮਾਂ ਬੀਤ ਗਿਆ ਤੇ ਚੰਦ੍ਰਹਾਸ ਵਾਪਸ ਨਾ ਆਇਆ, ਤਦ ਧ੍ਰਿਸ਼ਟ-ਬੁੱਧੀ ਨੂੰ ਇਹ ਖ਼ਿਆਲ ਹੋ ਗਿਆ ਕਿ ਉਸਦਾ ਦਾਅ ਚੱਲ ਗਿਆ, ਪਰ ਥੋੜ੍ਹੇ ਦਿਨਾਂ ਬਾਅਦ ਉਸਨੂੰ ਜਦ ਇਹ ਪਤਾ ਲੱਗਾ ਕਿ ਉਲਟਾ ਚੰਦ੍ਰਹਾਸ ਉਸ ਦਾ ਜਵਾਈ ਬਣ ਗਿਆ ਹੈ, ਤਦ ਉਸ ਦੇ ਗੁੱਸੇ ਦੀ ਹੱਦ ਨਾ ਰਹੀ।

ਜਦ ਉਹ ਆਪਣੀ ਰਾਜਧਾਨੀ ਵਿੱਚ ਵਾਪਸ ਆਇਆ ਤਾਂ ਬ੍ਰਾਹਮਣ ਲੋਕ ਰਾਜਕੁਮਾਰੀ ਦੇ ਵਿਆਹ ਤੇ ਉਸ ਨੂੰ ਵਧਾਈ ਦੇਣ ਲੱਗੇ, ਇਸ ਤੇ ਉਸ ਨੇ ਉਨ੍ਹਾਂ ਨਾਲ ਬੜਾ ਭੈੜਾ ਸਲੂਕ ਕੀਤਾ।

ਧ੍ਰਿਸ਼ਟ-ਬੁੱਧੀ ਨੇ ਹੁਣ ਚੰਦ੍ਰਹਾਸ ਦਾ ਨਾਸ ਕਰਨ ਦਾ ਨਵਾਂ ਰਸਤਾ ਢੂੰਡਿਆ। ਬੜੇ ਪਿਆਰ ਨਾਲ ਚੰਦ੍ਰਹਾਸ ਨੂੰ ਆਖਣ ਲੱਗਾ ਕਿ ਸਾਡੇ ਖ਼ਾਨਦਾਨ ਦਾ ਰਿਵਾਜ ਹੈ ਕਿ ਵਿਆਹ ਹੋਣ 'ਤੇ ਸਾਡੇ ਜਵਾਈ ਨੂੰ ਅਮਕੀ ਦੇਵੀ ਦੇ ਮੰਦਰ ਤੇ ਜਾ ਕੇ ਇਕੱਲਿਆਂ ਪੂਜਾ ਕਰਨੀ ਪੈਂਦੀ ਹੈ, ਸੋ ਤੁਸੀਂ ਅਮਕੇ ਦਿਨ ਇਕੱਲੇ ਹੀ ਜਾ ਕੇ ਦੇਵੀ ਦੀ ਪੂਜਾ ਕਰ ਆਵੋ। ਚੰਦ੍ਰਹਾਸ ਨੇ ਕਿਹਾ, "ਸਤ ਬਚਨ"। ਇਧਰ ਰਾਜਾ ਨੇ ਚੰਡਾਲਾਂ ਨਾਲ ਗੋਂਦ ਗੁੰਦੀ ਕਿ ਜਦ ਚੰਦ੍ਰਹਾਸ ਅਮਕੇ ਦਿਨ ਅਮਕੇ ਰਸਤੇ ਵਲੋਂ ਗੁਜ਼ਰੇ, ਤਾਂ ਉਸ ਨੂੰ ਮਾਰ ਦਿੱਤਾ ਜਾਵੇ।

ਜਦ ਚੰਦ੍ਰਹਾਸ ਦੇਵੀ ਦੀ ਪੂਜਾ ਲਈ ਤਿਆਰੀ ਕਰ ਰਿਹਾ ਸੀ, ਤਦ ਮਦਨ ਸਿੰਘ ਨੂੰ ਭੀ ਪਤਾ ਲੱਗਾ। ਮਦਨ ਸਿੰਘ ਨੇ ਚੰਦ੍ਰਹਾਸ ਨੂੰ ਆਖਿਆ, "ਵੀਰ! ਅਸੀਂ ਇਕੱਠੇ ਪੂਜਾ ਲਈ ਚੱਲਾਂਗੇ।" ਚੰਦ੍ਰਹਾਸ ਨੇ ਕਿਹਾ ਕਿ ਰਾਜਾ ਦਾ ਹੁਕਮ ਹੈ ਕਿ ਇਕੱਲਿਆਂ ਜਾਣਾ ਹੈ। ਮਦਨ ਸਿੰਘ ਨੇ ਕਿਹਾ, "ਚੰਗਾ, ਰਸਤਾ ਅੱਡੋ ਅੱਡ ਫੜ ਲਵਾਂਗੇ।" ਇਹ ਸਲਾਹ ਪੱਕ ਗਈ। ਜਦ ਦੋਵੇਂ ਰਾਜਕੁਮਾਰ ਅੱਡੋ ਅੱਡ ਰਸਤਿਆਂ ਤੇ ਦੇਵੀ ਦੀ ਪੂਜਾ ਲਈ ਟੁਰੇ ਤਾਂ ਦੇਵਨੇਤ ਨਾਲ ਮਦਨ ਸਿੰਘ ਨੇ ਉਹ ਰਸਤਾ ਫੜਿਆ, ਜਿਸ ਰਸਤੇ ਵਿਚ ਰਾਜਾ ਦੇ ਸਾਜ਼ਸ਼ੀ ਚੰਡਾਲ ਬੈਠੇ ਸਨ। ਜਦ ਮਦਨ ਸਿੰਘ ਉਨ੍ਹਾਂ ਪਾਸੋਂ ਲੰਘਣ ਲੱਗਾ ਤਦ ਉਨ੍ਹਾਂ ਨੇ ਬਿਨਾ ਸੋਚ ਵਿਚਾਰ, ਰਾਜਕੁਮਾਰ ਨੂੰ ਚੰਦ੍ਰਹਾਸ ਸਮਝ ਮਾਰ ਦਿਤਾ। ਚੰਦ੍ਰਹਾਸ ਤਾਂ ਪੂਜਾ ਕਰ ਕੇ ਵਾਪਸ ਆ ਗਿਆ, ਪਰ ਜਦ ਰਾਜਾ ਨੂੰ ਪਤਾ ਲੱਗਾ ਕਿ ਉਸ ਦੀ ਮੰਦੀ ਕਰਤੂਤ ਦਾ ਦੰਡ ਉਸ ਨੂੰ ਹੀ ਲੱਗਾ ਹੈ ਤੇ ਰਾਜਕੁਮਾਰ ਮਦਨ ਸਿੰਘ ਕਤਲ ਹੋ ਗਿਆ ਹੈ, ਤਦ ਉਹ ਆਪਣੇ ਹੱਥੀਂ ਆਪਣੇ ਘਰ ਨੂੰ ਲੂਤੀ ਲੱਗਦੀ ਤੇ ਤਬਾਹ ਹੁੰਦਾ ਵੇਖ, ਬੜਾ ਪਛਤਾਇਆ।

ਦੱਸਿਆ ਜਾਂਦਾ ਹੈ ਕਿ ਦੇਵੀ ਦੀ ਬੜੀ ਪੂਜਾ ਕੀਤੀ ਗਈ। ਦੇਵੀ ਨੇ ਪ੍ਰਸੰਨ ਹੋ ਕੇ ਮਦਨ ਸਿੰਘ ਰਾਜਕੁਮਾਰ ਨੂੰ ਮੁੜ ਜਿਵਾ ਦਿੱਤਾ। ਮਦਨ ਸਿੰਘ ਨੇ ਆਪਣੇ ਪਿਤਾ ਨੂੰ ਉਪਦੇਸ਼ ਦਿੱਤਾ ਕਿ ਚੰਦ੍ਰਹਾਸ ਬੜਾ ਭਗਤ ਹੈ, ਇਸ ਲਈ ਇਸ ਦਾ ਰਾਜ-ਭਾਗ ਇਸ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ, ਤੇ ਤੁਸਾਂ ਨੂੰ ਰਾਜ ਤਿਆਗ, ਆਪਣੇ ਕੀਤੇ 'ਤੇ ਪਛਤਾਉਣ ਲਈ ਜੰਗਲ ਵਿੱਚ ਚਲਾ ਜਾਣਾ ਚਾਹੀਦਾ ਹੈ।

ਸਾਖੀ ਦੱਸਦੀ ਹੈ ਕਿ ਧ੍ਰਿਸ਼ਟ-ਬੁੱਧੀ ਨੇ ਆਪਣੇ ਪੁੱਤਰ ਦਾ ਇਹ ਉਪਦੇਸ਼ ਸਵੀਕਾਰ

ਕੀਤਾ ਤੇ ਆਪ ਰਾਜ ਤਿਆਗ ਕੇ ਜੰਗਲ ਨੂੰ ਚਲਾ ਗਿਆ। ਚੰਦ੍ਰਹਾਸ ਮੁੜ ਆਪਣੇ ਰਾਜ ਦਾ ਮਾਲਕ ਬਣਿਆ ਤੇ ਮਦਨ ਸਿੰਘ ਨੂੰ ਇਸ ਨੇ ਆਪਣਾ ਮੰਤ੍ਰੀ ਥਾਪ ਲਿਆ।

ਇਸ ਸਮੇਂ ਕੰਤੂਹਲ ਰਾਂਜਾ ਨੇ ਆਪਣੀ ਇਕਲੌਤੀ ਰਾਜਕੁਮਾਰੀ ਚੰਪਕ-ਮਾਲਨ ਦਾ ਸੁਵੰਬਰ ਰਚਿਆ। ਸੁਵੰਬਰ ਵਿੱਚ ਇਸ ਰਾਜਕੁਮਾਰੀ ਨੇ ਭੀ ਆਪਣਾ ਪਤੀ ਚੰਦ੍ਰਹਾਸ ਨੂੰ ਹੀ ਚੁਣਿਆ, ਇਸ ਕਰਕੇ ਚੰਦ੍ਰਹਾਸ ਰਾਜਾ ਕੰਤੂਹਲ ਦੇ ਰਾਜ ਦਾ ਮਾਲਕ ਭੀ ਬਣ ਗਿਆ।

ਇਹ ਰਾਜਾ ਬੜਾ ਪ੍ਰਤਾਪੀ ਹੋਇਆ ਹੈ ਤੇ ਆਪਣਾ ਸਮਾਂ ਇਸ ਨੇ ਭਗਤੀ ਭਾਵ ਵਿੱਚ ਹੀ ਬਤੀਤ ਕੀਤਾ। ਸਾਖੀ ਦੱਸਦੀ ਹੈ ਕਿ ਇਉਂ ਅਕਾਲ ਪੁਰਖ ਨੇ ਆਪਣੇ ਭਗਤ ਦੀ ਰੱਖਿਆ ਕੀਤੀ।

**ਜਿਉ ਜਨ ਚੰਦ੍ਰਹਾਂਸੁ ਦੁਖਿਆ**
**ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥** *(ਨਟ ਮ: ੪, ਪੰਨਾ ੯੮੨)*

## ਭੈਰਉ, ਸੀਤਲਾ, ਖਰਬਾਹਨ, ਕਾਲੀ ਦੇਵੀ, ਮਹਾਂਮਾਈ, ਆਦਿ ਭਵਾਨੀ

ਇਹ ਹਿੰਦੂ ਦੇਵੀਆਂ ਦੇ ਨਾਮ ਹਨ। ਇਨ੍ਹਾਂ ਦੀ ਪੂਜਾ ਅੱਡੋ ਅੱਡ ਇਲਾਕਿਆਂ ਵਿੱਚ ਹੁਣ ਤਕ ਹਿੰਦੂਆਂ ਵਿੱਚ ਪ੍ਰਚਲਤ ਹੈ। ਝੀਵਰ, ਛੀਂਬੇ ਤੇ ਨਾਈ ਖ਼ਾਸ ਕਰਕੇ ਇਨ੍ਹਾਂ ਦੇਵੀਆਂ ਦੇ ਉਪਾਸ਼ਕ ਹਨ।

ਭੈਰਉ, ਸ਼ਿਵਜੀ ਤੇ ਦੁਰਗਾ ਦੀ ਅਵਤਾਰ ਮੰਨੀ ਜਾਂਦੀ ਹੈ। ਕਈ ਇਸ ਨੂੰ ਭੂਤਾਂ ਦੀ ਮਾਲਕ ਕਰਕੇ ਮੰਨਦੇ ਹਨ। ਕੁਝ ਵੀ ਹੋਵੇ, ਦੋਹਾਂ ਖ਼ਿਆਲਾਂ ਵਾਲੇ ਇਸ ਦੀ ਸਵਾਰੀ ਕੁੱਤਾ ਮੰਨਦੇ ਹਨ। ਇਸ ਦੇ ਇਕ ਹੱਥ ਵਿਚ ਛੁਰੀ ਤੇ ਦੂਜੇ ਵਿਚ ਸ਼ਰਾਬ ਹੈ। ਇਸ ਦਾ ਮੂੰਹ ਕਾਲਾ ਹੈ। ਇਸ ਦਾ ਰੂਪ ਬੜਾ ਭਿਆਨਕ ਦਸਿਆ ਹੈ।

ਸੀਤਲਾ (ਖਰਬਾਹਨ) ਪੁਰਾਣਕ ਹਿੰਦੂ ਖ਼ਿਆਲ ਅਨੁਸਾਰ ਚੇਚਕ ਠੰਢੀਆਂ, ਸੁਬਾ, ਮਾਤਾ ਆਦਿਕ ਬੀਮਾਰੀਆਂ ਦੀ ਇਹ ਦੇਵੀ ਰੱਖਿਅਕ ਮੰਨੀ ਜਾਂਦੀ ਹੈ। ਹਿੰਦੂ ਅਜੇਹੀਆਂ ਬੀਮਾਰੀਆਂ ਸਮੇਂ ਇਸ ਦੇਵੀ ਦੀ ਪੂਜਾ ਕਰਦੇ ਹਨ। ਇਸ ਦਾ ਰੂਪ ਇਉਂ ਦਸਿਆ ਜਾਂਦਾ ਹੈ :

ਸੁਨਹਿਰੀ ਰੰਗ, ਖੋਤੇ 'ਤੇ ਸਵਾਰ, ਹੱਥ ਵਿਚ ਝਾੜੂ, ਮੱਥੇ ਉਪਰ ਛੱਜ ਅਤੇ ਲਾਲ ਰੰਗ ਦੇ ਵਸਤ੍ਰ। ਜਦ ਚੇਚਕ ਬਾਲਕਾਂ ਨੂੰ ਨਿਕਲਦੀ ਹੈ ਤਾਂ ਉਸਦੇ ਬੁਰੇ ਅਸਰ ਤੋਂ ਬਚਣ ਲਈ ਸੀਤਲਾ ਪੂਜੀ ਜਾਂਦੀ ਹੈ, ਇਸ ਦੇ ਪੂਜਣ ਦਾ ਖ਼ਾਸ ਦਿਨ ਚੇਤ ਵਦੀ ਅੱਠ ਹੈ।

**ਭੈਰਉ ਭੂਤ ਸੀਤਲਾ ਧਾਵੈ ॥**
**ਖਰਬਾਹਨੁ ਉਹੁ ਛਾਰੁ ਉਡਾਵੈ ॥** *(ਗੋਂਡ ਨਾਮਦੇਉ, ਪੰਨਾ ੮੭੪)*

ਕਾਲੀ ਨੂੰ ਬੜੀ ਤਾਕਤਵਾਰ ਦੇਵੀ ਮੰਨਿਆ ਜਾਂਦਾ ਹੈ ਤੇ ਖ਼ਿਆਲ ਕੀਤਾ ਜਾਂਦਾ ਹੈ ਕਿ ਚਾਰ ਦੇਵਤੇ ਇਸ ਦੀ ਸੇਵਾ ਵਿਚ ਰਹਿੰਦੇ ਹਨ। ਤੰਤਰ ਸ਼ਾਸਤਰ ਅਨੁਸਾਰ ਕਾਲੀ ਦੀ ਪੂਜਾ ਸਮੇਂ ਚਾਰ ਚੱਕਰ, ਇਸ ਦੀ ਸੇਵਾ ਵਿਚ ਰਹਿਣ ਵਾਲੇ ਚਵ੍ਹਾਂ ਦੇਵਤਿਆਂ ਲਈ ਬਣਾਏ ਜਾਂਦੇ ਹਨ। ਇਹ ਦੇਵਤੇ ਇਹ ਮੰਨੇ ਗਏ ਹਨ—ਗਣੇਸ਼, ਭੈਰਵ, ਜੋਗਨੀ ਤੇ ਕਸ਼ੇਤਰਾ ਮਾਲਾ।

**ਲਟ ਛੂਟੀ ਵਰਤੈ ਬਿਕਰਾਲ ॥** *(ਭੈਰਉ ਕਬੀਰ ਜੀ, ਪੰਨਾ ੧੧੬੩)*

ਮਹਾਮਾਈ (ਦੁਰਗਾ) ਤੇ ਆਦਿ ਭਵਾਨੀ ਭੀ ਦੇਵੀਆਂ ਦਾ ਹੀ ਨਾਮ ਹੈ ਤੇ ਹਿੰਦੂ ਇਨ੍ਹਾਂ ਦੀ ਪੂਜਾ ਕਰਦੇ ਹਨ, ਇਸਨੂੰ ਅਸ਼ਟਭੁਜਾ ਕਰਕੇ ਭੀ ਸਦਿਆ ਜਾਂਦਾ ਹੈ।

**ਮਹਾ ਮਾਈ ਕੀ ਪੂਜਾ ਕਰੈ ॥.....**
**ਤੂ ਕਹੀਅਤ ਹੀ ਆਦਿ ਭਵਾਨੀ ॥** *(ਗੋਂਡ ਨਾਮਦੇਉ, ਪੰਨਾ ੮੭੪)*

## ਗਜ, ਗਜਪਤ-ਕੁੰਚਰ

ਅਸਲ ਵਿਚ ਇਹ ਪਿਛਲੇ ਜਨਮ ਦਾ 'ਹੂ ਹੂ' ਨਾਮੀ ਗੰਧਰਵ ਸੀ। ਇਕ ਵਾਰੀ ਜਦ ਤਲਾਓ ਵਿਚ ਦਵਲ ਰਿਖੀ ਇਸ਼ਨਾਨ ਕਰ ਰਹੇ ਸਨ ਤਦ ਇਸ ਨੇ ਚੁੱਭੀ ਮਾਰ ਕੇ ਉਨ੍ਹਾਂ ਦੀ ਟੰਗ ਘਸੀਟ ਕੇ ਮਖੌਲ ਕੀਤਾ। ਉਨ੍ਹਾਂ ਨੇ ਕ੍ਰੋਧ ਵਿਚ ਆ ਕੇ ਸਰਾਪ ਦਿਤਾ ਕਿ ਤੂੰ ਗ੍ਰਾਹ ਵਾਂਗ ਮੇਰੀ ਟੰਗ ਘਸੀਟੀ ਹੈ, ਜਾਹ ਤੈਨੂੰ ਗ੍ਰਾਹ ਘਸੀਟੇਗਾ। ਸੋ ਰਿਖੀ ਦੇ ਸਰਾਪ ਨਾਲ ਇਹ ਹਾਥੀ ਬਣ ਗਿਆ ਅਤੇ ਇਸਨੂੰ ਵਰੁਟ ਦੇ ਤਲਾਓ ਵਿਚ ਤੰਦੂਏ ਨੇ ਗ੍ਰਸ ਲਿਆ।

ਜਦ ਤੰਦੂਆ ਇਸਨੂੰ ਘਸੀਟ ਕੇ ਡੂੰਘੇ ਪਾਣੀ ਵਿਚ ਲੈ ਜਾ ਰਿਹਾ ਸੀ ਅਤੇ ਨਿਰਬਲ ਹੋ ਕੇ ਇਹ ਡੁੱਬਣ ਲਗਾ ਤਦ ਇਸ ਬਿਪਤਾ ਵਿਚ ਇਸ ਨੇ ਅਕਾਲ ਪੁਰਖ ਨੂੰ ਚੇਤੇ ਕੀਤਾ ਅਤੇ ਕੰਵਲ ਫੁੱਲ ਨੂੰ ਸੁੰਢ ਨਾਲ ਚੁੱਕ ਕੇ ਉਪਰ ਵਲ ਕੀਤਾ, ਜਿਸਦਾ ਭਾਵ ਇਹ ਸੀ ਕਿ ਇਸ ਫੁੱਲ ਨੂੰ ਈਸ਼ਵਰ ਦੀ ਭੇਟਾ ਕਰ ਰਿਹਾ ਹੈ। ਕਿਹਾ ਜਾਂਦਾ ਹੈ ਕਿ ਵਿਸ਼ਨੂੰ ਜੀ ਇਸਦੇ ਇਸ ਪਿਆਰ ਨੂੰ ਵੇਖ ਬੜੇ ਪ੍ਰਸੰਨ ਹੋਏ ਅਤੇ ਬੈਕੁੰਠ ਵਿਚੋਂ ਚੱਕਰ ਲੈ ਕੇ ਇਸ ਦੀ ਸਹਾਇਤਾ ਨੂੰ ਆਏ ਅਤੇ ਇਸ ਨੂੰ ਤੰਦੂਏ ਤੋਂ ਬਚਾ ਲਿਆ।

ਇਹ ਭੀ ਦਸਿਆ ਜਾਂਦਾ ਹੈ ਕਿ ਇਸ ਤਰ੍ਹਾਂ ਹਾਥੀ ਨੂੰ ਬਿਪਤਾ ਵਿਚੋਂ ਬਚਾਉਣ ਲਈ ਵਿਸ਼ਨੂੰ ਜੀ ਨੇ ਇਹ ਅਠਾਰ੍ਹਵਾਂ ਅਵਤਾਰ ਧਾਰਿਆ। ਜਿਸ ਥਾਂ 'ਤੇ ਇਹ ਕੌਤਕ ਹੋਇਆ ਦਸਿਆ ਜਾਂਦਾ ਹੈ, ਉਹ ਥਾਂ ਪਟਨੇ ਸ਼ਹਿਰ ਦੇ ਪਾਸ ਹੈ। ਇਥੇ ਬੜਾ ਭਾਰੀ ਮੇਲਾ ਲਗਦਾ ਹੈ। ਇਸ ਥਾਂ ਦਾ ਨਾਮ ਹਰੀ-ਹਰ ਖੇਤਰ ਕਰਕੇ ਪ੍ਰਸਿੱਧ ਹੈ।

**ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ.....**
*(ਗਉੜੀ ਮ: ੯, ਪੰਨਾ ੨੧੯)*
**ਜਬ ਹੀ ਸਰਨਿ ਗਹੀ ਕਿਰਪਾ ਨਿਧਿ, ਗਜੁ ਗ੍ਰਾਹ ਤੇ ਛੂਟਾ ॥**
*(ਸੋਰਠਿ ਮ: ੯, ਪੰਨਾ ੬੩੨)*

## ਅਜਾਮਲ

ਅਜਾਮਲ ਇਕ ਵਿਦਵਾਨ ਗ੍ਰਿਹਸਤੀ ਬ੍ਰਾਹਮਣ ਸੀ। ਇਹ ਕਨੌਜ ਦਾ ਰਹਿਣ ਵਾਲਾ ਸੀ। ਕਿਹਾ ਜਾਂਦਾ ਹੈ ਕਿ ਨਾ ਤਾਂ ਇਸ ਦੀ ਕਿਰਤ ਸੁੱਚੀ ਸੀ ਤੇ ਨਾ ਆਚਰਣ ਚੰਗਾ ਸੀ। ਇਸ ਨੇ ਆਪਣੇ ਘਰ ਵੇਸਵਾ ਰਖੀ ਹੋਈ ਸੀ ਤੇ ਹਰ ਵਕਤ ਸ਼ਰਾਬ ਵਿਚ ਮਸਤ ਰਹਿੰਦਾ ਸੀ। ਇਸਦੇ ਘਰ ਛੇ ਪੁੱਤਰ ਹੋ ਚੁੱਕੇ ਸਨ। ਦੇਵਨੇਤ ਨਾਲ ਇਕ ਦਿਨ ਇਕ ਮਹਾਤਮਾ ਸਾਧੂ ਆ ਨਿਕਲੇ। ਅਜਾਮਲ ਨੇ ਇਨ੍ਹਾਂ ਦੀ ਸੇਵਾ ਕੀਤੀ। ਮਹਾਤਮਾ ਨੇ ਇਸ

ਦੇ ਉੱਧਾਰ ਦਾ ਢੰਗ ਸੋਚ ਕੇ ਇਸ ਨੂੰ ਆਗਿਆ ਕੀਤੀ ਕਿ ਤੇਰੀ ਇਸਤ੍ਰੀ ਗਰਭਵਤੀ ਹੈ, ਐਤਕੀਂ ਜੋ ਪੁੱਤਰ ਜਨਮੇ ਉਸ ਦਾ ਨਾਮ 'ਨਾਰਾਇਣ' ਰਖਣਾ ਤੇ ਹਰ ਸਮੇਂ ਉਸ ਨੂੰ ਲਾਡ ਪਿਆਰ ਕਰਦਿਆਂ 'ਨਾਰਾਇਣ' 'ਨਾਰਾਇਣ' ਕਰਕੇ ਬੁਲਾਉਂਦੇ ਰਹਿਣਾ। ਅਜਾਮਲ ਨੇ ਪੁੱਤਰ ਪੈਦਾ ਹੋਣ ਤੇ ਉਸ ਦਾ ਨਾਮ ਨਾਰਾਇਣ ਹੀ ਰਖਿਆ। ਇਹ ਪਦ ਅਕਾਲ ਪੁਰਖ ਲਈ ਭੀ ਵਰਤਿਆ ਜਾਂਦਾ ਹੈ। ਜਦ ਅਜਾਮਲ ਦਾ ਆਖ਼ਰੀ ਸਮਾਂ ਆਇਆ ਤਦ ਇਸਨੇ ਮੋਹ ਵਿਚ ਆ ਕੇ ਇਕ-ਰਸ ਅਜਿਹੇ ਤਰੀਕੇ ਨਾਲ ਆਪਣੇ ਪੁੱਤਰ ਨੂੰ 'ਨਾਰਾਇਣ' 'ਨਾਰਾਇਣ' ਕਰਕੇ ਪੁਕਾਰਿਆ ਕਿ ਇਸ ਦੀ ਲਿਵ ਅਕਾਲ ਪੁਰਖ ਨਾਲ ਲਗ ਗਈ ਤੇ ਇਸ ਤਰ੍ਹਾਂ ਅੰਤ ਸਮੇਂ ਅਜਾਮਲ ਦਾ ਉੱਧਾਰ ਹੋਇਆ।

**ਅਜਾਮਲ ਕਉ ਅੰਤਿ ਕਾਲ ਮਹਿ ਨਾਰਾਇਣ ਸੁਧਿ ਆਈ॥**
**ਜਾਂ ਗਤਿ ਕਉ ਜੋਗੀਸੁਰ ਬਾਛਤ, ਸੋ ਗਤਿ ਛਿਨ ਮਹਿ ਪਾਈ॥੩॥**

*(ਰਾਮਕਲੀ ਮਹਲਾ ੯, ਪੰਨਾ ੯੦੨)*

## ਗਨਕਾ

ਗਨਕਾ ਇਕ ਪ੍ਰਸਿੱਧ ਅਤਿ ਸੁੰਦਰ ਵੇਸਵਾ ਸੀ। ਇਸਦੀ ਸੁੰਦਰਤਾ ਦੇ ਕਾਰਨ ਇਸ ਨੂੰ ਚੰਦਰਮਣੀ ਜਾਂ ਚੰਦਰਵਤੀ ਗਨਕਾ ਕਰਕੇ ਭੀ ਸੱਦਿਆ ਜਾਂਦਾ ਸੀ।

ਇਕ ਸਮੇਂ ਬੜੀ ਸਖ਼ਤ ਹਨੇਰੀ ਤੇ ਬਾਰਸ਼ ਆਈ। ਇਸ ਵੇਲੇ ਇਕ ਮਹਾਤਮਾ ਜੀ ਨੇ ਬਾਰਸ਼ ਤੋਂ ਬਚਣ ਲਈ ਇਸਦੇ ਮਕਾਨ ਹੇਠਾਂ ਓਟ ਲਈ। ਕਈਆਂ ਦਾ ਖ਼ਿਆਲ ਹੈ ਕਿ ਇਹ ਮਹਾਤਮਾ ਨਾਰਦ ਜੀ ਸਨ।

ਗਨਕਾ ਨੇ ਇਨ੍ਹਾਂ ਦਾ ਬੜਾ ਸਤਿਕਾਰ ਕੀਤਾ। ਜਦ ਬਾਰਸ਼ ਖ਼ਤਮ ਹੋ ਗਈ ਤੇ ਨਾਰਦ ਜੀ ਟੁਰਨ ਲਗੇ ਤਦ ਗਨਕਾ ਨੇ ਆਪਣੇ ਉੱਧਾਰ ਤੇ ਪਾਪਾਂ ਭਰੇ ਜੀਵਨ ਤੋਂ ਛੁਟਕਾਰਾ ਪਾਉਣ ਲਈ ਬੇਨਤੀ ਕੀਤੀ। ਨਾਰਦ ਜੀ ਨੇ ਇਸਨੂੰ ਅਕਾਲ ਪੁਰਖ ਵੱਲ ਪ੍ਰੇਰਨ ਵਾਸਤੇ ਇਸ ਨੂੰ ਇਕ ਤੋਤਾ ਦਿਤਾ ਤੇ ਆਗਿਆ ਕੀਤੀ ਕਿ ਇਸਨੂੰ ਹਰ ਵੇਲੇ 'ਰਾਮ ਨਾਮ' ਪੜ੍ਹਾਇਆ ਕਰ। ਗਨਕਾ ਤੋਤੇ ਨੂੰ 'ਰਾਮ ਨਾਮ' ਪੜ੍ਹਾਉਂਦੀ ਆਪ ਭੀ ਭਗਤੀ ਦੀ ਵਿੱਦਿਆ ਪੜ੍ਹ ਗਈ। ਇਉਂ ਕੁਲ ਪਾਪਾਂ ਨੂੰ ਛੱਡ ਕੇ ਭਗਤੀ ਵਿਚ ਲਗ ਮੁਕਤ ਹੋ ਗਈ।

**ਸੂਆ ਪੜਾਵਤ ਗਨਿਕਾ ਤਰੀ॥ ਸੋ ਹਰਿ ਨੈਨਹੁ ਕੀ ਪੂਤਰੀ॥**

*(ਗੋਂਡ ਨਾਮਦੇਉ, ਪੰਨਾ ੮੭੪)*

## ਪਿੰਗਲਾ

ਪਿੰਗਲਾ ਨਾਮੀ ਅਤਿ ਸੁੰਦਰ ਵੇਸਵਾ, ਜਨਕਪੁਰੀ ਦੀ ਵਸਨੀਕ ਸੀ। ਇਕ ਦਿਨ ਇਹ ਕਾਮ ਚੇਸ਼ਟਾ ਤੇ ਧਨ ਦੇ ਲਾਲਚ ਵਿਚ ਆ ਅਤਿ ਸੁੰਦਰ ਸ਼ਿੰਗਾਰ ਕਰ ਆਪਣੇ ਮਕਾਨ ਦੀ ਦਲ੍ਹੀਜ 'ਤੇ ਸਵੇਰ ਨੂੰ ਹੀ ਆ ਬੈਠੀ। ਸਾਰਾ ਦਿਨ ਇਸ ਨੇ ਇਸੇ ਉਡੀਕ ਵਿਚ ਕਟਿਆ ਕਿ ਕੋਈ ਵਿਸ਼ੇਈ ਪੁਰਸ਼ ਇਸ ਦੇ ਜਾਲ ਵਿਚ ਫਸੇ, ਪਰ ਇਸ ਨੂੰ ਨਾ-ਕਾਮਯਾਬੀ ਹੋਈ। ਸੰਧਿਆ ਵੇਲੇ ਇਹ ਮਕਾਨ ਦੇ ਅੰਦਰ ਗਈ ਤੇ ਆਪਣੀ ਸੁੰਦਰ ਸੇਜਾ 'ਤੇ ਜਾ ਲੰਮੀ ਪਈ ਤੇ ਸੌਣ ਲਈ ਬੜਾ ਉਪਰਾਲਾ ਕੀਤਾ ਪਰ ਕਾਮ ਦੇ ਹੱਥੋਂ ਤੰਗ

ਆਈ ਨੂੰ ਨੀਂਦ ਨਾ ਆਈ। ਫਿਰ ਦਲ੍ਹੀਜ 'ਤੇ ਆ ਬੈਠੀ। ਅੱਧੀ ਰਾਤ ਇਸੇ ਤਰ੍ਹਾਂ ਬੀਤੀ, ਪਰ ਕੋਈ ਪੁਰਸ਼ ਉਸ ਦਿਨ ਉਸ ਦੇ ਵੱਸ ਵਿਚ ਨਾ ਆਇਆ। ਜਦ ਫਿਰ ਆਪਣੀ ਸੇਜਾ 'ਤੇ ਜਾ ਕੇ ਬਿਰਾਜਣ ਲੱਗੀ ਤਾਂ ਦੇਵਨੇਤ ਨਾਲ ਇਸ ਨੇ ਆਪਣੇ ਇਸ ਖੋਟੇ ਜੀਵਨ 'ਤੇ ਝਾਤੀ ਮਾਰਨੀ ਸ਼ੁਰੂ ਕੀਤੀ। ਇਸ ਆਪਾ ਚੀਨਣ ਦੀ ਦਸ਼ਾ ਵਿਚ ਇਸ ਨੂੰ ਵੈਰਾਗ ਤੇ ਗਿਆਨ ਦੀ ਪ੍ਰਾਪਤੀ ਹੋਈ। ਇਸ ਨੇ ਆਪਣੇ ਮਨ ਵਿਚ ਬਹੁਤੇਰੀ ਕੰਘੀ ਮਾਰੀ ਕਿ ਅਜਿਹੀ ਦਸ਼ਾ ਮੇਰੀ ਕਿਵੇਂ ਬਣ ਗਈ, ਪਰ ਇਸ ਨੂੰ ਇਸ ਇਲਾਹੀ ਭੇਦ ਦੀ ਸਮਝ ਨਾ ਪਈ। ਦਸਿਆ ਜਾਂਦਾ ਹੈ ਕਿ ਉਸ ਦਿਨ ਦੱਤਾਤ੍ਰੇਵ ਜੀ ਉਸ ਵੇਸਵਾ ਦਾ ਇਹ ਕੌਤਕ ਵੇਖ ਰਹੇ ਸਨ ਤੇ ਇਸ ਤੋਂ ਸਿੱਖਿਆ ਲੈ ਰਹੇ ਸਨ। ਉਸ ਵੇਸਵਾ ਉਤੇ ਦੱਤਾਤ੍ਰੇਵ ਜੀ ਦੀ ਨਜ਼ਰ ਕਿੰਨੀ ਵਾਰੀ ਪਈ ਜਿਸ ਦਾ ਫਲ ਇਸ ਦੇ ਅੰਦਰ ਗਿਆਨ ਤੇ ਵੈਰਾਗ ਪੈਦਾ ਹੋਇਆ ਤੇ ਆਪਾ ਵਿਚਾਰ ਈਸ਼੍ਵਰ ਭਗਤੀ ਵਿਚ ਲਗ ਗਈ ਤੇ ਮਹਾਂਪੁਰਖ ਦੀ ਸਵੱਲੀ ਨਜ਼ਰ ਦਾ ਸਦਕਾ ਤਰ ਗਈ।

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥**

*(ਕੇਦਾਰਾ ਰਵਿਦਾਸ ਜੀਉ, ਪੰਨਾ ੧੧੨੪)*

## ਬੁੱਧ

ਮਹਾਤਮਾ ਬੁੱਧ ਜੀ, ਸ਼ਾਕਿਆ ਮੁਨੀ ਗੌਤਮ, ਸ਼ਾਕਿਆ ਕੌਮ ਦੇ ਰਾਜਾ ਸ਼ਸੋਦਨ ਦੇ ਘਰ ੫੬੬ ਬੀ. ਸੀ.[1] ਵਿਚ ਕਪਲ ਵਸਤੂ ਸ਼ਹਿਰ ਵਿਚ ਪੈਦਾ ਹੋਏ। ਇਹ ਬਚਪਨ ਤੋਂ ਹੀ ਸੋਚ, ਵਿਚਾਰ ਤੇ ਫ਼ਿਕਰ ਵਿਚ ਰਹਿੰਦੇ ਸਨ। ਸੰਸਾਰ ਵਿਚ ਕਿਸੇ ਨੂੰ ਦੁਖੀ, ਕੁਸ਼ਟੀ ਜਾਂ ਮਰ ਗਿਆ ਦੇਖ ਕੇ ਇਨ੍ਹਾਂ ਦੇ ਕੋਮਲ ਹਿਰਦੇ ਤੇ ਬੜੀ ਚੋਟ ਲਗਦੀ ਸੀ। ਇਨ੍ਹਾਂ ਦੇ ਇਸ ਸੰਬੰਧ ਵਿਚ ਕਈ ਸਾਖੀਆਂ ਪ੍ਰਸਿੱਧ ਹਨ। ਇਹ ਆਪਣੇ ਪਿਤਾ ਦੇ ਇਕਲੌਤੇ ਪੁੱਤਰ ਸਨ। ਜਦ ਜਵਾਨ ਹੋਏ ਤਦ ਇਨ੍ਹਾਂ ਦੀ ਸ਼ਾਦੀ ਯਸ਼ੋਧਰਾ (ਗੋਪਾ) ਨਾਲ ਹੋਈ। ਦਸ ਸਾਲ ਮਗਰੋਂ ਇਨ੍ਹਾਂ ਦੇ ਘਰ ਲੜਕਾ ਪੈਦਾ ਹੋਇਆ। ਇਨ੍ਹਾਂ ਦਿਨਾਂ ਵਿਚ ਇਸ ਖ਼ਿਆਲ ਨੇ ਫਿਰ ਇਨ੍ਹਾਂ ਦੇ ਅੰਦਰ ਜ਼ੋਰ ਪਕੜਿਆ ਕਿ ਸੰਸਾਰ ਨਾਸਵੰਤ ਹੈ ਤੇ ਇਸ ਵਿਚ ਦੁਖ ਹੀ ਦੁਖ ਹੈ। ਸੁਖ ਦੇ ਸਾਧਨ ਆਪ ਢੂੰਡਦੇ ਰਹੇ, ਪਰ ਸ਼ਾਂਤੀ ਕਿਸੇ ਥਾਂ ਤੋਂ ਨਾ ਮਿਲੀ। ਹਿੰਦੂ ਧਰਮ ਦੇ ਰਸਮੋ-ਰਿਵਾਜ ਇਨ੍ਹਾਂ ਦੇ ਮਨ ਉਤੇ ਹੋਰ ਭੀ ਮੰਦਾ ਅਸਰ ਪੈਦਾ ਕਰਦੇ ਰਹੇ। ਅੰਤ ਨੂੰ ਰਾਜ-ਪਾਟ, ਇਸਤ੍ਰੀ ਪੁੱਤਰ ਤੇ ਸੰਸਾਰਕ ਸੁਖਾਂ ਨੂੰ ਲੱਤ ਮਾਰ ਤਿਆਗੀ ਹੋ ਘਰ ਤੋਂ ਨਿਕਲ ਗਏ।

ਪਹਿਲੇ ਪਹਿਲ ਆਪ ਨੇ ਪੰਡਤਾਂ ਤੇ ਬ੍ਰਾਹਮਣਾਂ ਪਾਸੋਂ ਦਰਸ਼ਨ-ਵਿੱਦਿਆ ਪ੍ਰਾਪਤ ਕਰਨ ਲਈ ਸਾਰਾ ਜਤਨ ਕੀਤਾ, ਪਰ ਛੜੀ ਵਿੱਦਿਆ ਦੀ ਪ੍ਰਾਪਤੀ ਆਪ ਦੇ ਅੰਦਰ ਦੀ ਤਪਤ ਨੂੰ ਠੰਢ ਨਾ ਦੇ ਸਕੀ। ਫਿਰ ਆਪ ਨੇ ਉੜੀਸਾ ਦੇਸ ਵਿਚ ਜਾ, ਜਿਥੇ ਅੱਜ-ਕੱਲ੍ਹ ਬੁਧ ਗਯਾ ਹੈ, ਬੋਹੜ ਦੇ ਦਰੱਖ਼ਤ ਹੇਠਾਂ ੬ ਸਾਲ ਤੱਕ ਲਗਾਤਾਰ ਆਪਣੇ ਸਰੀਰ ਨੂੰ ਖੇਦ ਦਿਤੇ ਤੇ ਬੜਾ ਭਾਰੀ ਤਪ ਕੀਤਾ। ਇਸ ਤਪ ਨੇ ਇਨ੍ਹਾਂ ਦੀ ਉਪਮਾ ਵਧਾ ਦਿਤੀ ਤੇ ਕਈ ਲੋਕ ਇਨ੍ਹਾਂ ਦੇ ਸ਼ਿਸ਼ ਬਣ ਗਏ। ਆਪਣੇ ਸਰੀਰ ਨੂੰ ਤਪ ਦੀ ਦਸ਼ਾ ਵਿਚ ਇਹਨਾਂ

---

੧. ਬੀ. ਸੀ. ਅਰਥਾਤ ਹਜ਼ਰਤ ਯਸੂਹ ਮਸੀਹ ਦੇ ਜਨਮ ਤੋਂ ਪਹਿਲਾਂ।

ਨੇ ਬੜੇ ਕਸ਼ਟ ਦਿਤੇ ਤੇ ਇਸੇ ਕਰਕੇ ਇਕ ਵਾਰੀ ਸਖ਼ਤ ਬੀਮਾਰ ਹੋ ਗਏ। ਜਦ ਰਾਜ਼ੀ ਹੋਏ, ਤਦ ਇਨ੍ਹਾਂ ਨੇ ਇਹ ਸਮਝ ਕੇ ਕਿ ਸਰੀਰਕ ਕਸ਼ਟਾਂ ਤੇ ਤਪ ਨੇ ਵੀ ਠੰਢ ਨਹੀਂ ਵਰਤਾਈ, ਤਪ ਕਰਨਾ ਛਡ ਦਿਤਾ। ਪੁਰਾਣੇ ਸ਼ਿਸ਼ਾਂ ਦਾ ਨਿਸਚਾ ਇਨ੍ਹਾਂ ਦੇ ਇਸ ਵਤੀਰੇ ਤੋਂ ਬਦਲ ਗਿਆ ਤੇ ਉਹ ਇਨ੍ਹਾਂ ਨੂੰ ਛਡ ਕਾਸ਼ੀ ਵਿਚ ਆ ਗਏ।

ਬੁੱਧ ਜੀ ਫਿਰ ਇਕੱਲੇ ਜੰਗਲਾਂ ਵਿਚ ਚਲੇ ਗਏ। ਅੰਤ ਨੂੰ ਆਪ ਨੇ ਫ਼ੈਸਲਾ ਕੀਤਾ ਕਿ ਮਨੁੱਖ ਮਾਤਰ ਨਾਲ ਪ੍ਰੇਮ ਕਰਨ ਅਤੇ ਸੁੱਚੀ ਤੇ ਨੇਕ ਜ਼ਿੰਦਗੀ ਗੁਜ਼ਾਰਨ ਵਿੱਚ ਹੀ ਅਸਲੀ ਸ਼ਾਂਤੀ ਤੇ ਸੁਖ ਹੈ। ਆਪ ਨੇ ਇਸ ਖ਼ਿਆਲ ਨੂੰ ਅਕਾਸ਼ ਬਾਣੀ ਸਮਝ ਆਪਣੇ ਨਵੇਂ ਧਰਮ 'ਨਿਰਵਾਨ' ਦੀ ਨੀਂਹ ਰਖ ਦਿਤੀ ਤੇ ਉਸਦਾ ਪ੍ਰਚਾਰ ਆਰੰਭ ਕਰ ਦਿਤਾ।

'ਨਿਰਵਾਨ' ਦਾ ਭਾਵ ਇਹ ਹੈ—ਲਗਾਤਾਰ ਨੇਕ ਤੇ ਮਿਹਨਤ ਵਾਲਾ ਜੀਵਨ ਬਤੀਤ ਕਰਨਾ, ਮੁੜ ਮੁੜ ਜਨਮ-ਮਰਨ ਦੀ ਖ਼ਾਹਸ਼ ਤੋਂ ਛੁਟਕਾਰਾ ਪਾਉਣਾ ਤੇ ਸੰਸਾਰਕ ਭੋਗਾਂ ਦੀਆਂ ਖ਼ਾਹਸ਼ਾਂ ਨੂੰ ਮਾਰਨਾ, ਤਾਕਿ ਜੀਵ-ਆਤਮਾ ਮੁੜ ਮੁੜ ਜਨਮ-ਮਰਨ ਦੇ ਬੰਧਨਾਂ ਤੋਂ ਛੁਟ ਜਾਵੇ। ਮਹਾਤਮਾ ਬੁੱਧ ਜੀ ਨੇ ਇਸ 'ਨਿਰਵਾਨ' ਪਦ ਦੀ ਪ੍ਰਾਪਤੀ ਲਈ ਇਨ੍ਹਾਂ ਗੱਲਾਂ ਤੇ ਜ਼ੋਰ ਦਿਤਾ:

(੧) ਸਾਰੇ ਮਨੁੱਖ ਬਰਾਬਰ ਹਨ, ਜ਼ਾਤ ਪਾਤ ਮਨੁੱਖਾਂ ਦਾ ਆਪਣੇ ਸਵਾਰਥ ਦੀ ਖ਼ਾਤਰ ਰਚਿਆ ਬੰਧਨ ਹੈ, ਇਸ ਨੂੰ ਹਟਾ ਦਿਤਾ ਜਾਵੇ।

(੨) ਮਨ, ਬਚ, ਕਰਮ ਕਰਕੇ ਕਿਸੇ ਦਾ ਬੁਰਾ ਨਾ ਕੀਤਾ ਜਾਵੇ ਤੇ ਇਉਂ ਨੇਕ ਜੀਵਨ ਬਤੀਤ ਕੀਤਾ ਜਾਵੇ।

(੩) ਰਸਮ ਰਿਵਾਜ ਤੇ ਜੀਵ ਦੀ, ਦੇਵਤਿਆਂ ਅੱਗੇ ਕੁਰਬਾਨੀ ਬੇਅਰਥ ਹੈ।

(੪) ਗ੍ਰਹਿਸਤ ਨੂੰ ਤਿਆਗ ਕੇ ਭਿਕਸ਼ੂ ਬਣ ਕੇ ਜੀਵਨ ਬਤੀਤ ਕਰਨ 'ਤੇ ਜ਼ੋਰ ਦਿਤਾ।

ਬੁੱਧ ਜੀ ਨੇ ਨਾ ਰੱਬ ਦੀ ਹਸਤੀ ਨੂੰ ਮੰਨਿਆ ਹੈ ਤੇ ਨਾ ਇਨਕਾਰ ਕੀਤਾ ਹੈ। ਰੂਹ ਦੇ ਮੁਤਅੱਲਕ ਆਪ ਨੇ ਕੋਈ ਭੀ ਠੀਕ ਖ਼ਿਆਲ ਨਹੀਂ ਦਿਤਾ। ਇਨ੍ਹਾਂ ਦੇ ਭਿਕਸ਼ੂਆਂ ਨੂੰ ਉਹ ਹੀ ਇਖ਼ਤਿਆਰ ਹਾਸਲ ਸਨ, ਜੋ ਰੋਮਨ ਕੈਥੋਲਿਕ (ਈਸਾਈ ਧਰਮ ਦਾ ਇਕ ਫ਼ਿਰਕਾ ਹੈ) ਮਜ਼ਹਬ ਵਿਚ ਰੋਮ ਦੇ ਪੋਪ ਨੂੰ ਤੇ ਸਿਖ ਧਰਮ ਵਿਚ ਸੰਗਤ ਨੂੰ ਹਨ। ਇਸ ਧਰਮ ਵਿਚ ਇਸਤ੍ਰੀਆਂ ਭੀ ਭਿਕਸ਼ੂ ਬਣ ਸਕਦੀਆਂ ਸਨ, ਪਰ ਇਨ੍ਹਾਂ ਵਿਚਾਰੀਆਂ ਦਾ ਦਰਜਾ ਬੜਾ ਨੀਵਾਂ ਰਖਿਆ ਗਿਆ।

ਬੁੱਧ ਜੀ ਦੀ ਜ਼ਿੰਦਗੀ ਵਿਚ ਹੀ ਇਨ੍ਹਾਂ ਦੇ ਨਵੇਂ ਅਸੂਲਾਂ ਦੀ ਸਾਦਗੀ ਤੇ ਮਨੁੱਖ ਮਾਤਰ ਨੂੰ ਇਕੋ ਜਿਹਾ ਵਰਤਾਰਾ ਹੋਣ ਦੀ ਖ਼ਾਤਰ ਲੋਕੀ ਇਨ੍ਹਾਂ ਦੇ ਸ਼ਿਸ਼ ਬਣਨ ਲਗ ਪਏ। ਕਾਸ਼ੀ ਵਿਚ ਜਦ ਆਪ ਆਏ, ਇਨ੍ਹਾਂ ਦੇ ਪੁਰਾਣੇ ਸ਼ਾਗਿਰਦ ਇਨ੍ਹਾਂ ਦੇ ਭਿਕਸ਼ੂ ਬਣੇ। ਫਿਰ ਇਨ੍ਹਾਂ ਦੀ ਮਾਤਾ, ਇਸਤ੍ਰੀ ਤੇ ਪੁੱਤਰ ਨੇ ਭੀ ਇਨ੍ਹਾਂ ਦਾ ਧਰਮ ਗ੍ਰਹਿਣ ਕੀਤਾ।

ਰਾਜੇ ਤੇ ਮਹਾਰਾਜੇ ਭੀ ਇਨ੍ਹਾਂ ਦੇ ਸ਼ਿਸ਼ ਬਣੇ, ਖ਼ਾਸ ਕਰਕੇ ਰਾਜਾ ਅਸ਼ੋਕ ਦੇ ਸਮੇਂ ਇਸ ਧਰਮ ਦਾ ਪ੍ਰਚਾਰ ਹਿੰਦ ਤੋਂ ਬਾਹਰਲੇ ਦੇਸਾਂ ਵਿਚ ਹੋਇਆ ਤੇ ਲੰਕਾ, ਸਮਾਟਰਾ, ਜਾਵਾ ਆਦਿਕ ਦੇਸ਼ਾਂ ਵਿਚ ਇਹ ਧਰਮ ਫੈਲ ਗਿਆ। ਇਸ ਦੇ ਥੋੜ੍ਹੇ ਅਰਸੇ ਮਗਰੋਂ ਸੰਸਾਰ ਭਰ ਵਿਚ ਇਸ ਧਰਮ ਦੇ ਉਪਾਸ਼ਕ ਸਭ ਤੋਂ ਵਧੀਕ ਹੋ ਗਏ।

ਬੁੱਧ ਜੀ ਨੂੰ ਹਿੰਦੂ, ਵਿਸ਼ਨੂੰ ਜੀ ਦਾ ਅਵਤਾਰ ਮੰਨਦੇ ਹਨ, ਪਰ ਕਈ ਵਿਦਵਾਨਾਂ

ਨੇ ਇਨ੍ਹਾਂ ਨੂੰ ਹਿੰਦੂ ਧਰਮ ਦਾ ਇਕ ਵੱਡਾ ਸੁਧਾਰਕ ਮੰਨਿਆ ਹੈ। ਇਹ ੮੦ ਸਾਲ ਦੀ ਉਮਰ ਵਿਚ ੪੮੬ ਬੀ. ਸੀ. ਵਿਚ ਚਲਾਣਾ ਕਰ ਗਏ। ਆਪਣੇ ਨੇਕ ਜੀਵਨ ਦੇ ਕਾਰਨ ਅੱਜ ਤਕ ਸੰਸਾਰ ਭਰ ਵਿਚ ਆਪ ਬੜੇ ਉਚੇ ਜੀਵਨ ਵਾਲੇ ਮਹਾਂਪੁਰਖ ਸਮਝੇ ਜਾਂਦੇ ਹਨ।

ਇਨ੍ਹਾਂ ਦੇ ਮਰਨ ਦੇ ਮਗਰੋਂ ਮੁੜ ਇਨ੍ਹਾਂ ਦੇ ਧਰਮ ਵਿਚ ਹੌਲੀ ਹੌਲੀ ਉਹ ਸਾਰੀਆਂ ਖ਼ਰਾਬੀਆਂ ਆ ਗਈਆਂ, ਜਿਨ੍ਹਾਂ ਨੂੰ ਇਨ੍ਹਾਂ ਨੇ ਹਿੰਦੂ ਮਤ ਵਿਚੋਂ ਕੱਢਣ ਦਾ ਜਤਨ ਕੀਤਾ ਸੀ। ਇਨ੍ਹਾਂ ਦੀਆਂ ਮੂਰਤੀਆਂ ਬਣਾ ਕੇ ਮੰਦਰਾਂ ਵਿਚ ਰਖੀਆਂ ਗਈਆਂ ਤੇ ਉਨ੍ਹਾਂ ਦੀ ਪੂਜਾ ਬਾਕੀ ਦੇਵਤਿਆਂ ਦੀ ਤਰ੍ਹਾਂ ਸ਼ੁਰੂ ਹੋ ਗਈ।

ਅੱਜ-ਕੱਲ੍ਹ ਬੁੱਧ ਜੀ ਦੇ ਉਪਾਸ਼ਕਾਂ ਦੀ ਜ਼ਿੰਦਗੀ ਭੀ ਪੂਜਾ, ਪਾਠ, ਜੰਤਰ, ਮੰਤਰ, ਘੰਟੇ ਤੇ ਘੜਿਆਲਾਂ ਦੀ ਜ਼ਿੰਦਗੀ ਹੈ।

**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥** *(ਜਪੁ ਜੀ, ਪੰਨਾ ੭)*

## ਮਛੰਦ੍ਰ, ਗੋਰਖ, ਲੋਹਾਰੀਪਾ, ਚਰਪਟ

ਮਛੰਦ੍ਰ ਜੋਗੀਆਂ ਦੇ ਮਤ ਦਾ ਇਕ ਆਗੂ ਮੰਨਿਆ ਗਿਆ ਹੈ। ਇਹ ਗੋਰਖ ਦਾ ਗੁਰੂ ਸੀ। ਇਸ ਦੇ ਸਮੇਂ ਜਲੰਧਰੀ ਨਾਥ, ਕਨੀਫ਼ਾ ਆਦਿ ਹੋਰ ਭੀ ਇਸ ਮਤ ਦੇ ਪ੍ਰਸਿੱਧ ਜੋਗੀ ਸਨ, ਜੋ ਇਸ ਮਤ ਦਾ ਪ੍ਰਚਾਰ ਅੱਡੋ ਅੱਡ ਇਲਾਕਿਆਂ ਵਿਚ ਕਰਦੇ ਸਨ।

ਇਕ ਵਾਰੀ ਦਾ ਜ਼ਿਕਰ ਹੈ ਕਿ ਜਦ ਪਹਿਲੀ ਵਾਰ ਗੋਪੀ ਚੰਦ, ਜਲੰਧਰੀ ਨਾਥ ਪਾਸ ਉਪਦੇਸ਼ ਲੈਣ ਲਈ ਹਾਜ਼ਰ ਹੋਇਆ, ਤਦ ਮੰਤ੍ਰੀਆਂ ਨੇ ਗੋਪੀ ਚੰਦ ਨੂੰ ਇਸ ਪਾਸੇ ਵਲੋਂ ਰੋਕਣਾ ਚਾਹਿਆ ਤੇ ਜਲੰਧਰੀ ਨਾਥ ਨੂੰ ਖੂਹ ਵਿਚ ਸੁਟ ਦਿਤਾ। ਇਸ ਪਾਪ ਤੋਂ ਛੁਟਕਾਰਾ ਪਾਉਣ ਲਈ ਗੋਪੀ ਚੰਦ ਨੇ ਭੰਡਾਰਾ ਰਚਿਆ, ਜਿਸ ਤੇ ਸਾਰੇ ਪ੍ਰਸਿੱਧ ਜੋਗੀ ਇਕੱਠੇ ਹੋਏ। ਉਥੇ ਗੋਰਖ ਦੀ ਤੇ ਕਨੀਫ਼ਾ ਜਾਂ ਕਨੀਪੇ ਦੀ ਆਪਸ ਵਿਚ ਬੋਲ-ਚਾਲ ਹੋਈ। ਕਨੀਫ਼ੇ ਨੇ ਗੋਰਖ ਨੂੰ ਮਛੰਦ੍ਰ ਨਾਥ ਦੀ ਦਸ਼ਾ ਤੇ ਤਾਹਨਾ ਮਾਰਿਆ। ਗੋਰਖ ਨੇ ਇਸ ਤਮਕ ਤੇ ਮਛੰਦ੍ਰ ਨੂੰ ਠੀਕ ਰਸਤੇ ਪਾਉਣ ਲਈ ਸੰਗਲਾਦੀਪ ਵਲ ਕੂਚ ਕੀਤਾ, ਕਿਉਂਕਿ ਦਸਿਆ ਜਾਂਦਾ ਹੈ ਕਿ ਮਛੰਦ੍ਰ[1] ਨੇ ਸੰਗਲਾਦੀਪ ਦੇ ਰਾਜੇ ਵਿਚ ਆਪਣੀ ਰੂਹ ਫੂਕ ਦਿਤੀ ਸੀ ਤੇ ਇਸ ਤਰ੍ਹਾਂ ਆਪਣੀ ਇਸਤ੍ਰੀ ਪਦਮਨੀ ਸਮੇਤ ਰੰਗਰਲੀਆਂ ਮਾਣ ਰਿਹਾ ਸੀ। ਮਛੰਦ੍ਰ ਨੇ ਆਪਣੀ ਇਸ ਦਸ਼ਾ ਵਿਚ ਰਹਿਣ ਲਈ ਇਹ ਪ੍ਰਬੰਧ ਕਰ ਰਖਿਆ ਸੀ ਕਿ ਕੋਈ ਜੋਗੀ ਇਸ ਦੇ ਸ਼ਹਿਰ ਵਿਚ ਨਾ ਆ ਸਕੇ। ਗੋਰਖ ਭੇਸ ਵਟਾ ਕੇ ਮਛੰਦ੍ਰ ਦੀ ਰਾਜ-ਸਭਾ ਵਿਚ ਪੁੱਜਾ। ਰਾਗ ਰੰਗ ਦੇ ਸਮੇਂ ਗੋਰਖ ਨੇ ਜੋੜੀ ਦੀ ਸੇਵਾ ਸ਼ੁਰੂ ਕੀਤੀ ਤੇ ਜੋੜੀ ਦੀ ਰਾਹੀਂ ਮਛੰਦ੍ਰ ਨੂੰ ਉਪਦੇਸ਼ ਦੇ ਕੇ ਉਸਦੇ ਪਿਛਲੇ ਜੀਵਨ ਦੀ ਉਸ ਨੂੰ ਚੇਤਾਵਨੀ ਕਰਾਈ, ਰਾਗ ਰੰਗ ਤੇ ਸ਼ਾਹੀ ਮਹਿਫ਼ਲਾਂ ਛੁਡਾਈਆਂ। ਇਸ ਤਰ੍ਹਾਂ ਮਛੰਦ੍ਰ ਨੂੰ ਸਿੱਧੇ ਰਸਤੇ ਪਾ ਕੇ ਗੋਰਖ ਮੁੜ ਭੰਡਾਰੇ ਵਿਚ ਆ ਪੁਜਾ ਤੇ ਜਲੰਧਰੀ ਨਾਥ ਨੂੰ ਖੂਹ ਵਿਚੋਂ ਕੱਢਿਆ।

ਭਾਵੇਂ ਗੋਰਖ ਨਾਥ ਆਪ ਜੋਗੀਆਂ ਦੇ ਭੇਖ ਦਾ ਆਗੂ ਨਹੀਂ ਸੀ, ਪਰ ਪ੍ਰਤੀਤ ਇਹ ਹੁੰਦਾ ਹੈ ਕਿ ਇਸ ਭੇਖ ਨੇ ਇਸ ਦੇ ਸਮੇਂ ਤੇ ਇਸ ਦੀ ਅਗਵਾਈ ਵਿਚ ਹੀ ਉੱਨਤੀ ਕੀਤੀ ਤੇ ਇਹ ਹੀ ਕਾਰਨ ਹੈ ਕਿ ਗੋਰਖ ਨਾਥ ਦੀ ਹੀ ਇਨ੍ਹਾਂ ਵਿਚ ਸਭ ਤੋਂ ਵੱਡੀ ਹਸਤੀ ਮੰਨੀ ਜਾਂਦੀ ਹੈ।

---
੧. ਕਈਆਂ ਦਾ ਖ਼ਿਆਲ ਹੈ ਕਿ ਇਹ ਕੁਲੂ ਦਾ ਰਾਜਾ ਸੀ।

ਅਸਲੀ ਮਛੰਦ੍ਰ ਤੇ ਗੋਰਖ ਬਿਕ੍ਰਮਾਜੀਤ ਦੇ ਸਮੇਂ ਦੇ ਲਗਪਗ ਹੋਏ ਹਨ, ਪਰ ਰਿਵਾਜ ਇਹ ਰਿਹਾ ਹੈ ਕਿ ਇਸ ਗੱਦੀ 'ਤੇ ਬੈਠਣ ਵਾਲੇ ਆਮ ਤੌਰ ਤੇ ਆਪਣੇ ਨਾਮ ਭੀ ਆਪਣੇ ਵਡਿਆਂ ਦੇ ਨਾਮ ਤੇ ਰਖਦੇ ਰਹੇ ਹਨ। ਇਹ ਭੀ ਖ਼ਿਆਲ ਹੈ ਕਿ ਇਸ ਭੇਖ ਦਾ ਇਕ ਗੋਰਖ ਨਾਥ ਪੰਦਰ੍ਹਵੀਂ ਸਦੀ ਵਿਚ ਭੀ ਪ੍ਰਸਿੱਧ ਤਪੱਸਵੀ ਹੋਇਆ ਹੈ ਅਤੇ ਇਸ ਦੇ ਨਾਮ ਤੇ ਹੀ ਗੋਰਖਪੁਰ ਸ਼ਹਿਰ ਹੈ।

ਇਸ ਭੇਖ ਦੇ ੧੨ ਪੰਥ ਹਨ ਤੇ 'ਆਈ' ਪੰਥ ਸਭ ਤੋਂ ਸ੍ਰੇਸ਼ਟ ਮੰਨਿਆ ਜਾਂਦਾ ਹੈ। ਇਸ ਭੇਖ ਦੇ ਵੱਡੇ ਚਿੰਨ੍ਹ ਇਹ ਹਨ–ਕੰਨ ਪੜਵਾਉਣੇ, ਮੁੰਦਰਾਂ ਪਾਉਣੀਆਂ, ਸਰੀਰ 'ਤੇ ਭਸਮ ਮਲਣੀ, ਖੱਪਰ, ਡੰਡਾ ਤੇ ਝੋਲੀ ਰਖਣੀ। ਇਹ ਸ਼ਿਵ ਮਤ ਦੇ ਉਪਾਸ਼ਕ ਸਨ, ਨਿਉਲੀ ਕਰਮ ਕਰਦੇ ਸਨ, ੮੪ ਪ੍ਰਕਾਰ ਦੇ ਆਸਨ ਕਰ ਕੇ ਤਪ ਕਰਦੇ ਸਨ ਤੇ ਸਵਾਸਾਂ ਨੂੰ ਦਸਮ ਦਵਾਰ ਵਿਚ ਚਾੜ੍ਹਦੇ ਸਨ। ਇਉਂ ਆਪਣੀ ਆਯੂ ਲੰਮੀ ਕਰਦੇ ਸਨ ਤੇ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਕਰ ਕੇ ਕਰਾਮਾਤਾਂ ਦਸਦੇ ਸਨ। ਗੋਰਖ ਨਾਥ ਦੇ ਚੇਲਿਆਂ ਨਾਲ ਗੁਰੂ ਨਾਨਕ ਦੇਵ ਜੀ ਦੀ ਕਈ ਵਾਰੀ ਚਰਚਾ ਹੋਈ, ਜੋ 'ਸਿਧ ਗੋਸਟਿ' ਵਿਚ ਦਰਜ ਹੈ। ਇਨ੍ਹਾਂ ਦਾ ਗੁਰੂ ਜੀ ਦੇ ਸਮੇਂ ਪੰਜਾਬ ਵਿਚ ਕਾਫ਼ੀ ਜ਼ੋਰ ਸੀ। ਜਿਨ੍ਹਾਂ ਸਿਧਾਂ ਨਾਲ ਗੁਰੂ ਜੀ ਦੀ ਚਰਚਾ ਹੋਈ, ਉਨ੍ਹਾਂ ਵਿਚ ਭਰਥਰੀ, ਮਛੰਦ੍ਰ, ਲੋਹਾਰੀਪਾ, ਚਰਪਟ ਆਦਿ ਪ੍ਰਸਿੱਧ ਨਾਮ ਹਨ। ਇਨ੍ਹਾਂ ਦਾ ਪੰਜਾਬ ਵਿੱਚ ਅੱਚਲ-ਬਟਾਲੇ ਵਿਚ ਟਿਕਾਣਾ ਹੈ।

ਜੋਗੀ ਸ਼ਿਵਰਾਤ੍ਰੀ ਦਾ ਦਿਨ ਮਨਾਉਂਦੇ ਹਨ ਤੇ ਦਸਦੇ ਹਨ ਕਿ ਇਸ ਦਿਨ ਸ਼ਿਵਜੀ ਆਪਣੀ ਗੋਦੜੀ ਛੰਡਦੇ ਹਨ ਤੇ ਸੱਪ, ਠੂੰਹੇਂ ਆਦਿ ਬਾਹਰ ਨਿਕਲਦੇ ਹਨ।

ਜੋਗੀਆਂ ਲਈ ਜਤੀ ਰਹਿਣਾ ਤੇ ਗ੍ਰਿਹਸਤ ਦਾ ਤਿਆਗ ਕਰਨਾ ਜ਼ਰੂਰੀ ਹੈ। ਜੋਗੀਆਂ ਵਿਚ ਉੱਚੇ ਪੁਰਸ਼ ਲਈ ਸਿਧ ਤੇ ਨਾਥ ਪਦ ਵਰਤੇ ਜਾਂਦੇ ਹਨ।

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥** *(ਰਾਮਕਲੀ ਮ: ੧, ਪੰਨਾ ੮੭੭)*

**ਗੋਰਖੁ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ ॥**

*(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੩੯)*

**ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੩੮)*

## ਭਰਥਰੀ

ਇਹ ਬਿਕ੍ਰਮਾਜੀਤ ਦੇ ਵਡੇ ਭਰਾਤਾ ਸਨ ਤੇ ਉਜੈਨ ਦੇ ਰਾਜਾ ਗੰਧਰਭਸੈਨ ਦੇ ਪੁੱਤਰ ਸਨ। ਮੈਨਾਵਤੀ, ਗੋਪੀ ਚੰਦ ਦੀ ਮਾਤਾ ਇਨ੍ਹਾਂ ਦੀ ਹੀ ਭੈਣ ਸੀ।

ਆਪ ਬੜੇ ਨਿਆਇਕਾਰੀ ਤੇ ਧਰਮਾਤਮਾ ਰਾਜਾ ਸਨ। ਇਨ੍ਹਾਂ ਦੇ ਰਾਜ ਵਿਚ ਸੋਮਸੀ ਨਾਮੀ ਬ੍ਰਾਹਮਣ ਨੇ ੧੨ ਬਰਸ ਤਪ ਕਰਨ ਤੇ ਅਮਰ ਫਲ ਪ੍ਰਾਪਤ ਕੀਤਾ। ਇਸ ਫਲ ਦਾ ਗੁਣ ਇਹ ਸੀ ਕਿ ਜੋ ਇਸ ਨੂੰ ਖਾ ਲਵੇ, ਉਹ ਸਦਾ ਅਮਰ ਤੇ ਜਵਾਨ ਰਹੇਗਾ। ਇਸ ਤਪੱਸਵੀ ਬ੍ਰਾਹਮਣ ਨੇ ਇਹ ਵਿਚਾਰ ਕੇ ਕਿ ਰਾਜਾ ਬੜਾ ਧਰਮੀ ਹੈ, ਇਹ ਫਲ ਰਾਜਾ ਦੀ ਭੇਟਾ ਕਰ ਦਿਤਾ, ਤਾਕਿ ਧਰਮੀ ਰਾਜਾ ਦੀ ਆਯੂ ਵਧਣ ਨਾਲ ਪਰਜਾ ਸੁਖੀ ਵਸੇ।

ਭਰਥਰੀ ਜੀ ਦਾ ਆਪਣੀ ਰਾਣੀ ਪਿੰਗਲਾ ਨਾਲ ਬੜਾ ਪ੍ਰੇਮ ਸੀ। ਆਪ ਨੇ ਆਪਣਾ ਤੇ ਰਾਣੀ ਦਾ ਜੀਵਨ ਸੁਖੀ ਬਤੀਤ ਕਰਨ ਦੀ ਖ਼ਾਤਰ ਫਲ ਰਾਣੀ ਦੀ ਭੇਟਾ ਕਰ ਦਿਤਾ।

ਰਾਣੀ ਦਾ ਪਿਆਰ ਹਾਥੀਵਾਨ ਨਾਲ ਸੀ, ਇਸਨੇ ਇਹ ਫਲ ਆਪਣੇ ਇਸ ਯਾਰ ਦੀ ਭੇਟਾ ਕਰ ਦਿਤਾ। ਇਸ ਹਾਥੀਵਾਨ ਦਾ ਪਿਆਰ ਇਕ ਵੇਸਵਾ ਨਾਲ ਸੀ, ਉਸਨੇ ਵੇਸਵਾ ਨੂੰ ਇਹ ਫਲ ਜਾ ਦਿਤਾ।

ਵੇਸਵਾ ਨੇ ਖ਼ਿਆਲ ਕੀਤਾ ਕਿ ਮੇਰਾ ਜੀਵਨ ਅੱਗੇ ਹੀ ਗੰਦਾ ਹੈ ਤੇ ਜੇ ਮੈਂ ਇਹ ਫਲ ਖਾ ਲਿਆ ਤਾਂ ਉਮਰ ਪਾਪਾਂ ਵਿਚ ਹੀ ਬੀਤਣੀ ਹੈ, ਚੰਗਾ ਹੋਵੇ ਕਿ ਇਹ ਫਲ ਭਰਥਰੀ ਜੀ ਦੀ ਭੇਟਾ ਕਰਾਂ। ਉਨ੍ਹਾਂ ਦੀ ਆਯੂ ਵਡੀ ਹੋਣ ਨਾਲ ਦੇਸ ਤੇ ਪਰਜਾ ਨੂੰ ਬੜਾ ਲਾਭ ਹੋਵੇਗਾ, ਕਿਉਂਕਿ ਉਹ ਬੜੇ ਧਰਮੀ ਹਨ। ਬਸ, ਇਸ ਵਿਚਾਰ ਦੇ ਦ੍ਰਿੜ੍ਹ ਹੋਣ 'ਤੇ ਵੇਸਵਾ ਨੇ ਅਮਰ ਫਲ ਭਰਥਰੀ ਜੀ ਦੀ ਭੇਟਾ ਆ ਕੀਤਾ।

ਜਦ ਭਰਥਰੀ ਜੀ ਨੂੰ ਵੇਸਵਾ ਪਾਸੋਂ ਅਮਰ ਫਲ ਵਾਪਸ ਮਿਲਿਆ ਤਾਂ ਆਪ ਦੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ। ਜਦ ਇਨ੍ਹਾਂ ਨੂੰ ਅਸਲੀ ਭੇਦ ਦਾ ਪਤਾ ਲਗਾ, ਤਦ ਇਨ੍ਹਾਂ ਦੇ ਨੇਕ ਹਿਰਦੇ ਉਤੇ ਸੰਸਾਰੀ ਪਿਆਰ ਤੇ ਮੋਹ ਵਲੋਂ ਸਖ਼ਤ ਚੋਟ ਲੱਗੀ। ਭਰਥਰੀ ਜੀ ਰਾਜ ਤਿਆਗ ਕੇ ਜੋਗੀ ਹੋ ਗਏ। ਆਪ ਨੇ ਉਪਦੇਸ਼, ਜਲੰਧਰੀ ਨਾਥ ਜੋਗੀ ਪਾਸੋਂ ਲਿਆ, ਆਪ ਜੋਗੀਆਂ ਵਿਚ ਪ੍ਰਸਿੱਧ ਹਸਤੀ ਹੋਏ ਹਨ। ਇਨ੍ਹਾਂ ਦੇ ਰਚਿਤ ਗ੍ਰੰਥ ਵੈਰਾਗ ਸ਼ਤਕ, ਨੀਤੀ ਸ਼ਤਕ ਤੇ ਸ਼ਿੰਗਾਰ ਸ਼ਤਕ ਪ੍ਰਸਿੱਧ ਹਨ। ਜੋਗੀ ਉਮਰਾਂ ਵਧਾ ਲੈਂਦੇ ਸਨ, ਇਸ ਲਈ ਕਈਆਂ ਦਾ ਖ਼ਿਆਲ ਹੈ ਕਿ ਇਹੀ ਭਰਥਰੀ ਜੋਗੀ ਜੀ ਹਨ ਜਿਨ੍ਹਾਂ ਦਾ ਮੇਲ ਸਤਿਗੁਰੂ ਨਾਨਕ ਦੇਵ ਜੀ ਨਾਲ ਹੋਇਆ ਹੈ ਤੇ ਅੰਤ ਨੂੰ ਆਪ ਸਤਿਗੁਰੂ ਜੀ ਨਾਲ ਕਰਤਾਰਪੁਰ ਆ ਕੇ ਰਹੇ ਸਨ।

**ਬੋਲੈ ਭਰਥਰਿ ਸਤਿ ਸਰੂਪੁ ॥**

*(ਰਾਮਕਲੀ ਕੀ ਵਾਰ ਮ: ੩, ਸ: ਮ: ੧, ਪੰਨਾ ੯੫੩)*

**ਰੋਵਹਿ ਰਾਜੇ ਕੰਨ ਪੜਾਇ ॥**
**ਘਰਿ ਘਰਿ ਮਾਗਹਿ ਭੀਖਿਆ ਜਾਇ ॥**

*(ਰਾਮਕਲੀ ਕੀ ਵਾਰ ਮ: ੩, ਸ: ਮ: ੧, ਪੰਨਾ ੯੫੪)*

## ਗੋਪੀ ਚੰਦ

ਇਹ ਰਾਜਾ ਪਦਮਸੈਨ ਧਾਰਾ ਪੁਰੀ ਬੰਗਾਲ ਦੇ ਰਾਜੇ ਦਾ ਪੁੱਤਰ ਸੀ। ਇਨ੍ਹਾਂ ਦੀ ਮਾਤਾ ਮੈਨਾਵੰਤੀ ਭਰਥਰੀ ਜੀ ਦੀ ਭੈਣ ਸੀ। ਗੋਪੀ ਚੰਦ ਜਦ ੧੪ ਬਰਸ ਦਾ ਹੋਇਆ, ਤਦ ਇਸਦਾ ਪਿਤਾ ਗੁਜ਼ਰ ਗਿਆ ਤੇ ਇਹ ਰਾਜ ਦਾ ਮਾਲਕ ਬਣਿਆ। ਇਹ ਬੜਾ ਖ਼ੂਬਸੂਰਤ ਜਵਾਨ ਸੀ। ਇਸਦੀ ਪਟਰਾਣੀ ਦਾ ਨਾਮ ਪਾਟਮਦੇਵੀ ਸੀ। ਇਕ ਦਿਨ ਜਦ ਗੋਪੀ ਚੰਦ ਇਸ਼ਨਾਨ ਕਰ ਰਿਹਾ ਸੀ, ਤਦ ਇਸਦੀ ਮਾਤਾ ਦੀ ਨਜ਼ਰ ਇਸਦੀ ਸੁੰਦਰਤਾ ਤੇ ਪਈ। ਇਸ ਤੇ ਮੈਨਾਵੰਤੀ ਨੂੰ ਆਪਣੇ ਪਿਆਰੇ ਪਤੀ ਦੀ ਮ੍ਰਿਤੂ ਚੇਤੇ ਆ ਗਈ ਤੇ ਇਸ ਦੀਆਂ ਅੱਖਾਂ ਵਿਚ ਸੰਸਾਰ ਧੂੰਏਂ ਦਾ ਪਹਾੜ ਦਿਸਣ ਲਗ ਪਿਆ। ਇਸਦੇ ਜੀਅ ਵਿਚ ਖ਼ਿਆਲ ਆਇਆ ਕਿ ਜੇ ਪਤੀ ਨਹੀਂ ਰਿਹਾ ਤਾਂ ਕਾਲ ਨੇ ਇਸ ਇਕਲੌਤੇ ਲਾਲ ਨੂੰ ਭੀ ਅਚਾਨਕ ਹੀ ਖੋਹ ਲੈਣਾ ਹੈ, ਤੇ ਰਾਜ-ਭਾਗ ਨੇ ਕੋਈ ਸਹਾਇਤਾ ਨਹੀਂ ਕਰਨੀ—ਇਸ ਵਿਚਾਰ ਵਿਚ ਅਤਿ ਵੈਰਾਗ ਹੋਇਆ। ਇਸ ਰੁਦਨ ਸਮੇਂ ਇਸਦੀਆਂ ਅਥਰੂ ਗੋਪੀ ਚੰਦ ਦੇ ਸਰੀਰ 'ਤੇ ਡਿਗ ਪਈਆਂ।

ਗੋਪੀ ਚੰਦ ਜੀ ਜਦ ਮਾਤਾ ਪਾਸ ਪੁਜੇ ਤਦ ਬੜਾ ਧਰਵਾਸ ਦਿਤਾ, ਪਰ ਮਾਤਾ ਨੇ ਉਲਟਾ ਸੰਸਾਰ ਦੇ ਨਾਸਵੰਤ ਹੋਣ ਦਾ ਉਪਦੇਸ਼ ਦਿਤਾ ਤੇ ਬੇਟੇ ਨੂੰ ਪ੍ਰੇਰਿਆ ਕਿ ਟਾਜ-ਭਾਗ ਛੱਡ ਦਿਓ ਤੇ ਜੀਵਨ ਸਫਲਾ ਕਰਨ ਲਈ ਜੋਗੀ ਹੋ ਜਾਓ।

ਗੋਪੀ ਚੰਦ ਨਵਾਂ ਹੀ ਰਾਜ ਦਾ ਮਾਲਕ ਬਣਿਆ ਸੀ ਤੇ ਭਰੀ ਜਵਾਨੀ ਵਿਚ ਇਸ ਦਾ ਵਿਆਹ ਹੋਇਆ ਸੀ, ਸੋ ਰਾਜ ਛੱਡਣ ਤੋਂ ਜੀਅ ਚੁਰਾਣ ਲਗਾ। ਮਾਤਾ ਨੇ ਆਪਣੇ ਸਕੇ ਵੀਰ ਭਰਥਰੀ ਦਾ ਕਿੱਸਾ ਚੁਕ ਸੁਣਾਇਆ। ਬਸ ਫੇਰ ਕੀ ਸੀ, ਇਸ ਕਹਾਣੀ ਨੇ ਗੋਪੀ ਚੰਦ ਨੂੰ ਭੀ ਕਰੜੀ ਸੱਟ ਮਾਰੀ ਤੇ ਰਾਜ ਛੱਡ ਜਲੰਧਰੀ ਨਾਥ ਜੋਗੀ ਦੀ ਚਰਨੀਂ ਜਾ ਲਗਾ। ਇਹ ਵੀ ਪ੍ਰਸਿੱਧ ਜੋਗੀ ਹੋਇਆ ਹੈ।

**ਬੋਲੈ ਗੋਪੀ ਚੰਦੁ ਸਤਿ ਸਰੂਪੁ ॥**

*(ਰਾਮਕਲੀ ਕੀ ਵਾਰ ਮ: ੩, ਸ: ਮ: ੧, ਪੰਨਾ ੯੫੨)*

## ਸਉਣ ਰਿਸ਼ੀ

ਇਨ੍ਹਾਂ ਦਾ ਅਸਲ ਹਿੰਦੀ ਨਾਮ ਸਾਇਣਾਚਾਰਯ ਹੈ। ਜਿਵੇਂ ਹਸਤੀ ਨੂੰ ਹਾਥੀ ਜਾਂ ਪੂਰਨਮਾਸ਼ੀ ਨੂੰ ਪੁੰਨਿਆ ਬੋਲ-ਚਾਲ ਵਿਚ ਵਰਤਿਆ ਜਾਂਦਾ ਹੈ, ਤਿਵੇਂ ਹੀ ਸਾਇਣਾਚਾਰਯ ਜੀ ਦਾ ਨਾਂ ਸਉਣ ਰਿਸ਼ੀ ਜੀ ਪੈ ਗਿਆ।

ਇਨ੍ਹਾਂ ਦਾ ਜਨਮ ਚੌਧਵੀਂ ਸਦੀ ਵਿਚ ਕੁਰਗ ਦੇਸ਼ ਦੇ ਪੱਛਮੀ ਭਾਗ ਵਿਚ ਉੜਪੀਪੁਰ ਨਾਮੇ ਪਿੰਡ ਵਿਚ ਮਾਇਣ ਜੀ ਦੂਬੇ ਦੇ ਘਰ ਹੋਇਆ। ਇਹ ਭਾਰਦਵਾਜ ਗੋਤ੍ਰੀ ਸਨ। ਇਨ੍ਹਾਂ ਦੇ ਰਚੇ ੨੯ ਸੰਸਕ੍ਰਿਤ ਗ੍ਰੰਥ ਹਨ। ਇਹਨਾਂ ਨੇ ਆਪਣੇ ਭਰਾਤਾ ਮਾਧਵਾਚਾਰਯ ਨਾਲ ਮਿਲ ਕੇ ਰਿਗਵੇਦ ਦਾ ਭਾਸ਼ ਭੀ ਕੀਤਾ। ਇਨ੍ਹਾਂ ਦੇ ਰਚਿਤ ਗ੍ਰੰਥਾਂ ਦੇ ਹਰ ਇਕ ਅਧਿਆਇ ਦੇ ਅੰਤ ਵਿਚ 'ਇਤੀ ਸਾਇਣਾਚਾਰਯ ਰਚਿਤ ਆਦਿਕ' ਲਿਖਿਆ ਹੈ।

ਡਾਕਟਰ ਮੁਲਰ (Dr. Muller) ਸਾਹਿਬ ਦੇ ਖ਼ਿਆਲ ਅਨੁਸਾਰ ਇਹ ੧੩੩੧ ਤੋਂ ੧੩੮੩ ਈਸਵੀ ਤਕ ਸੰਨਿਆਸੀ ਹੋ ਕੇ ਵਿਚਿਆਰਨ ਸੁਆਮੀ ਦੇ ਨਾਮ ਤੋਂ ਭੀ ਪ੍ਰਸਿੱਧ ਰਹੇ ਹਨ। ਬਾਗ ਤਨੰਤਰ ਸੁਧਾ ਨਿਧੀ ਆਦਿਕ ਸ਼ਾਸਤਰ ਭੀ ਇਨ੍ਹਾਂ ਦੇ ਹੀ ਰਚਿਤ ਹਨ।

**ਛਨਿਛਰਵਾਰਿ ਸਉਣ ਸਾਸਤ ਬੀਚਾਰੁ ॥**

*(ਬਿਲਾਵਲੁ ਮ: ੩, ਵਾਰ-ਸਤ, ਪੰਨਾ ੮੪੧)*

## ਬਾਬਾ ਆਦਮ

ਈਸਾਈ ਮਤ ਦੀ ਧਰਮ ਪੁਸਤਕ ਅੰਜੀਲ (Old Testament) ਦੇ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਤੇ ਬਾਬਾ ਆਦਮ ਸੰਬੰਧੀ ਇਉਂ ਦਸਿਆ ਗਿਆ ਹੈ (ਦੇਖੋ : ਪੁਰਾਣੀ ਅੰਜੀਲ ਪੰਨਾ ੫ ਤੋਂ ੧੦ ਤਕ):

ਰੱਬ ਨੇ ਅੰਧਕਾਰ ਤੋਂ ਪਹਿਲਾਂ ਧਰਤੀ ਤੇ ਆਸਮਾਨ ਬਣਾਇਆ, ਫਿਰ ਰੌਸ਼ਨੀ ਪ੍ਰਗਟ ਕੀਤੀ, ਇਸ ਦੇ ਮਗਰੋਂ ਧਰਤੀ ਤੇ ਸਮੁੰਦਰ ਨੂੰ ਅੱਡ ਕੀਤਾ। ਇਨ੍ਹਾਂ ਵਿਚ ਰੰਗਾ-ਰੰਗ ਦੇ ਜੀਵ ਸਾਜੇ, ਧਰਤੀ ਤੇ ਪਹਾੜਾਂ ਉਤੇ ਤਰ੍ਹਾਂ ਤਰ੍ਹਾਂ ਦੇ ਦਰਖ਼ਤ ਤੇ ਸਬਜ਼ੀਆਂ ਪੈਦਾ ਕੀਤੀਆਂ

ਤੇ ਵਾਯੂ ਮੰਡਲ ਵਿਚ ਉੱਡਣ ਲਈ ਪੰਛੀ ਸਾਜੇ। ਰੱਬ ਜਦ ਆਪਣੀ ਇੱਛਾ ਅਨੁਸਾਰ ਇਹ ਰਚਨਾ ਰਚ ਚੁਕਾ, ਤਦ ਉਸਨੂੰ ਖ਼ਿਆਲ ਆਇਆ ਕਿ ਮੈਂ ਇਕ ਅਜਿਹਾ ਜੀਵ ਪੈਦਾ ਕਰਾਂ, ਜੋ ਮੇਰਾ ਆਪਣਾ ਸਰੂਪ ਹੋਵੇ ਤੇ ਉਹ ਇਸ ਸਾਰੀ ਰਚਨਾ ਤੇ ਸਿਕਦਾਰੀ ਕਰੇ। ਇਹ ਵਿਚਾਰ, ਰੱਬ ਨੇ ਆਪਣੇ ਸਰੂਪ ਦਾ ਇਕ ਮਿੱਟੀ ਦਾ ਬੁੱਤ ਬਣਾਇਆ ਤੇ ਇਸ ਬੁੱਤ ਦੇ ਅੰਦਰ ਉਸ ਦੀਆਂ ਨਾਸਾਂ ਦੀ ਰਾਹੀਂ ਫੂਕ ਪੁਚਾ ਕੇ ਉਸ ਨੂੰ ਸੁਰਜੀਤ ਕੀਤਾ। ਇਸ ਹਸਤੀ ਨੂੰ ਸਾਜ ਕੇ ਰੱਬ ਨੇ ਬੜੀ ਹੀ ਪ੍ਰਸੰਨਤਾ ਪ੍ਰਗਟ ਕੀਤੀ ਤੇ ਇਸਦਾ ਨਾਮ ਬਾਬਾ ਆਦਮ ਰਖਿਆ।

ਫਿਰ ਦਸਿਆ ਜਾਂਦਾ ਹੈ ਕਿ ਰੱਬ ਨੇ ਆਪਣੀ ਸਾਰੀ ਰਚਨਾ ਨੂੰ ਇਸ ਬਾਬਾ ਆਦਮ ਦੇ ਪੇਸ਼ ਕੀਤਾ। ਜਿਨਸਾਂ ਜਾਂ ਜੀਵਾਂ ਦੇ ਜੋ ਜੋ ਨਾਮ ਉਸ ਵੇਲੇ ਬਾਬਾ ਆਦਮ ਨੇ ਰੱਖੇ, ਉਹ ਹੀ ਸੰਸਾਰ ਵਿਚ ਉਨ੍ਹਾਂ ਦੇ ਨਾਮ ਪ੍ਰਚਲਤ ਹੋਏ। ਇਸ ਸਾਰੀ ਰਚਨਾ ਨੂੰ ਵੇਖ, ਬਾਬਾ ਆਦਮ ਭੀ ਬੜਾ ਪ੍ਰਸੰਨ ਹੋਇਆ, ਪਰ ਆਪਣਾ ਹੋਰ ਸਾਥੀ ਨਾ ਵੇਖ, ਉਸ ਦੇ ਅੰਦਰ ਉਦਾਸੀਨਤਾ ਨੇ ਗੇੜਾ ਲਾਇਆ।

ਰੱਬ ਨੂੰ ਇਸ ਦੀ ਇਹ ਦਸ਼ਾ ਵੇਖ ਤਰਸ ਆਇਆ। ਇਸ ਤੇ ਰੱਬ ਨੇ ਇਸ ਦੀ ਸਾਥਣ ਬਣਾਉਣ ਦਾ ਖ਼ਿਆਲ ਕੀਤਾ। ਬਸ ਫਿਰ ਕੀ ਸੀ, ਬਾਬਾ ਆਦਮ ਨੂੰ ਰੱਬ ਨੇ ਡੂੰਘੀ ਨੀਂਦਰ ਵਿਚ ਸੁਵਾ ਦਿਤਾ ਤੇ ਸੁਤੇ ਪਏ ਦੀ ਇਕ ਪਸਲੀ ਕੱਢ ਉਸ ਦੀ ਥਾਂ ਮਾਸ ਦੇ ਟੁਕੜੇ ਨਾਲ ਪੁਰ ਕਰ ਦਿਤੀ। ਮਿੱਟੀ ਦੇ ਦੂਜੇ ਬੁੱਤ ਵਿਚ ਇਹ ਪਸਲੀ ਪਾ ਦਿਤੀ ਤੇ ਇਸ ਬੁੱਤ ਤੋਂ ਆਦਮੀ ਦੀ ਸਾਥਣ ਪੈਦਾ ਕੀਤੀ ਤੇ ਇਸ ਦਾ ਨਾਮ 'ਹੱਵਾ' ਰਖਿਆ।

ਜਦ ਬਾਬਾ ਆਦਮ ਦੀ ਜਾਗ ਖੁਲ੍ਹੀ, ਤਦ ਆਪਣੀ ਸਾਥਣ ਨੂੰ ਪਾਸ ਵੇਖ ਅਤਿ ਪ੍ਰਸੰਨ ਹੋਇਆ ਤੇ ਆਖਿਆ ਕਿ ਇਹ ਤੀਮੀਂ ਮੇਰੀਆਂ ਹੱਡੀਆਂ ਤੇ ਮਾਸ ਤੋਂ ਬਣੀ ਹੈ, ਇਸ ਲਈ ਇਹ ਮੇਰੀ ਸਾਥਣ ਰਵ੍ਹੇਗੀ। ਮਰਦ, ਮਾਤਾ ਪਿਤਾ ਨੂੰ ਛਡ ਕੇ ਭੀ ਇਸ ਨੂੰ ਆਪਣੀ ਸਾਥਣ ਬਣਾਈ ਰਖੇਗਾ।

ਫਿਰ ਰੱਬ ਨੇ ਇਸ ਜੋੜੀ ਨੂੰ ਅਦਨ[1] ਦੇ ਬੜੇ ਹੀ ਸੁੰਦਰ ਬਾਗ ਵਿੱਚ ਰਖਿਆ। ਇਸ ਬਾਗ ਵਿਚ ਬੜੇ ਹੀ ਸੁੰਦਰ ਫਲਦਾਰ ਦਰਖ਼ਤ ਸਨ। ਇਨ੍ਹਾਂ ਵਿੱਚ ਇਕ ਨੇਕੀ ਤੇ ਬਦੀ ਦੀ ਸੂਝ 'ਗਿਆਨ' ਦਾ ਦਰਖ਼ਤ ਸੀ ਤੇ ਇਕ ਜੀਵਨ ਦੇਣ ਵਾਲਾ।

ਰੱਬ ਨੇ ਇਸ ਜੋੜੀ ਨੂੰ ਹੁਕਮ ਦਿਤਾ ਸੀ ਕਿ ਬਾਗ ਦੇ ਬਾਕੀ ਸਾਰੇ ਦਰਖ਼ਤਾਂ ਦਾ ਫਲ ਖਾਣਾ, ਪਰ ਇਨ੍ਹਾਂ ਦੋਹਾਂ ਦਰਖ਼ਤਾਂ ਦੇ ਫਲ ਨਾ ਖਾਣੇ। ਕੁਝ ਚਿਰ ਇਹ ਜੋੜੀ ਇਵੇਂ ਹੀ ਆਪਣਾ ਸਮਾਂ ਬੜੀ ਖ਼ੁਸ਼ੀ ਨਾਲ ਬਤੀਤ ਕਰਦੀ ਰਹੀ। ਇਸ ਅਵਸਥਾ ਵਿਚ ਇਹ ਦੋਵੇਂ ਨੰਗੇ ਰਹਿੰਦੇ ਸਨ ਤੇ ਇਕ ਦੂਜੇ ਪਾਸੋਂ ਨੰਗੇਜ ਦੀ ਕੋਈ ਸ਼ਰਮ ਮਹਿਸੂਸ ਨਹੀਂ ਕਰਦੇ ਸਨ।

ਫਿਰ ਦਸਿਆ ਜਾਂਦਾ ਹੈ ਕਿ ਸ਼ੈਤਾਨ (ਸੱਪ) ਨੇ ਹੱਵਾ ਨੂੰ ਪ੍ਰੇਰ ਕੇ ਗਿਆਨ ਦੇ ਦਰਖ਼ਤ ਦਾ ਫਲ ਖੁਵਾ ਦਿਤਾ ਤੇ ਹੱਵਾ ਨੇ ਉਹ ਫਲ ਬਾਬਾ ਆਦਮ ਨੂੰ ਭੀ ਖੁਵਾ ਦਿਤਾ। ਬਸ ਫਿਰ ਕੀ ਸੀ, ਦੋਹਾਂ ਨੇ ਪਹਿਲੀ ਵਾਰ ਆਪਣੇ ਨੰਗੇਜ ਨੂੰ ਮਹਿਸੂਸ ਕੀਤਾ ਤੇ ਇਕ ਦੂਜੇ ਤੋਂ ਸ਼ਰਮ ਕਰਨ ਲਗ ਪਏ। ਇਹ ਦਸਿਆ ਜਾਂਦਾ ਹੈ ਕਿ ਰੱਬ ਹਰ ਰੋਜ਼ ਇਸ ਬਾਗ ਵਿਚ

---

੧. ਇਹ ਅਰਬ ਦੇਸ ਦੇ ਦੱਖਣ ਵਿਚ ਬੜੀ ਸੁੰਦਰ ਬੰਦਰਗਾਹ ਹੈ। ਯੂਰਪ ਵਲੋਂ ਹਿੰਦ ਵਲ ਆਉਂਦੇ ਜਾਂਦੇ ਸਾਰੇ ਜਹਾਜ਼ ਏਥੇ ਠਹਿਰਦੇ ਹਨ।

ਇਸ ਜੋੜੀ ਨੂੰ ਮਿਲਣ ਆਉਂਦਾ ਸੀ, ਜਦ ਹੁਣ ਆਇਆ ਤਦ ਇਸ ਜੋੜੀ ਨੇ ਰੱਬ ਦੇ ਪੈਰਾਂ ਦੀ ਅਵਾਜ਼ ਸੁਣ ਕੇ ਆਪਣੇ ਆਪ ਨੂੰ ਦਰਖ਼ਤਾਂ ਵਿਚ ਛੁਪਾ ਲਿਆ। ਰੱਬ ਨੇ ਜਦ ਅਵਾਜ਼ ਮਾਰੀ ਤਦ ਇਨ੍ਹਾਂ ਨੇ ਉੱਤਰ ਦਿਤਾ ਕਿ ਅਸੀਂ ਨੰਗੇ ਹਾਂ। ਰੱਬ ਸਾਰੀ ਖੇਡ ਨੂੰ ਸਮਝ ਗਿਆ, ਪਰ ਇਨ੍ਹਾਂ ਪਾਸੋਂ ਇਕਬਾਲ ਲੈਣ ਲਈ ਪ੍ਰਸ਼ਨ ਕੀਤਾ, "ਕੀ ਤੁਸੀਂ ਗਿਆਨ ਦੇ ਦਰਖ਼ਤ ਦਾ ਫਲ ਖਾਧਾ ਹੈ ?" ਇਸ ਤੇ ਬਾਬਾ ਆਦਮ ਨੇ ਉੱਤਰ ਦਿਤਾ, "ਮੈਨੂੰ ਇਸ ਇਸਤ੍ਰੀ ਨੇ ਖੁਵਾਇਆ ਹੈ, ਜੋ ਤੂੰ ਮੇਰੀ ਸਾਥਣ ਬਣਾਈ ਹੈ।" ਇਸਤ੍ਰੀ ਪਾਸੋਂ ਜਦ ਪੁਛ ਹੋਈ ਤਦ ਉਸਨੇ ਸ਼ੈਤਾਨ ਦੇ ਜ਼ਿੰਮੇ ਗੱਲ ਸੁਟ ਦਿਤੀ।

ਕਿਹਾ ਜਾਂਦਾ ਹੈ ਕਿ ਰੱਬ ਇਨ੍ਹਾਂ ਦੀ ਇਸ ਕਾਰਵਾਈ 'ਤੇ ਗੁੱਸੇ ਹੋ ਗਿਆ ਤੇ ਆਖਿਆ ਕਿ ਤੁਸਾਂ ਮੇਰਾ ਹੁਕਮ ਨਾ ਮੰਨਣ ਦਾ ਪਾਪ ਕੀਤਾ ਹੈ। ਇਹ ਪਾਪ ਸਾਰੀ ਇਨਸਾਨੀ ਨਸਲ ਵਿਚ ਤੁਹਾਡੇ ਵਿਚੋਂ ਪੈਦਾ ਹੋਣ ਕਰਕੇ ਵਿਰਾਸਤ ਵਿਚ ਜਾਵੇਗਾ। ਬਾਬਾ ਆਦਮ ਨੂੰ ਰੱਬ ਨੇ ਸਰਾਪ ਦਿਤਾ ਕਿ ਤੂੰ ਅੱਜ ਤੋਂ ਕਰੜੀ ਮਿਹਨਤ ਮੁਸ਼ੱਕਤ ਕਰ ਕੇ ਪੇਟ-ਪਾਲਣਾ ਕਰੇਂਗਾ। ਹੱਵਾ ਨੂੰ ਸਰਾਪ ਦਿਤਾ ਕਿ ਤੂੰ ਤੇ ਤੇਰੀ ਜ਼ਾਤ ਮਰਦ ਦੀ ਦਾਸੀ ਹੋ ਕੇ ਰਵ੍ਹੇਗੀ ਤੇ ਤੁਸਾਂ ਦੋਹਾਂ ਦੀ ਔਲਾਦ ਆਪਸ ਵਿਚ ਲੜਾਈ ਭਿੜਾਈ ਕਰਦੀ ਰਹੇਗੀ।

ਸ਼ੈਤਾਨ ਸੱਪ ਨੂੰ ਸਰਾਪ ਦਿਤਾ ਕਿ ਤੂੰ ਪੇਟ ਦੇ ਬਲ ਚਲਿਆ ਕਰੇਂਗਾ ਤੇ ਸਾਰੇ ਜੀਵ ਤੇਰੇ ਨਾਲ ਵੈਰ ਕਰਨਗੇ।

ਇਸ ਕੌਤਕ ਦੇ ਮਗਰੋਂ ਰੱਬ ਨੇ ਇਸ ਜੋੜੀ ਨੂੰ ਅਦਨ ਦੇ ਬਾਗ਼ (ਬਹਿਸ਼ਤ) ਵਿਚੋਂ ਬਾਹਰ ਕਢ ਦਿਤਾ। ਦੱਸਿਆ ਜਾਂਦਾ ਹੈ ਕਿ ਬਾਬਾ ਆਦਮ ਦੀ ਉਮਰ ੯੩੦ ਸਾਲ ਦੀ ਹੋਈ ਤੇ ਇਨ੍ਹਾਂ ਦੋਹਾਂ ਦੇ ਘਰ ਬਹੁਤ ਹੀ ਜ਼ਿਆਦਾ ਔਲਾਦ ਹੋਈ ਤੇ ਇਨ੍ਹਾਂ ਦੇ ਮਰਨ ਸਮੇਂ ਇਹਨਾਂ ਦੀ ਕਾਫ਼ੀ ਨਸਲ ਵਧ ਚੁਕੀ ਸੀ। ਇਨ੍ਹਾਂ ਦੇ ਪੁੱਤਰ ਪੋਤਰਿਆਂ ਦੀਆਂ ਆਪਸ ਵਿਚ ਕਾਫ਼ੀ ਲੜਾਈਆਂ ਭਿੜਾਈਆਂ ਹੁੰਦੀਆਂ ਰਹੀਆਂ। ਬਾਬਾ ਆਦਮ ਦੇ ਉੱਘੇ ਪੁੱਤਰਾਂ ਦੇ ਨਾਮ ਕੇਨ, ਅਬਲ, ਸੇਠ ਆਦਿਕ ਹਨ।

**ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥**
**ਉਨਿ ਭੀ ਭਿਸਤਿ ਘਨੇਰੀ ਪਾਈ ॥** *(ਭੈਰਉ ਕਬੀਰ ਜੀ, ਪੰਨਾ ੧੧੬੧)*

## ਅਜਰਾਈਲ ਜਾਂ ਮਲਕਲ ਮਉਤ

ਇਹ ਮੁਸਲਮਾਨੀ ਮਤ ਅਨੁਸਾਰ ਮੌਤ ਦਾ ਦੇਵਤਾ ਮੰਨਿਆ ਜਾਂਦਾ ਹੈ। ਇਹ ਭੀ ਆਖਿਆ ਜਾਂਦਾ ਹੈ ਕਿ ਇਨਸਾਨੀ ਜਿਸਮ ਵਿਚੋਂ ਰੂਹਾਂ ਨੂੰ ਅੱਡ ਕਰਨ ਦਾ ਕੰਮ ਭੀ ਇਸ ਦੇ ਸਪੁਰਦ ਹੀ ਹੈ। ਮੁਸਲਮਾਨੀ ਮਤ ਅਨੁਸਾਰ ਇਹ ਉਹ ਸਾਰੇ ਕੰਮ ਕਰਦਾ ਹੈ, ਜੋ ਧਰਮਰਾਜ ਹਿੰਦੂ ਮਤ ਅਨੁਸਾਰ ਕਰਦਾ ਹੈ (ਦੇਖੋ : ਧਰਮਰਾਜ)।

**ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥**
*(ਗਉੜੀ ਵਾਰ ਮ: ੪, ਸ: ਮ: ੫, ਪੰਨਾ ੩੧੫)*

**ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥**
*(ਸਲੋਕ ਸੇਖ ਫਰੀਦ, ਪੰਨਾ ੧੩੮੩)*

# ਭਾਗ ਤੀਜਾ

## ਉਡੀਸਾ—ਉੜੀਸਾ—ਜਗਨ ਨਾਥ

ਉਡੀਸਾ (ਉੜੀਸਾ) ਦੇਸ ਸਮੁੰਦਰ ਦੇ ਕਿਨਾਰੇ ਹਿੰਦੁਸਤਾਨ ਦੇ ਪੂਰਬ ਵਲ ਬੰਗਾਲ ਸੂਬੇ ਦੇ ਹੇਠਾਂ ਤੇ ਮਦਰਾਸ ਸੂਬੇ ਦੇ ਉੱਤੇ ਹੈ। ਉਡੀਸੇ ਤੋਂ ਭਾਵ ਭੀ ਜਗਨ ਨਾਥ ਜਾਂ ਪੁਰੀ ਤੋਂ ਹੀ ਹੈ। ਜਗਨ ਨਾਥ ਇਸੇ ਇਲਾਕੇ ਵਿਚ ਸਮੁੰਦਰ ਦੇ ਕੰਢੇ ਹਿੰਦੂਆਂ ਦਾ ਬੜਾ ਭਾਰੀ ਤੀਰਥ ਹੈ। ਇਥੇ ਦੇ ਮੰਦਰ ਵਿਚ ਕ੍ਰਿਸ਼ਨ, ਬਲਭੱਦਰ ਤੇ ਸੁਭੱਦਰਾਂ ਦੀਆਂ ਮੂਰਤੀਆਂ ਹਨ। ਹਾੜ ਸੁਦੀ ਪੰਚਮੀ ਨੂੰ ਤਿੰਨ ਰਥ ਤਿਆਰ ਹੁੰਦੇ ਹਨ। ਕ੍ਰਿਸ਼ਨ ਦੇ ਰਥ ਨੂੰ ੧੬, ਬਲਭੱਦਰ ਦੇ ਰਥ ਨੂੰ ੧੨ ਤੇ ਸੁਭੱਦਰਾਂ ਦੇ ਰਥ ਨੂੰ ੮ ਪਹੀਏ ਹੁੰਦੇ ਹਨ। ਇਨ੍ਹਾਂ ਰਥਾਂ ’ਤੇ ੨੫ ਤੋਂ ਲੈ ਕੇ ੧੦੦ ਤਕ ਪੁਰਸ਼ ਸਵਾਰ ਹੁੰਦੇ ਹਨ। ਰਥਾਂ ਨਾਲ ਅੱਧ ਅੱਧ ਮੀਲ ਤਾਈਂ ਨਾਰੀਅਲ ਦੇ ਰੱਸੇ ਬੰਨ੍ਹ ਲੈਂਦੇ ਹਨ। ਇਕਾਦਸ਼ੀ ਨੂੰ ਤਿੰਨਾਂ ਰਥਾਂ ’ਤੇ ਉਪਰੋਕਤ ਤਿੰਨੇ ਮੂਰਤੀਆਂ ਬਿਠਾ ਲਈਆਂ ਜਾਂਦੀਆਂ ਹਨ। ਇਸ ਸਮੇਂ ਦੋ ਤਿੰਨ ਲੱਖ ਯਾਤਰੂ ਜਮ੍ਹਾ ਹੋ ਜਾਂਦੇ ਹਨ। ਇਹ ਯਾਤਰੂ ਰਥਾਂ ਨੂੰ ਚਲਾਣ ਲਈ ਜਤਨ ਕਰਦੇ ਹਨ, ਪਰ ਬੇਸ਼ਕ ਜ਼ੋਰ ਲਾਣ ਕਰਕੇ ਰਥ ਨਹੀਂ ਚਲਾ ਸਕਦੇ।

ਤ੍ਰੋਦਸੀ ਤੇ ਚੌਦਸ ਨੂੰ ਪਾਂਡੇ ਆਪ ਇਨ੍ਹਾਂ ਰਥਾਂ ਉਤੇ ਸਵਾਰ ਹੋ ਜਾਂਦੇ ਹਨ ਤੇ ਤਰੀਕੇ ਨਾਲ ਜ਼ੋਰ ਲਾਂਵਦੇ ਹਨ, ਤਦ ਛੇਤੀ ਹੀ ਰਥ ਉਸ ਟਿਕਾਣੇ ਪੁਜ ਜਾਂਦੇ ਹਨ, ਜਿਸ ਨੂੰ ਜਨਕਪੁਰੀ ਕਰਕੇ ਸੱਦਦੇ ਹਨ। ਉਥੇ ਵਿਆਹ ਆਦਿ ਦੀ ਰਸਮ ਅਦਾ ਕਰ ਮੁੜ ਜਗਨ ਨਾਥ ਆ ਜਾਂਦੇ ਹਨ। ਹਾਂਡੀ ਦਾ ਰਿੱਝਣਾ ਭੀ ਪ੍ਰਸਿੱਧ ਹੈ ਜੋ ਖ਼ਾਸ ਤਰੀਕੇ ਦੇ ਬਣਾਏ ਚੁਲ੍ਹਿਆਂ ’ਤੇ ਤਿਆਰ ਕੀਤੀ ਜਾਂਦੀ ਹੈ।

ਕਲੇਵਰ ਚੜ੍ਹਨ ਸਮੇਂ ਪਾਂਡੇ ਅੱਗੇ ਕਈਆਂ ਦੀਆਂ ਜਾਨਾਂ ਲੈਂਦੇ ਸਨ। ਇਸੇ ਸਿਲਸਿਲੇ ਵਿਚ ਪਾਂਡਿਆਂ ਨੂੰ ਸਜ਼ਾਵਾਂ ਭੀ ਹੋਈਆਂ। ਇਥੇ ਦੇ ਸਾਰੇ ਖੂਹਾਂ ਦਾ ਜਲ ਖਾਰਾ ਤੇ ਤੱਤਾ ਹੈ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਉਲੀ ਦਾ ਜਲ ਠੰਢਾ ਤੇ ਮਿੱਠਾ ਹੈ। ਗੁਰੂ ਸਾਹਿਬ ਜਿੱਥੇ ਟਿਕੇ ਸਨ ਉਸ ਜਗ੍ਹਾ ਦਾ ਨਾਮ ‘ਮੰਗਮੁਟ’ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਅਸਥਾਨ ਵੱਲ ਖ਼ਾਸ ਧਿਆਨ ਦੇਣਾ ਚਾਹੀਦਾ ਹੈ, ਤਾਕਿ ਇਸ ਇਲਾਕੇ ਵਿਚ ਇਹ ਟਿਕਾਣਾ ਸਿਖ ਧਰਮ ਦੇ ਪ੍ਰਚਾਰ ਦਾ ਕੇਂਦਰ ਬਣਾਇਆ ਜਾਵੇ।

**ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ॥**

*(ਬਿਭਾਸ ਪ੍ਰਭਾਤੀ ਕਬੀਰ ਜੀ, ਪੰਨਾ ੧੩੪੯)*

# ਅੰਮ੍ਰਿਤਸਰ (ਰਾਮਦਾਸਪੁਰ)

ਪੰਜਾਬ ਵਿਚ ਅੰਮ੍ਰਿਤਸਰ ਅਬਾਦੀ ਦੇ ਲਿਹਾਜ਼ ਨਾਲ ਤਾਂ ਦੂਜੇ ਦਰਜੇ ਦਾ ਸ਼ਹਿਰ ਹੈ, ਪਰ ਵਪਾਰ ਦੇ ਲਿਹਾਜ਼ ਨਾਲ ਸਭ ਤੋਂ ਵੱਡਾ ਸ਼ਹਿਰ ਹੈ। ਇਹ ਸਿੱਖਾਂ ਦੀ ਸਭ ਤੋਂ ਵੱਡੀ ਇਤਿਹਾਸਕ ਥਾਂ ਹੈ ਤੇ ਸਿਖ ਸੁਧਾਰਕ ਲਹਿਰ ਦਾ ਕੇਂਦਰ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ, ਸਿਖ ਲੀਗ, ਚੀਫ਼ ਖ਼ਾਲਸਾ ਦੀਵਾਨ ਆਦਿਕ ਸਿਖ ਜਮਾਤਾਂ ਦੇ ਮੁੱਖ-ਦਫ਼ਤਰ ਭੀ ਇਥੇ ਹੀ ਹਨ। ਸਿਖ ਅਖ਼ਬਾਰ—ਗੁਰਮੁਖੀ ਤੇ ਉਰਦੂ (ਰੋਜ਼ਾਨਾ) ਭੀ ਇਥੋਂ ਹੀ ਪ੍ਰਕਾਸ਼ਤ ਹੁੰਦੇ ਸਨ। ਵਿੱਦਿਅਕ ਪਹਿਲੂ ਤੋਂ ਭੀ ਇਹ ਸਿੱਖਾਂ ਦਾ ਕੇਂਦਰ ਹੈ ਤੇ ਖ਼ਾਲਸਾ ਕਾਲਜ ਸਿੱਖਾਂ ਦਾ ਸ਼ਾਨਦਾਰ ਵਿੱਦਿਅਕ ਆਸ਼ਰਮ ਭੀ ਇਥੇ ਹੀ ਹੈ।

ਸ੍ਰੀ ਦਰਬਾਰ ਸਾਹਿਬ (ਹਰਿਮੰਦਰ ਸਾਹਿਬ) ਸਿੱਖਾਂ ਦਾ ਬੜਾ ਹੀ ਪੂਜਨੀਕ ਅਸਥਾਨ ਭੀ ਇੱਥੇ ਹੀ ਹੈ। ਇਸ ਸ਼ਹਿਰ ਦਾ ਨਾਮ ਇਸ ਹਰਿਮੰਦਰ ਸਾਹਿਬ ਦੇ ਅੰਮ੍ਰਿਤਸਰ ਸਰੋਵਰ ਤੋਂ ਹੀ ਅੰਮ੍ਰਿਤਸਰ ਪ੍ਰਸਿੱਧ ਹੋਇਆ ਹੈ।

ਇਸ ਸ਼ਹਿਰ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਨਾਲ ਸ੍ਰੀ ਗੁਰੂ ਰਾਮਦਾਸ ਜੀ ਨੇ ਵਸਾਇਆ। ੧੬੩੧ ਬਿਕ੍ਰਮੀ ਵਿਚ ਸਤਿਗੁਰੂ ਜੀ ਨੇ ਇਕ ਪਿੰਡ ਬੰਨ੍ਹਿਆ। ਇਸਦਾ ਪਹਿਲਾ ਨਾਮ ਗੁਰੂ ਕਾ ਚੱਕ ਤੇ ਰਾਮਦਾਸ ਪੁਰਾ ਸੀ। ਇਸ ਸ਼ਹਿਰ ਵਿਚ ਗੁਰੂ ਜੀ ਨੇ ਹਰ ਪ੍ਰਕਾਰ ਦੇ ਕਾਰੀਗਰ ਤੇ ਵਪਾਰੀ ਵਸਾਏ।

੫ ਹਾੜ ਸੰਮਤ ੧੬੪੫ ਬਿਕ੍ਰਮੀ ਨੂੰ ਸਰੋਵਰ ਨੂੰ ਪੱਕਾ ਕਰਨ ਦੀ ਨੀਂਹ ਰੱਖੀ ਗਈ। ਇਸ ਸਰੋਵਰ ਦੇ ਸੰਬੰਧ ਵਿਚ ਪੱਟੀ ਦੇ ਰਈਸ ਦੀ ਸਤਵੰਤੀ ਲੜਕੀ ਦੇ ਕੋਹੜੇ ਪਤੀ ਦੇ ਇਥੇ ਇਸ਼ਨਾਨ ਕਰ, ਰਾਜ਼ੀ ਹੋ ਜਾਣ ਦੀ ਸਾਖੀ ਪ੍ਰਸਿੱਧ ਹੈ।

ਸ੍ਰੀ ਹਰਿਮੰਦਰ ਸਾਹਿਬ ਜੀ ਦੀ ਨੀਂਹ ਕੱਤਕ ਸੁਦੀ ੫, ਸੰਮਤ ੧੬੪੫ ਨੂੰ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰੱਖੀ। ਇਹ ਅਸਥਾਨ ਸਰੋਵਰ ਦੇ ਵਿਚਕਾਰ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਤੋਂ ਬੜੇ ਹੀ ਸੁੰਦਰ ਸੰਗਮਰਮਰ ਦੇ ਪੁਲ ਤੋਂ ਸਰੋਵਰ ਉਪਰੋਂ ਹਰਿਮੰਦਰ ਤਕ ਜਾਣ ਲਈ ਰਸਤਾ ਹੈ। ਸ੍ਰੀ ਹਰਿਮੰਦਰ ਸਾਹਿਬ ਇਕ ਅਤਿਅੰਤ ਖ਼ੂਬਸੂਰਤ ਇਮਾਰਤ ਹੈ ਤੇ ਹਿੰਦੁਸਤਾਨ ਦੇ ਅਜੂਬਿਆਂ ਵਿਚੋਂ ਮੰਨਿਆ ਜਾਂਦਾ ਹੈ। ਇਸ ਅਸਥਾਨ ਤੇ ਬਾਹਰ ਅਤੇ ਅੰਦਰ ਸੰਗਮਰਮਰ ਹੈ, ਜਿਸ ਉੱਪਰ ਬੜਾ ਕੀਮਤੀ ਕੰਮ ਹੋਇਆ ਹੋਇਆ ਹੈ। ਇਸਦੇ ਚਾਰੇ ਪਾਸੇ, ਚਾਰ ਦਰਵਾਜ਼ੇ ਹਨ। ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, ਅੰਮ੍ਰਿਤ ਵੇਲੇ ਤੋਂ ਰਾਤ ਦੇ ਦਸ ਵਜੇ ਤਕ ਰਹਿੰਦਾ ਹੈ। ਸਾਰਾ ਦਿਨ ਮਹਾਰਾਜ ਦੀ ਹਜ਼ੂਰੀ ਵਿਚ ਕੀਰਤਨ ਹੁੰਦਾ ਰਹਿੰਦਾ ਹੈ। ਦਰਵਾਜ਼ਿਆਂ ਤੋਂ ਉਪਰ ਸਾਰੀ ਇਮਾਰਤ ਸੋਨੇ ਨਾਲ ਮੜ੍ਹੀ ਹੋਈ ਹੈ। ਇਸ ਕਰਕੇ ਇਸ ਨੂੰ ਸੁਨਹਿਰੀ ਮੰਦਰ (Golden Temple) ਆਖਦੇ ਹਨ। ਦੀਵਾਲੀ ਤੇ ਵਿਸਾਖੀ ਉਤੇ ਖ਼ਾਸ ਤੌਰ ਤੇ ਸੰਗਤਾਂ ਇਥੇ ਇਕੱਠੀਆਂ ਹੁੰਦੀਆਂ ਹਨ। ਸਿੱਖਾਂ ਦੀ ਯਾਤਰਾ ਦਾ ਇਹ ਸਭ ਤੋਂ ਵੱਡਾ ਅਸਥਾਨ ਹੈ।

ਸੰਮਤ ੧੮੧੮ ਵਿਚ ਅਹਿਮਦਸ਼ਾਹ ਦੁਰਾਨੀ ਨੇ ਜਦ ਪੰਜਾਬ ਵਿਚ ਹਨੇਰ-ਗਰਦੀ ਮਚਾਈ ਤਦ ਇਸ ਪਵਿੱਤਰ ਮੰਦਰ ਨੂੰ ਭੀ ਗਿਰਵਾ ਦਿੱਤਾ। ਸੰਮਤ ੧੮੨੧ ਵਿਚ ਗੁਰੂ ਪੰਥ ਨੇ ਇਸਦੀ ਮੁਰੰਮਤ ਸ਼ੁਰੂ ਕੀਤੀ ਤੇ ਸੰਮਤ ੧੮੩੮ ਵਿਚ ਸੰਪੂਰਨ ਕੀਤਾ। ਕਿਹਾ ਜਾਂਦਾ ਹੈ ਕਿ ਮਹਾਰਾਜਾ ਸ਼ੇਰ ਸਿੰਘ ਜੀ ਨੇ ਸਰੋਵਰ ਦੀ ਕਾਰ ਸੇਵਾ ਸ਼ੁਰੂ ਕਰਵਾਈ ਸੀ, ਪਰ ਸਿਰੇ ਨਾ ਚੜ੍ਹੀ।

ਹੁਣ ਦੇ ਸਮੇਂ ਵਿਚ ੧੭ ਜੂਨ ੧੯੨੩ ਈ: ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਛਤਰ ਛਾਇਆ ਹੇਠ ਸਰੋਵਰ ਦੀ ਕਾਰ-ਸੇਵਾ ਅਰੰਭ ਕਰ ਕੇ ਸਿਰੇ ਚਾੜ੍ਹੀ ਗਈ। ਇਸ ਸੇਵਾ ਦੇ ਸਮੇਂ ਪੰਥ ਦੀ ਸ਼ਾਨ ਦਾ ਨਜ਼ਾਰਾ ਅਦੁੱਤੀ ਸੀ ਤੇ ਪਿਛਲੇ ਸਮੇਂ ਦੇ ਗੁਰਸਿੱਖਾਂ ਦੀ ਸੇਵਾ ਦਾ ਨਕਸ਼ਾ ਹੂ-ਬ-ਹੂ ਅੱਖਾਂ ਦੇ ਸਾਹਮਣੇ ਨਜ਼ਰ ਆਉਂਦਾ ਸੀ। ਰਾਜੇ, ਮਹਾਰਾਜੇ, ਸਰਦਾਰ, ਵਿਦਵਾਨ, ਕਿਰਤੀ, ਮਾਈਆਂ, ਬੀਬੀਆਂ, ਬੱਚੇ, ਬੁੱਢੇ, ਹਰ ਸ਼੍ਰੇਣੀ ਤੇ ਹਰ ਖ਼ਿਆਲ ਦੇ ਪੁਰਸ਼ਾਂ ਨੇ ਆਪਣੇ ਧੰਨ ਭਾਗ ਸਮਝ, ਇਸ ਪਵਿੱਤਰ ਸੇਵਾ ਵਿਚ ਹਿੱਸਾ ਲਿਆ।

ਸ੍ਰੀ ਦਰਬਾਰ ਸਾਹਿਬ ਹਰ ਰੋਜ਼ ਰਹਿਰਾਸ ਸਾਹਿਬ ਦੇ ਪਾਠ ਮਗਰੋਂ, ਚੌਂਕੀ ਸਾਹਿਬ (ਸੰਗਤ ਸ਼ਬਦ ਪੜ੍ਹਦੀ ਸ੍ਰੀ ਦਰਬਾਰ ਸਾਹਿਬ ਦੀ ਵਡੀ ਪਰਕਰਮਾ ਕਰਦੀ ਹੈ) ਚੜ੍ਹਦੀ ਹੈ, ਜੋ ਛੇਵੀਂ ਪਾਤਿਸ਼ਾਹੀ ਦੇ ਸਮੇਂ ਬਾਬਾ ਬੁੱਢਾ ਜੀ ਦੇ ਉੱਦਮ ਨਾਲ ਅਰੰਭ ਹੋਈ ਸੀ।

ਅੰਮ੍ਰਿਤਸਰ ਵਿਚ ਬਹੁਤ ਸਾਰੇ ਸਿਖ ਅਸਥਾਨ ਹਨ ਜਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ, ਬਾਬਾ ਅਟੱਲ ਸਾਹਿਬ, ਗੁਰੂ ਕੇ ਮਹਿਲ, ਰਾਮਸਰ, ਸੰਤੋਖਸਰ, ਕੌਲਸਰ, ਬਿਬੇਕਸਰ ਆਦਿਕ।

ਸ਼ਹਿਰ ਨਿਵਾਸੀਆਂ ਵਿਚ ਗੁਰੂ-ਘਰ ਦੀ ਸੇਵਾ ਦਾ ਬੜਾ ਭਾਵ ਹੈ।

**ਰਾਮਰਾਜ ਰਾਮਦਾਸਪੁਰਿ ਕੀਨ੍ਹੇ ਗੁਰਦੇਵ॥**

*(ਬਿਲਾਵਲੁ ਮ: ੫, ਪੰਨਾ ੮੧੭)*

**ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ॥**

*(ਸਲੋਕ ਵਾਰਾਂ ਤੇ ਵਧੀਕ ਮ: ੩, ਪੰਨਾ ੧੪੧੨)*

## ਸੁਮੇਰ—ਮੇਰ—ਕੁਮੇਰ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੇਸ਼-ਰਟਨ ਦਾ ਜ਼ਿਕਰ ਕਰਦੇ ਹੋਏ ਕੁਝ ਕੁ ਸਾਖੀਆਂ ਵਿਚ ਸੁਮੇਰ ਪਰਬਤ ਦਾ ਜ਼ਿਕਰ ਆਇਆ ਹੈ। ਸੁਮੇਰ ਹਿੰਦੂ ਪੌਰਾਣਕ ਅਖਜਯਕਾਂ ਦਾ ਇੱਕ ਪਰਬਤ ਹੈ, ਜੋ ਖ਼ਿਆਲੀ ਜਾਪਦਾ ਹੈ। ਇਹ ਉਥੇ ਜੰਬੂ ਦੀਪ ਦਾ ਕੇਂਦਰ ਮੰਨਿਆ ਹੈ। ਗ੍ਰਹਿ ਇਸਦੇ ਉਦਾਲੇ ਘੁੰਮਦੇ ਮੰਨੇ ਹਨ। ਉਚਾਈ ਇਸ ਦੀ ੮੪੦੦੦ ਯੋਜਨ ਹੈ, ਜਿਸ ਵਿਚੋਂ ੧੬੦੦੦ ਯੋਜਨ ਜ਼ਮੀਨ ਦੇ ਅੰਦਰ ਹੈ। ਇਸਦੀ ਸ਼ਕਲ ਮੁਰੱਬਾ, ਅੰਡਾਕਾਰ ਤੇ ਗਾਜਰ ਵਰਗੀ ਮੰਨੀ ਹੈ। ਇਸਦੇ ਚਾਰ ਮੂੰਹ ਹਨ, ਪੂਰਬ ਦਾ ਚਿੱਟਾ, ਦੱਖਣ ਦਾ ਪੀਲਾ, ਉੱਤਰ ਦਾ ਲਾਲ, ਪੱਛਮ ਦਾ ਕਾਲਾ। ਅਕਾਸ਼ੋਂ ਇਕ ਗੰਗਾ ਇਸ ਪਰ ਉਤਰਦੀ ਹੈ ਜੋ ਚਾਰ ਧਾਰਾ ਹੋ ਕੇ ਚਾਰ ਪਾਸੇ ਜਗਤ ਵਿਚ ਵਗਦੀ ਹੈ। ਚਾਰ ਦਿਸ਼ਾ ਦੇ ਦਿਸ਼ਾਪਲ ਚਹੁੰ ਪਾਸਿਆਂ ਤੇ ਰਹਿੰਦੇ ਹਨ। ਇਹ ਪਰਬਤ ਸੋਨੇ ਤੇ ਰਤਨਾਂ ਦਾ ਹੈ, ਚੋਟੀ 'ਤੇ ਬ੍ਰਹਮਾ ਰਹਿੰਦਾ ਹੈ, ਜਿਥੇ ਪ੍ਰਿਥਵੀ ਦੇ ਤਪੱਸਵੀ ਲੋਕ ਤੇ ਅਕਾਸ਼ਾਂ ਦੇ ਗੰਧਰਵ ਅਤੇ ਸੁਰਗਾਂ ਦੇ ਦੇਵਤੇ 'ਕੱਠੇ ਹੁੰਦੇ ਹਨ।

ਸੁਮੇਰ ਪਰਬਤ ਨੂੰ ਮਧਾਣੀ ਬਣਾ ਕੇ ਖੀਰ ਸਮੁੰਦਰ ਨੂੰ ਰਿੜਕ ਕੇ ੧੪ ਰਤਨ ਕਢਣ ਦਾ ਜ਼ਿਕਰ ਕੱਛ ਅਵਤਾਰ ਵਿਚ ਦਰਜ ਹੈ।

ਜੁਗਰਾਫ਼ੀਏ ਦੀ ਡਿਕਸ਼ਨਰੀ ਅਨੁਸਾਰ ਰੁਦ੍ਰ-ਹਿਮਾਲਯ ਦਾ ਨਾਉਂ ਸੁਮੇਰ ਹੈ, ਜਿਸ ਵਿਚੋਂ ਗੰਗਾ ਨਿਕਲਦੀ ਹੈ, ਇਸਨੂੰ ਪੰਚ ਪਰਬਤ ਭੀ ਆਖਦੇ ਹਨ, ਕਿਉਂਕਿ ਇਸ ਦੀਆਂ ਪੰਜ ਚੋਟੀਆਂ ਰੁਦ੍ਰ ਹਿਮਾਲਯਾ, ਵਿਸ਼ਨਪੁਰੀ, ਬ੍ਰਹਮਪੁਰੀ, ਉਦਗਾਰੀ ਕੰਠ ਅਤੇ ਸੁਰਗਾਰੋਹਣ

ਹਨ। ਇਹ ਅਤੀ ਸੁੰਦਰ ਤੇ ਰਮਣੀਕ ਹਨ।

ਹਿੰਦੂਆਂ, ਅਰਬੀਆਂ ਤੇ ਪਾਰਸੀਆਂ ਨੇ ਇਸ ਨੂੰ ਸਵਰਗ ਦਾ ਟੁਕੜਾ ਮੰਨਿਆ ਹੈ। ਇਹ ਭੀ ਆਖਿਆ ਜਾਂਦਾ ਹੈ ਕਿ ਪਹਿਲਾਂ ਪਹਿਲ ਆਰੀਆ ਪੁਰਸ਼ ਇਸੇ ਥਾਂ ਤੇ ਪੁੱਜੇ ਅਤੇ ਇਥੋਂ ਹੀ ਮਨੁੱਖ ਜਾਤੀ ਦਾ ਵਾਧਾ ਸ਼ੁਰੂ ਹੋਇਆ। ਰੂਸੀ ਤੁਰਕਿਸਤਾਨ ਜਾਂ ਰੂਸ ਤੋਂ ਜਦ ਅਫ਼ਗਾਨਿਸਤਾਨ ਵਿਚ ਦਾਖ਼ਲ ਹੋਈਏ, ਤਦ ਇਸ ਪਰਬਤ ਦੇ ਟਿਕਾਣੇ ਤੇ ਇਕ ਮੇਰ ਨਾਮ ਦਾ ਪੱਥਰਾਂ ਦਾ ਬੜਾ ਸੁੰਦਰ ਮੰਦਰ ਦੀ ਸ਼ਕਲ ਦਾ ਬੁਰਜ ਦਿਸਦਾ ਹੈ, ਜੋ ਅਤਿ ਸੁੰਦਰ ਬਣਿਆ ਹੋਇਆ ਹੈ। ਇਸ ਨੂੰ ਵੇਖ ਪੁਰਾਤਨ ਸਮੇਂ ਦੀ ਕਾਰੀਗਰੀ ਚੇਤੇ ਆ ਜਾਂਦੀ ਹੈ ਤੇ ਅਕਲ ਹੈਰਾਨ ਰਹਿ ਜਾਂਦੀ ਹੈ।

**ਚੜਿ ਸੁਮੇਰਿ ਢੂਢਿ ਜਬ ਆਵਾ॥**

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀ, ਪੰਨਾ ੩੪੧)*

## ਸੁਰਸਤੀ (ਸਰਸੂਤੀ) ਨਦੀ

ਵੇਦਾਂ ਵਿਚ ਸਰਸੂਤੀ ਇਕ ਨਦੀ ਦਾ ਨਾਉਂ ਹੈ ਜੋ ਬ੍ਰਹਮਾਵਰਤ ਦੀ ਹੱਦ ਸੀ, ਜਿਸ ਵਿਚ ਆਰੀਆ ਲੋਕ ਪਹਿਲਾਂ ਵਾਸਦੇ ਸਨ ਅਤੇ ਇਸਨੂੰ ਉਤਨਾ ਹੀ ਪਵਿੱਤਰ ਜਾਣਦੇ ਸਨ, ਜਿਸ ਤਰ੍ਹਾਂ ਹੁਣ ਹਿੰਦੂ ਗੰਗਾ ਨੂੰ ਜਾਣਦੇ ਹਨ। ਅੱਜ-ਕੱਲ੍ਹ ਇਹ ਸਿਰਮੌਰ ਦੇ ਇਲਾਕੇ ਵਿਚੋਂ ਨਿਕਲ ਕੇ ਕਈ ਥਾਈਂ ਰੇਤੇ ਵਿਚ ਲੋਪ ਪ੍ਰਗਟ ਹੁੰਦੀ ਹੋਈ ਪਟਿਆਲੇ ਦੇ ਇਲਾਕੇ ਘੱਗਰ ਨਦੀ ਵਿਚ ਜਾ ਮਿਲਦੀ ਹੈ।

**ਗੰਗਾ ਜਮੁਨਾ ਗੋਦਾਵਰੀ ਸਰਸੁਤੀ**
**ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥** *(ਮਲਾਰ ਮ: ੪, ਪੰਨਾ ੧੨੬੩)*

## ਹਿੰਦੁਸਤਾਨ

ਹਿੰਦੁਸਤਾਨ, ਭਾਰਤਵਰਸ਼ ਜਾਂ ਹਿੰਦ, ਏਸ਼ੀਆ ਵਿਚ ਇਕ ਬੜਾ ਪ੍ਰਸਿੱਧ ਤੇ ਉੱਘਾ ਦੇਸ ਹੈ। ਇਸ ਦੇ ਉੱਤਰ ਵਲ ਤੇ ਕੁਝ ਹਿੱਸਾ ਪੱਛਮ ਵਲ ਹਿਮਾਲਿਆ ਪਰਬਤ ਕੁਦਰਤ ਵੱਲੋਂ ਇਸ ਦੀ ਹਦ-ਬੰਦੀ ਕਰੀ ਬੈਠਾ ਹੈ ਤੇ ਇਉਂ ਇਸਨੂੰ ਤਿੱਬਤ, ਲੱਦਾਖ ਤੇ ਅਫ਼ਗਾਨਿਸਤਾਨ ਆਦਿਕ ਦੇਸ਼ਾਂ ਨਾਲੋਂ ਅੱਡ ਕਰ ਰਿਹਾ ਹੈ। ਇਸ ਦੇ ਪੱਛਮ ਵਲ ਕੁਝ ਹਿੱਸਾ ਤਾਂ ਬਲੋਚਿਸਤਾਨ ਦੀ ਹੱਦ ਨਾਲ ਜਾ ਲਗਦਾ ਹੈ ਤੇ ਬਾਕੀ ਅਰਬ ਸਾਗਰ ਨਾਲ। ਇਸ ਦੇ ਦੱਖਣ ਵਲ ਤੇ ਪੂਰਬ ਦੇ ਬਾਹਲੇ ਹਿੱਸੇ ਵਲ ਹਿੰਦ ਸਾਗਰ ਹੈ ਤੇ ਬਾਕੀ ਹਿੱਸਾ ਪੂਰਬ ਵਲ ਸਿਆਮ ਤੇ ਚੀਨ ਦੇਸ ਦੀ ਹੱਦ ਨਾਲ ਜਾ ਲਗਦਾ ਹੈ।[1]

ਇਸ ਦੀ ਵਸੋਂ ੩੫ ਕ੍ਰੋੜ ਤੋਂ ਵਧ ਹੈ,[2] ਜਿਸ ਵਿਚ ੭ ਕ੍ਰੋੜ ਤੋਂ ਕੁਝ ਵਧੀਕ ਮੁਸਲਮਾਨ ਹਨ। ਸਿਖ ਵਸੋਂ ਬਾਹਲੀ, ਸੂਬੇ ਪੰਜਾਬ ਵਿਚ ਹੈ ਤੇ ਸਾਰੇ ਹਿੰਦ ਵਿਚ ੪੦ ਲੱਖ ਦੇ ਉਤੇ ਉਤੇ ਹੈ। ਇਸ ਦੇ ਵੱਡੇ ਵੱਡੇ ਸੂਬੇ ਪੰਜਾਬ, ਯੂ. ਪੀ., ਬਿਹਾਰ, ਉੜੀਸਾ, ਬੰਗਾਲ, ਮਦਰਾਸ,

---

੧. ੧੯੪੭ ਦੀ ਦੇਸ਼-ਵੰਡ ਤੋਂ ਬਾਦ ਹਿੰਦੁਸਤਾਨ ਦੀਆਂ ਹੱਦਾਂ ਬਦਲ ਗਈਆਂ ਹਨ।

੨. ੧੯੯੧ ਦੀ ਮਰਦਮ-ਸ਼ੁਮਾਰੀ ਅਨੁਸਾਰ ਵੰਡੇ ਹੋਏ ਹਿੰਦੁਸਤਾਨ ਦੀ ਵੱਸੋਂ ੮੦ ਕ੍ਰੋੜ ਤੋਂ ਵਧ ਹੋ ਗਈ ਹੈ।

ਮੱਧ ਹਿੰਦ, ਬੰਬਈ ਤੇ ਆਸਾਮ ਹਨ। ਇਸ ਵਿਚ ੩੬੦ ਦੇ ਕਰੀਬ ਨਿਕੀਆਂ ਤੇ ਵੱਡੀਆਂ ਰਿਆਸਤਾਂ ਹਨ, ਜਿਨ੍ਹਾਂ ਦਾ ਰਾਜ-ਪ੍ਰਬੰਧ ਰਾਜਿਆਂ ਤੇ ਮਹਾਰਾਜਿਆਂ ਦੇ ਅਧੀਨ ਹੈ। ਇਨ੍ਹਾਂ ਰਿਆਸਤਾਂ ਦੀ ਵੱਸੋਂ ਕੋਈ ੮ ਕ੍ਰੋੜ ਦੇ ਲਗਪਗ ਹੈ।[1] ਇਸ ਦੇ ਅੱਡੋ ਅੱਡ ਸੂਬਿਆਂ ਦੀ ਬੋਲੀ ਅੱਡੋ ਅੱਡ ਹੈ ਤੇ ਇਨ੍ਹਾਂ ਸੂਬਿਆਂ ਦੇ ਲੋਕਾਂ ਦੀ ਰਹਿਣੀ ਬਹਿਣੀ ਵਿਚ ਭੀ ਮਤ-ਭੇਦ ਹੈ। ਹਿੰਦ ਵਿਚ ਕੁਲ ੨੨੨ ਬੋਲੀਆਂ ਬੋਲੀਆਂ ਜਾਂਦੀਆਂ ਹਨ।

ਇਹ ਦੇਸ ਆਪਣੀ ਪੁਰਾਣੀ ਸਭਿਅਤਾ, ਫ਼ਿਲਾਸਫ਼ੀ, ਸਦਾਚਾਰ ਅਤੇ ਵਿੱਦਿਆ ਤੇ ਜਿੰਨਾ ਭੀ ਮਾਣ ਕਰੇ, ਥੋੜਾ ਹੈ। ਮੁਸਲਮਾਨੀ ਬਾਦਸ਼ਾਹਾਂ ਦੇ ਹਮਲਿਆਂ ਤੋਂ ਪਹਿਲਾਂ ਇਸ ਦੀ ਸਾਰੀ ਵੱਸੋਂ ਹਿੰਦੂਆਂ ਦੀ ਸੀ ਤੇ ਉਸ ਸਮੇਂ ਇਹ ਦੇਸ ਸਾਰੇ ਸੰਸਾਰ ਦੇ ਦੇਸਾਂ ਵਿਚੋਂ ਸਭ ਤੋਂ ਵਧੀਕ ਧਨ-ਪਾਤਰ ਮੰਨਿਆ ਜਾਂਦਾ ਸੀ। ਇਸੇ ਦੌਲਤ ਤੇ ਧਨ ਦੀ ਖਿੱਚ ਨੇ ਮੁਸਲਮਾਨ ਬਾਦਸ਼ਾਹਾਂ ਦੀ ਨਜ਼ਰ ਇਸ ਵੱਲ ਖਿੱਚੀ ਤੇ ਮਹਿਮੂਦ ਨੇ ਕਈ ਹਮਲੇ ਕਰ ਕੇ ਇਸ ਦੇਸ ਦੀ ਦੌਲਤ ਲੁਟੀ। ਫਿਰ ਬਾਬਰ ਬਾਦਸ਼ਾਹ ਨੇ ਇਸ ਤੇ ਚੜ੍ਹਾਈ ਕੀਤੀ ਅਤੇ ਅੰਤ ਨੂੰ ਇਸੇ ਦੇਸ ਨੂੰ ਆਪਣਾ ਘਰ ਬਣਾ ਲਿਆ। ਇਹਨਾਂ ਬਾਹਰ ਦੇ ਹਮਲਿਆਂ ਦੇ ਸਮੇਂ ਇਸ ਦੀ ਹਿੰਦੂ ਵੱਸੋਂ ਨਾਲ ਬੜੇ ਬੜੇ ਭਿਆਨਕ ਅੱਤਿਆਚਾਰ ਕੀਤੇ ਗਏ। ਇਨ੍ਹਾਂ ਦਾ ਧਨ ਲੁਟਿਆ ਗਿਆ, ਇਨ੍ਹਾਂ ਦੀਆਂ ਇਸਤ੍ਰੀਆਂ ਤੇ ਬੱਚੀਆਂ ਦੀ ਬ੍ਰੇਪਤੀ ਕੀਤੀ ਗਈ ਅਤੇ ਇਹ ਅਕਹਿ ਤੇ ਅਸਹਿ ਜ਼ੁਲਮਾਂ ਦਾ ਸ਼ਿਕਾਰ ਬਣੇ ਰਹੇ। ਇਨ੍ਹਾਂ ਜ਼ੁਲਮਾਂ ਦਾ ਸਿੱਟਾ ਹਿੰਦੂ ਆਪਣੀ ਪੁਰਾਣੀ ਬੀਰਤਾ ਤੇ ਗੈਰਤ ਨੂੰ ਭੀ ਗਵਾ ਬੈਠੇ ਤੇ ਅੰਤ ਨੂੰ ਸਾਰਾ ਹਿੰਦ ਮੁਗ਼ਲ ਬਾਦਸ਼ਾਹਾਂ ਦੇ ਪ੍ਰਬੰਧ ਵਿਚ ਆ ਗਿਆ। ਔਰੰਗਜ਼ੇਬ ਦੇ ਸਮੇਂ ਮਰਹੱਟਿਆਂ ਤੇ ਸਿੱਖਾਂ ਨੇ ਮੁਸਲਮਾਨੀ ਬਾਦਸ਼ਾਹਾਂ ਦੇ ਜ਼ੁਲਮਾਂ ਦੇ ਬਰਖ਼ਿਲਾਫ਼ ਬਗਾਵਤ ਦਾ ਝੰਡਾ ਖੜਾ ਕੀਤਾ ਤੇ ਮੁਸਲਮਾਨੀ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰ ਕੇ ਪੰਜਾਬ ਵਿਚ ਸਿਖ ਰਾਜ ਤੇ ਮਹਾਂਰਾਸ਼ਟਰ ਵਿਚ ਮਰਹੱਟਾ ਰਾਜ ਕਾਇਮ ਹੋਇਆ, ਪਰ ਹਿੰਦ ਦੇ ਹਰ ਹਿੱਸੇ ਵਿਚ ਖ਼ਾਨਾ-ਜੰਗੀ ਹੋਣ ਕਰਕੇ ਯੂਰਪੀ ਕੌਮਾਂ (ਫ਼ਰਾਂਸੀਸੀ ਤੇ ਅੰਗਰੇਜ਼) ਭੀ ਆਪਣਾ ਦਖ਼ਲ ਇਸ ਦੇਸ ਵਿਚ ਵਧਾ ਰਹੀਆਂ ਸਨ ਤੇ ਅੰਤ ਨੂੰ ਸਾਰਾ ਦੇਸ ਅੰਗ੍ਰੇਜ਼ੀ ਰਾਜ ਪ੍ਰਬੰਧ ਹੇਠਾਂ ਆ ਗਿਆ।

ਇਹ ਦੇਸ ਸੰਸਾਰ ਭਰ ਦੀਆਂ ਕਈ ਸਭ ਤੋਂ ਉੱਚੀਆਂ ਹਸਤੀਆਂ ਦਾ ਜਨਮ-ਦਾਤਾ ਹੈ, ਜਿਹਾ ਕਿ ਸਤਿਗੁਰੂ ਨਾਨਕ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਿਖ ਗੁਰੂ ਸਾਹਿਬਾਨ, ਮਹਾਤਮਾ ਬੁਧ, ਕਬੀਰ, ਸ਼ੰਕਰਾਚਾਰਯ, ਸ੍ਰੀ ਰਾਮਚੰਦਰ, ਕ੍ਰਿਸ਼ਨ ਭਗਵਾਨ ਆਦਿਕ।

ਇਸ ਦੀ ਆਬੋ-ਹਵਾ ਕਈ ਤਰ੍ਹਾਂ ਦੀ ਹੈ ਤੇ ਦੁਨੀਆ ਦੇ ਹਰ ਹਿੱਸੇ ਦੀ ਆਬੋ-ਹਵਾ ਨਾਲ ਇਸ ਦਾ ਕੋਈ ਨਾ ਕੋਈ ਹਿੱਸਾ ਮਿਲਦਾ ਜੁਲਦਾ ਹੈ। ਕਈ ਸੂਬੇ ਬੜੇ ਹੀ ਜ਼ਰਖੇਜ਼ ਹਨ, ਜਿਹਾ ਕਿ ਪੰਜਾਬ, ਯੂ. ਪੀ., ਬਿਹਾਰ, ਬੰਗਾਲ ਆਦਿ।

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥**

*(ਆਸਾ ਮਹਲਾ ੧, ਪੰਨਾ ੩੬੦)*

---

੧. ੨੬ ਜਨਵਰੀ ੧੯੫੦ ਨੂੰ ਹਿੰਦੁਸਤਾਨ ਦੀਆਂ ਸਭ ਰਿਆਸਤਾਂ ਖ਼ਤਮ ਕਰ ਕੇ ਹਿੰਦੁਸਤਾਨ ਨੂੰ ਸੰਘੀ ਗਣਰਾਜ ਬਣਾ ਦਿੱਤਾ ਗਿਆ ਸੀ।

## ਹਿਮਾਚਲ—ਹਿਮਾਲਿਆ

ਹਿਮ (ਬਰਫ਼) ਦਾ ਅਚਲ (ਪਹਾੜ)। ਇਹ ਪਰਬਤ ਸਾਰੇ ਸੰਸਾਰ ਦੇ ਪਰਬਤਾਂ ਵਿਚੋਂ ਉੱਚਾ ਹੈ। ਇਸਦੀ ਆਮ ਉਚਾਈ ਚਾਰ ਪੰਜ ਮੀਲ ਤਕ ਹੈ, ਪਰ ਇਸਦੇ ਕਈ ਕਈ ਹਿੱਸੇ ੬ ਮੀਲ ਦੀ ਉਚਾਈ ਤਕ ਹਨ। ਕਈ ਮੀਲਾਂ ਤਾਈਂ ਇਸ ਦੀਆਂ ਚੋਟੀਆਂ ਸਦਾ ਹੀ ਬਰਫ਼ ਨਾਲ ਢੱਕੀਆਂ ਰਹਿੰਦੀਆਂ ਹਨ। ਇਨ੍ਹਾਂ ਤੇ ਕੋਈ ਪੈਦਾਵਾਰ ਨਹੀਂ ਹੋ ਸਕਦੀ ਤੇ ਨਾ ਹੀ ਕੋਈ ਪਸ਼ੂ, ਪੰਛੀ ਹੀ ਜ਼ਿੰਦਾ ਰਹਿ ਸਕਦਾ ਹੈ। ਇਸ ਦਾ ਇਹ ਹਿੱਸਾ ਸਿਰਫ਼ ਕਰਤਾਰ ਦੀ ਅਸਚਰਜ ਕੁਦਰਤ ਨੂੰ ਹੀ ਚੇਤੇ ਕਰਾਉਂਦਾ ਹੈ ਤੇ ਮੀਲਾਂ ਬੱਧੀ ਚਿੱਟੀ ਚਾਦਰ ਵਾਂਗ ਦਿਸਦਾ ਹੈ। ਇਸ ਪਰਬਤ ਦੇ ਨਾਮ ਤੋਂ ਹੀ ਪ੍ਰਤੱਖ ਦਿਸਦਾ ਹੈ ਕਿ ਇਹ ਬਰਫ਼ ਦਾ ਘਰ ਹੈ। ਇਸ ਦੀ ਲੰਬਾਈ ਭੀ ਹਜ਼ਾਰ ਮੀਲ ਤੋਂ ਵੱਧ ਹੈ। ਇਸ ਦੀ ਉਚਾਈ, ਜੋ ਔਸਤਨ ੧੯,੦੦੦ ਫ਼ੁਟ ਹੈ, ਇਸ ਨੂੰ ਏਸ਼ੀਆ ਦੇ ਦੇਸਾਂ ਨਾਲੋਂ ਬਿਲਕੁਲ ਅੱਡ ਕਰ ਦਿੰਦੀ ਹੈ। ਇਸ ਦੀ ਸਭ ਤੋਂ ਉੱਚੀ ਚੋਟੀ ਦਾ ਨਾਮ ਮਊਂਟ ਐਵਰਿਸਟ (Mount Everest) ਹੈ, ਜੋ ੨੯,੦੦੨ ਫ਼ੁਟ ਉੱਚੀ ਹੈ। ਇਸ ਦੀ ਚੋਟੀ 'ਤੇ ਪੁੱਜਣ ਲਈ ਬੜੇ ਬੜੇ ਉੱਘੇ ਬਹਾਦਰ ਜਤਨ ਕਰ ਕੇ ਪੁਜੇ ਹਨ। ਇਸ ਦੀਆਂ ਹੋਰ ਉੱਘੀਆਂ ਚੋਟੀਆਂ ਇਹ ਹਨ—ਨੈਨਾ ਦੇਵੀ, ਨਾਗਾ ਪਰਬਤ, ਕੰਚਨਜੰਗਾ, ਕੈਲਾਸ਼, ਬਦਰੀ ਨਾਰਾਇਣ, ਅਮਰ ਨਾਥ ਆਦਿਕ। ਇਸ ਪਰਬਤ ਦੀ ਖ਼ੂਬਸੂਰਤੀ ਤੇ ਵਿਦਵਾਨਾਂ ਨੇ ਕਈ ਪੁਸਤਕਾਂ ਲਿਖੀਆਂ ਹਨ। ਇਹ ਪਰਬਤ ਹਿੰਦੁਸਤਾਨ ਦੇ ਉੱਤਰ ਤੇ ਪੱਛਮ ਵਲ ਫੈਲਿਆ ਹੋਇਆ ਹੈ।

ਨੇਪਾਲ, ਭੂਟਾਨ, ਤਿੱਬਤ, ਲੱਦਾਖ, ਅਫ਼ਗਾਨਿਸਤਾਨ ਆਦਿਕ ਦੇਸਾਂ ਦੇ ਪਰਬਤ ਇਸੇ ਦਾ ਹਿੱਸਾ ਹਨ।

ਕਸ਼ਮੀਰ ਰਿਆਸਤ ਵਰਗੀ ਸੋਹਣੀ ਸਰਸਬਜ਼ ਤੇ ਮਨਮੋਹਣੀ ਧਰਤੀ ਇਸੇ ਪਰਬਤ ਦਾ ਹਿੱਸਾ ਹੈ।

ਚੂੰਕਿ ਇਸਦੀਆਂ ਚੋਟੀਆਂ ਦਾ ਬਾਹਲਾ ਹਿੱਸਾ ਸਾਰਾ ਸਾਲ ਬਰਫ਼ ਨਾਲ ਹੀ ਢਕਿਆ ਰਹਿੰਦਾ ਹੈ, ਇਸ ਲਈ ਇਹ ਪਰਬਤ ਹਿੰਦ ਦੇ ਸਭ ਵੱਡੇ ਵੱਡੇ ਦਰਿਆਵਾਂ ਲਈ ਪਾਣੀ ਦਾ ਅਤੁੱਟ ਸੋਮਾ ਹੈ। ਅਰਥਾਤ ਬ੍ਰਹਮਪੁਤਰ, ਗੰਗਾ, ਜਮਨਾ, ਸਿੰਧ, ਜੇਹਲਮ, ਰਾਵੀ, ਝਨਾਂ, ਬਿਆਸ, ਸਤਲੁਜ ਆਦਿਕ ਸਭ ਦਰਿਆ ਇਸੇ ਪਰਬਤ ਵਿਚੋਂ ਜਨਮ ਲੈਂਦੇ ਹਨ ਤੇ ਗਰਮੀ ਦੇ ਮੌਸਮ ਵਿਚ ਬਰਫ਼ਾਂ ਦੇ ਗਲਣ ਨਾਲ ਇਨ੍ਹਾਂ ਵਿਚ ਬਹੁਤ ਜਲ ਆਉਂਦਾ ਹੈ। ਇਨ੍ਹਾਂ ਦਰਿਆਵਾਂ ਦੇ ਅਤੁੱਟ ਪਾਣੀ ਦਾ ਸਦਕਾ ਹੀ ਹਿੰਦੁਸਤਾਨ ਦਾ ਬਾਹਲਾ ਹਿੱਸਾ, ਸੰਸਾਰ ਭਰ ਦੇ ਜ਼ਰਖ਼ੇਜ਼ ਤੇ ਸਰਸਬਜ਼ ਹਿੱਸਿਆਂ ਵਿਚੋਂ ਗਿਣਿਆ ਜਾਂਦਾ ਹੈ। ਇਹ ਪਰਬਤ ਬੜੇ ਬੜੇ ਤਪੱਸਵੀਆਂ ਦਾ ਤਪ-ਅਸਥਾਨ ਰਹਿ ਚੁਕਾ ਹੈ ਤੇ ਅੱਜ ਤਾਈਂ ਇਸ ਦੇ ਉਨ੍ਹਾਂ ਹਿਸਿਆਂ ਵਿਚ, ਜੋ ਵੱਸੋਂ ਤੋਂ ਕਾਫ਼ੀ ਦੁਰਾਡੇ ਹਨ, ਬੜੇ ਬੜੇ ਚੰਗੇ ਸਾਧੂ ਤਪ ਕਰਦੇ ਵੇਖੇ ਜਾਂਦੇ ਹਨ।

**ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥**

*(ਸਿਰੀਰਾਗੁ ਮਹਲਾ ੧, ਪੰਨਾ ੬੨)*

## ਹਰਿਚੰਦੋਰੀ—ਨਗਰ ਗੰਧਰਬ—ਗੰਧਰਬ ਨਗਰੀ

ਅਸਲ ਵਿਚ ਹਰਿਚੰਦੋਰੀ ਕੋਈ ਵਸਤੂ ਨਹੀਂ, ਇਹ ਕੇਵਲ ਮ੍ਰਿਗ ਤ੍ਰਿਸ਼ਨਾ ਦੀ ਤਰ੍ਹਾਂ

ਧੁੰਦ ਵਿਚ ਖ਼ਿਆਲੀ ਰਚਨਾ ਹੈ, ਇਸ ਸੰਬੰਧੀ ਪੁਰਾਣਕ ਕਥਾ ਇਉਂ ਹੈ ਕਿ ਜਦ ਰਾਜਾ ਹਰੀਚੰਦ ਆਪਣੇ ਪੁੰਨ ਅਤੇ ਧਰਮ ਦੇ ਕਾਰਨ ਆਪਣੀ ਪਰਜਾ ਸਮੇਤ ਸੁਰਗ ਵਿਚ ਚਲਾ ਗਿਆ ਤਦ ਨਾਰਦ ਮੁਨੀ ਨੇ ਇਸ ਦਾ ਪੁੰਨ ਨਾਸ਼ ਕਰਨ ਲਈ, ਧੋਖੇ ਨਾਲ ਇਸ ਦੇ ਮੂੰਹੋਂ ਆਪਣੀ ਉਸਤਤਿ ਕਰਵਾਈ, ਜਿਸਦਾ ਸਿੱਟਾ ਇਹ ਸਵਰਗ ਵਿਚੋਂ ਕਢਿਆ ਗਿਆ। ਜਦ ਇਹ ਸਵਰਗੋਂ ਡਿਗ ਰਿਹਾ ਸੀ ਤਦ ਇਸਨੇ ਈਸ਼ਵਰ ਤੋਂ ਭੁੱਲ ਬਖ਼ਸ਼ਾਈ। ਇਹ ਬਖ਼ਸ਼ਿਆ ਗਿਆ ਤੇ ਹੇਠਾਂ ਵਲ ਆਉਂਦਾ ਆਉਂਦਾ ਰਸਤੇ ਵਿਚ ਰੋਕਿਆ ਗਿਆ।

ਸੰਸਾਰ ਦੇ ਮਾਇਕ ਪਦਾਰਥ ਜੋ ਖਿਨ ਭਰ ਆਪਣਾ ਚਮਤਕਾਰ ਵਿਖਾ ਕੇ ਮਿਟ ਜਾਂਦੇ ਹਨ, ਗੁਰਬਾਣੀ ਵਿਚ ਉਨ੍ਹਾਂ ਬਾਰੇ ਹਰਿਚੰਦੌਰੀ ਅਥਵਾ ਗੰਧਰਬ ਨਗਰ ਦਾ ਦ੍ਰਿਸ਼ਟਾਂਤ ਦਿਤਾ ਹੈ।

**ਪੇਖੁ ਹਰਿਚੰਦਰਉੜੀ ਅਸਥਿਰੁ ਕਿਛੁ ਨਾਹੀ ॥** *(ਆਸਾ ਛੰ: ਮ: ੫, ਪੰਨਾ ੪੬੧)*

**ਮ੍ਰਿਗ ਤ੍ਰਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ ॥**

*(ਸਲੋਕ ਵਾਰਾਂ ਤੇ ਵਧੀਕ ਮ: ੫, ਪੰਨਾ ੧੪੨੫)*

## ਹਾੜੰਬੇ—ਮਗਹਰ

ਇਉਂ ਪ੍ਰਤੀਤ ਹੁੰਦਾ ਹੈ ਕਿ ਕਬੀਰ ਸਾਹਿਬ ਨੇ ਮਗਹਰ ਨੂੰ ਹੀ ਹਾੜੰਬੇ ਕਰਕੇ ਭੀ ਵਰਤਿਆ ਹੈ। ਉਂਜ ਇਨ੍ਹਾਂ ਦੋਹਾਂ ਥਾਵਾਂ ਵਿਚ ਕਾਫ਼ੀ ਫ਼ਾਸਲਾ ਹੈ। ਹਾੜੰਬੇ ਦਾ ਇਲਾਕਾ ਤਾਂ ਕਾਸ਼ੀ ਤੋਂ ੨੦-੨੫ ਮੀਲ ਦਸਿਆ ਜਾਂਦਾ ਹੈ ਤੇ ਮਗਹਰ ਦਾ ਅਜੁਧਿਆ ਤੋਂ ੮੫ ਮੀਲ ਪੂਰਬ ਵਲ ਹੈ ਤੇ ਗੋਰਖਪੁਰ ਤੋਂ ੧੫ ਮੀਲ ਪੱਛਮ ਵਲ ਤੇ ਗੰਗਾ ਨਦੀ ਤੋਂ ਕਾਫ਼ੀ ਦੁਰਾਡੇ ਹੈ।

ਪੁਰਾਣਕ ਮਤ ਅਨੁਸਾਰ ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਜੋ ਪੁਰਸ਼ ਮਗਹਰ ਜਾਂ ਹਾੜੰਬੇ ਦੀ ਧਰਤੀ ਵਿਚ ਆਪਣੇ ਪ੍ਰਾਣ ਤਿਆਗਦਾ ਹੈ, ਉਹ ਸਵਰਗ ਦੀਆਂ ਖ਼ੁਸ਼ੀਆਂ ਤੋਂ ਵਾਂਝਿਆਂ ਰਹਿੰਦਾ ਹੈ। ਸਿਰਫ਼ ਇਹ ਹੀ ਨਹੀਂ, ਬਲਕਿ ਸ਼ਾਸਤਰਾਂ ਦੇ ਮਤ ਅਨੁਕੂਲ ਜਿਹੜੇ ਪੁਰਸ਼ ਉਪਰੋਕਤ ਧਰਤੀਆਂ ਵਿਚ ਮਰਦੇ ਹਨ, ਉਹ ਬਾਂਦਰਾਂ ਜਾਂ ਗਧਿਆਂ ਦੀ ਜੂਨ ਵਿਚ ਪੈਂਦੇ ਹਨ, ਪਰ ਕਬੀਰ ਜੀ ਨੇ ਇਸ ਭਰਮ ਵਿਚੋਂ ਲੋਕਾਂ ਨੂੰ ਕੱਢਣ ਲਈ ਉਪਦੇਸ਼ ਦਿਤਾ ਕਿ ਜੋ ਲੋਕ ਇਕ ਅਕਾਲ ਪੁਰਖ ਦੀ ਆਰਾਧਨਾ ਕਰਦੇ ਹਨ, ਉਹ ਕਿਸੇ ਥਾਂ ਤੇ ਭੀ ਆਪਣਾ ਜਾਮਾ ਤਿਆਗਣ, ਮੋਖਸ਼ ਨੂੰ ਪ੍ਰਾਪਤ ਕਰਦੇ ਹਨ ਤੇ ਆਪਣੇ ਪ੍ਰੀਤਮ ਪਾਸ ਪੁੱਜਦੇ ਹਨ, ਭਾਵੇਂ ਉਹ ਥਾਂ ਕਾਸ਼ੀ ਹੋਵੇ ਤੇ ਭਾਵੇਂ ਮਗਹਰ। ਕਬੀਰ ਜੀ ਨੇ ਇਥੇ ਸੰਮਤ ੧੫੭੫ ਵਿਚ ਸਰੀਰ ਤਿਆਗਿਆ।

**ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥**

*(ਧਨਾਸਰੀ ਕਬੀਰ ਜੀ, ਪੰਨਾ ੬੯੨)*

## ਕਾਸ਼ੀ (ਬਨਾਰਸ)

ਇਹ ਸ਼ਹਿਰ ਸੂਬਾ ਯੂ. ਪੀ. (ਸੰਮਿਲਤ) ਦਾ ਸਭ ਤੋਂ ਵਡਾ ਸ਼ਹਿਰ ਹੈ। ਇਹ ਭੀ ਗੰਗਾ ਦੇ ਕੰਢੇ 'ਤੇ ਹੈ। ਇੱਥੇ ਹਿੰਦੂਆਂ ਦੇ ਬੇਅੰਤ ਮੰਦਰ ਹਨ ਤੇ ਗੰਗਾ ਦੇ ਕਿਨਾਰੇ ਯਾਤਰੂਆਂ

ਦੇ ਇਸ਼ਨਾਨ ਲਈ ਕਈ ਘਾਟ ਬਣੇ ਹੋਏ ਹਨ। ਇਹ ਧਰਤੀ ਹਿੰਦੂ ਮਤ ਅਨੁਸਾਰ ਬੜੀ ਹੀ ਪਵਿਤ੍ਰ ਮੰਨੀ ਜਾਂਦੀ ਹੈ। ਇਸ ਨੂੰ ਸ਼ਿਵਾਂ ਦੀ ਧਰਤੀ ਆਖਦੇ ਹਨ। ਸੱਚ ਪੁਛੋ ਤਾਂ ਇਸ ਸ਼ਹਿਰ ਦਾ ਇਤਿਹਾਸ ਹਿੰਦੂ ਫ਼ਿਲਾਸਫ਼ੀ ਤੇ ਮੰਨਤਕ ਦਾ ਇਤਿਹਾਸ ਹੈ।

ਇਹ ਸ਼ਹਿਰ ਬੜੇ ਹੀ ਪੁਰਾਣੇ ਸਮੇਂ ਤੋਂ ਵਿੱਦਿਆ ਦਾ ਕੇਂਦਰ ਚਲਾ ਆਉਂਦਾ ਹੈ। ਦਸਿਆ ਜਾਂਦਾ ਹੈ ਕਿ ਜਦ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਆਪਣੇ ਨਾਨਾ ਉਗਰਸੈਨ ਨੂੰ ਤਖ਼ਤ 'ਤੇ ਬਿਠਾ ਦਿਤਾ, ਤਦ ਵਿਦਿਆ-ਪ੍ਰਾਪਤੀ ਲਈ ਕਾਸ਼ੀ ਹੀ ਆ ਗਏ। ਇਹ ਅਸਥਾਨ ਹਿੰਦੂ ਮਤ ਦਾ ਕੇਂਦਰ ਰਿਹਾ ਹੈ, ਤੇ ਹੈ। ਇਸੇ ਖ਼ਿਆਲ ਨੂੰ ਮੁਖ ਰੱਖ ਕੇ ਕਿ ਜਿਥੇ ਇਹ ਸ਼ਹਿਰ ਪੁਰਾਣੇ ਸਮੇਂ ਦੀ ਵਿੱਦਿਆ ਦਾ ਕੇਂਦਰ ਚਲਾ ਆਇਆ ਹੈ, ਉਥੇ ਹੀ ਮੌਜੂਦਾ ਵਿੱਦਿਆ ਦਾ ਕੇਂਦਰ ਭੀ ਬਣ ਜਾਵੇ, ਇਥੇ ਹਿੰਦੂ ਯੂਨੀਵਰਸਿਟੀ ਖੋਲ੍ਹੀ ਗਈ ਹੈ, ਜੋ ਹਰ ਪਹਿਲੂ ਤੋਂ ਕਾਫ਼ੀ ਉੱਨਤੀ ਕਰ ਰਹੀ ਹੈ।

ਹਿੰਦੂ ਖ਼ਿਆਲ ਅਨੁਸਾਰ ਜੋ ਜੀਵ ਇਥੇ ਮਰਦਾ ਹੈ, ਉਹ ਸਦਾ ਸਵਰਗਾਂ ਨੂੰ ਜਾਂਦਾ ਹੈ। ਪੁਰਾਣੇ ਸਮੇਂ ਵਿਚ ਤਾਂ ਲੋਕੀ ਆਮ ਤੌਰ ਤੇ ਇਸੇ ਖ਼ਿਆਲ ਨੂੰ ਮੁੱਖ ਰੱਖ ਆਪਣੇ ਆਖ਼ਰੀ ਦਿਨ ਇਥੇ ਹੀ ਆ ਕਟਦੇ ਸਨ। ਕਈ ਆਪਣੇ ਆਪ ਨੂੰ ਪਾਪਾਂ ਤੋਂ ਛੁਟਕਾਰਾ ਪਾਉਣ ਲਈ ਇਥੇ ਆ ਕੇ ਜਿਸਮ ਆਰਿਆਂ ਨਾਲ ਚਿਰਵਾ ਲੈਂਦੇ ਸਨ।

ਚੂੰਕਿ ਕ੍ਰੋੜਾਂ ਹਿੰਦੂ ਹਰ ਸਾਲ ਹਿੰਦੁਸਤਾਨ ਦੇ ਹਰ ਹਿੱਸੇ ਵਿਚੋਂ ਯਾਤਰਾ ਲਈ ਆਉਂਦੇ ਹਨ, ਇਸ ਲਈ ਵਪਾਰ ਦਾ ਭੀ ਇਹ ਸ਼ਹਿਰ ਤਕੜਾ ਕੇਂਦਰ ਹੈ। ਖ਼ਾਸ ਕਰ ਇਥੋਂ ਦੇ ਰੇਸ਼ਮੀ ਕਪੜੇ ਜਿਨ੍ਹਾਂ ਵਿਚ ਜ਼ਰੀ ਦਾ ਕੰਮ ਹੋਇਆ ਹੁੰਦਾ ਹੈ, ਖ਼ਾਸ ਤੌਰ ਤੇ ਮਸ਼ਹੂਰ ਹਨ। ਇਥੇ ਕਈ ਰਾਜਿਆਂ ਤੇ ਮਹਾਰਾਜਿਆਂ ਦੀਆਂ ਭੀ ਬੜੀਆਂ ਸੁੰਦਰ ਇਮਾਰਤਾਂ ਹਨ। ਇਸ ਸ਼ਹਿਰ ਵਿਚ ਹੇਠ-ਲਿਖੇ ਗੁਰਦੁਆਰੇ ਹਨ :

(੧) ਮਹੱਲਾ ਆਸ ਭੈਰੋ ਵਿਚ 'ਵਡੀ ਸੰਗਤ' ਹੈ, ਇਥੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਸੰਮਤ ੧੭੨੨ ਵਿਚ ਸੱਤ ਮਹੀਨੇ ਤੇ ਤੇਰ੍ਹਾਂ ਦਿਨ ਨਿਵਾਸ ਕੀਤਾ।

(੨) ਲਕਸਾ ਮਹੱਲਾ ਵਿਚ ਗੁਰੂ ਕਾ ਬਾਗ਼ ਗੁਰਦੁਆਰਾ ਹੈ, ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੋਪਾਲ ਪਾਂਡੇ ਨੂੰ ਉਪਦੇਸ਼ ਦਿਤਾ।

(੩) ਜਗਤ ਗੰਜ ਵਿਚ 'ਛੋਟੀ ਸੰਗਤ' ਹੈ, ਇਹ ਥਾਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਹੈ।

(੪) ਗੰਗਾ ਪਾਰ ਗੁਰੂ ਕਾ ਬਾਗ਼ ਹੈ, ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਪਾਏ ਹਨ।

**ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥**

*(ਮਲਾਰੁ ਮ: ੪, ਪੰਨਾ ੧੨੬੩)*

**ਬਨਾਰਸਿ ਅਸਿ ਬਸਤਾ ॥** *(ਗੋਂਡ ਨਾਮਦੇਉ, ਪੰਨਾ ੮੭੩)*

## ਕਜਲੀ ਬਨ (ਕੇਲਿਆਂ ਦਾ ਜੰਗਲ)

ਇਹ ਪਦ ਆਮ ਤੌਰ ਤੇ ਸੰਘਣੇ ਜੰਗਲਾਂ ਲਈ ਵਰਤਿਆ ਗਿਆ ਹੈ ਤੇ ਖ਼ਾਸ ਕਰਕੇ ਉਨ੍ਹਾਂ ਜੰਗਲਾਂ ਲਈ, ਜਿਥੇ ਹਾਥੀ ਬਾਹਲੇ ਹੋਣ। ਅਜਿਹੇ ਜੰਗਲ ਹਿੰਦੁਸਤਾਨ ਵਿਚ, ਜਾਂ

ਤਾਂ ਮਧ ਹਿੰਦ ਵਿਚ ਹਨ ਜਾਂ ਦੱਖਣ ਵਿਚ। ਸੋ ਹਰ ਅਜਿਹੇ ਜੰਗਲ ਨੂੰ ਕਜਲੀ ਬਨ ਕਰਕੇ ਸੱਦਿਆ ਜਾ ਸਕਦਾ ਹੈ।

'ਹਕੀਕਤ ਰਾਹ ਮੁਕਾਮ' ਵਿਚ ਕਜਲੀ ਬਨ ਦਾ ਪਤਾ ਬੀਜਾਪੁਰ ਦੇ ਇਲਾਕੇ ਦੱਖਣ ਦੇਸ ਵਿਚ ਦਸਿਆ ਹੈ। ਇਥੇ 'ਭਰਥਰੀ' ਜੋਗੀ ਦਾ ਪ੍ਰਸਿੱਧ ਮੱਠ ਦਸਿਆ ਹੈ ਜਿਥੇ ਸਤਿਗੁਰੂ ਨਾਨਕ ਦੇਵ ਜੀ ਦੇ ਭਰਥਰੀ ਜੀ ਨੇ ਦਰਸ਼ਨ ਕੀਤੇ ਅਤੇ ਸਤਿਸੰਗ ਕਰ ਕੇ ਸ਼ਾਂਤੀ ਪ੍ਰਾਪਤ ਕੀਤੀ।

**ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯਮੰਤੁ ॥**

*(ਸਲੋਕ ਕਬੀਰ ਜੀ, ਪੰਨਾ ੧੩੭੬)*

## ਕੇਦਾਰਾ ਜਾਂ ਕੇਦਾਰਨਾਥ

ਇਹ ਹਿਮਾਲਿਆ ਪਰਬਤ ਵਿਚ ਸ਼ਿਵਜੀ ਦਾ ਉੱਘਾ ਅਸਥਾਨ, ਬਦਰੀ ਨਾਰਾਇਣ ਦੇ ਪਾਸ ਹੈ। ਆਮ ਤੌਰ ਤੇ ਯਾਤਰੂ ਹਰਿਦੁਆਰ ਤੋਂ ਹੀ ਇਸ ਪਾਸੇ ਜਾਂਦੇ ਹਨ। ਦਸਿਆ ਜਾਂਦਾ ਹੈ ਕਿ ਇਸ ਅਸਥਾਨ ਨੂੰ ਸ਼ਿਵਜੀ ਨੇ ਹੀ ਵਸਾਇਆ ਸੀ। ਹਿੰਦੂਆਂ ਵਿਚ ਜੋ ੧੨ ਜੋਤੀ ਲਿੰਗ ਪ੍ਰਸਿੱਧ ਹਨ, ਉਨ੍ਹਾਂ ਵਿਚੋਂ ਝੋਟੇ ਦੀ ਸ਼ਕਲ ਦਾ ਇਕ ਲਿੰਗ 'ਮਹੀਈਸ' ਇਸ ਅਸਥਾਨ 'ਤੇ ਹੈ। ਦਸਿਆ ਜਾਂਦਾ ਹੈ ਕਿ ਪਾਂਡਵਾਂ ਤੋਂ ਹਾਰ ਖਾ ਕੇ ਸ਼ਿਵਜੀ ਇਸ ਥਾਂ ਝੋਟਾ ਬਣ ਕੇ ਆਏ। ਬੇਗਿਣਤ ਹਿੰਦੂ ਇਸ ਅਸਥਾਨ ਦੀ ਯਾਤਰਾ ਲਈ ਹਰ ਸਾਲ ਇਥੇ ਆਉਂਦੇ ਹਨ। ਚੂੰਕਿ ਇਲਾਕਾ ਪਹਾੜੀ ਤੇ ਬਰਫ਼ਾਨੀ ਹੈ, ਇਸ ਲਈ ਇਥੇ ਯਾਤਰੂਆਂ ਦੀ ਆਵਾਜਾਈ ਤੋਂ ਛੁੱਟ ਹੋਰ ਕੋਈ ਰੌਣਕ ਨਹੀਂ। ਹਾਂ, ਯਾਤਰੂ ਹਿਮਾਲਿਆ ਪਹਾੜ ਦੇ ਕੁਦਰਤੀ ਨਜ਼ਾਰਿਆਂ ਦੀ ਖ਼ੂਬ ਮੌਜ ਮਾਣਦੇ ਹਨ।

**ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥**

*(ਮਲਾਰੁ ਮ: ੪, ਪੰਨਾ ੧੨੬੩)*

## ਕਾਬਾ (ਮੱਕਾ)

ਇਹ ਅਰਬ ਦੇਸ ਦੇ ਪ੍ਰਸਿੱਧ ਸ਼ਹਿਰ ਮੱਕੇ ਵਿਚ ਮੁਸਲਮਾਨਾਂ ਦੇ ਪ੍ਰਸਿੱਧ ਪੈਗ਼ੰਬਰ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਜਨਮ ਭੂਮੀ ਹੈ। 'ਕਾਬਾ' ਮੁਸਲਮਾਨਾਂ ਦਾ ਬੜਾ ਪੂਜਨੀਕ ਅਸਥਾਨ ਹੈ। ਇਹ ਹਜ਼ਰਤ ਇਬਰਾਹੀਮ ਜੀ ਦੇ ਸਮੇਂ ਤੋਂ ਬਣਿਆ ਦਸਿਆ ਜਾਂਦਾ ਹੈ। ਆਖਦੇ ਹਨ ਕਿ ਹਜ਼ਰਤ ਇਬਰਾਹੀਮ ਜੀ ਇਸੇ ਕੋਠੇ (ਕਾਬੇ) ਵਿਚ ਬੈਠ ਕੇ ਭਗਤੀ ਕਰਦੇ ਹੁੰਦੇ ਸਨ ਤੇ ਲੋਕੀ ਬਾਹਰ ਤੋਂ ਹੀ ਮੱਥਾ ਟੇਕ ਕੇ ਚਲੇ ਜਾਂਦੇ ਸਨ, ਤਾਕਿ ਹਜ਼ਰਤ ਜੀ ਦੀ ਭਗਤੀ ਵਿਚ ਵਿਘਨ ਨਾ ਪਵੇ। ਇਸੇ ਕਰਕੇ ਅੱਜ ਤਾਈਂ ਓਹੋ ਹੀ ਰਿਵਾਜ ਚਲਿਆ ਆਉਂਦਾ ਹੈ। ਇਹ ਮੰਦਰ (ਕਾਬਾ) ਪੂਰਬ ਵਲ ੩੩ ਗਜ਼ ਤੇ ਪੱਛਮ ਵਲ ੩੧ ਗਜ਼ ਲੰਮਾ ਹੈ। ਉੱਤਰ ਵਲ ੨੨ ਗਜ਼ ਤੇ ਦੱਖਣ ਵਲ ੨੦ ਗਜ਼ ਚੌੜਾ ਹੈ ਤੇ ੩੫ ਫੁੱਟ ਉੱਚਾ ਹੈ। ਇਸ ਵਿਚ ਤਿੰਨ ਥੰਮ੍ਹ ਹਨ। ਇਕ ਥੜ੍ਹਾ ਬਾਬੇ ਆਦਮ ਦਾ ਤੇ ਇਕ ਕੋਠੜੀ ਅੰਮਾਂ ਹੱਵਾ ਦੀ ਇਸ ਵਿਚ ਹੈ। ਪੂਰਬ ਵੱਲ ਇਕ ਦਰਵਾਜ਼ਾ ਹੈ। ਦਰਵਾਜ਼ੇ ਦੇ ਖੱਬੇ ਪਾਸੇ 'ਸੰਗ ਅਸਵਦ' ਨਾਮੀ ਇਕ ਕਾਲਾ ਪੱਥਰ ੫ ਫੁੱਟ ਉੱਚਾ ਹੈ ਤੇ 'ਸੰਗ ਮਨਾਤ' ਨਾਮੀ ਦੂਜਾ ਪੱਥਰ ੬ ਫੁੱਟ ਉੱਚਾ

ਹੈ। ਇਨ੍ਹਾਂ ਦੋਹਾਂ ਦੇ ਗਿਰਦ ਜੰਗਲਾ ਹੈ। ਇਹਨਾਂ ਦੋਹਾਂ ਉਤੇ ਮਿਸਰ ਤੇ ਸ਼ਾਹੇ ਰੂਮ ਵਲੋਂ ਰੇਸ਼ਮੀ ਕਾਲੇ ਗਿਲਾਫ਼ ਚੜ੍ਹਦੇ ਰਹਿੰਦੇ ਹਨ ਤੇ ਹਰ ਸਾਲ ਬਦਲਦੇ ਰਹਿੰਦੇ ਹਨ। ਇਕ ਵੇਰਾਂ ਇਹ ਪਵਿੱਤਰ ਕਪੜਾ ਮਿਸਰ ਵਿਚੋਂ ਨਾ ਪੁੱਜਾ ਤੇ ਹਿੰਦੁਸਤਾਨ ਵਿਚੋਂ ਘਲਿਆ ਗਿਆ ਸੀ। ਇਸ ਕਪੜੇ ਨੂੰ ਪਵਿਤਰ ਮੰਨ ਕੇ ਹਾਜੀ ਪ੍ਰਸਾਦ ਦੇ ਤੌਰ ਤੇ ਲੈ ਆਉਂਦੇ ਹਨ।

ਕਾਬੇ ਦੇ ਦਰਵਾਜ਼ੇ ਦੇ ਸੱਜੇ ਪਾਸੇ ਜ਼ਮਜ਼ਮ ਨਾਮ ਦਾ ਖੂਹ ਹੈ। ਇਸ ਖੂਹ ਦੇ ਜਲ ਨੂੰ ਹਾਜੀ ਗੰਗਾਜਲ ਵਾਂਗ ਵਰਤਦੇ ਹਨ।

ਹੱਜ ਦੀ ਜਗ੍ਹਾ ਅਰਫਾਤ ਨਾਮੀ ਇਕ ਪਹਾੜੀ ਹੈ, ਜੋ ਮੱਕੇ ਸ਼ਰੀਫ਼ ਤੋਂ ੯ ਕੋਹ ਹੈ। ਈਦ ਤੋਂ ਇਕ ਦਿਨ ਪਹਿਲਾਂ ਸਾਰੇ ਹਾਜੀ ਉਥੇ ਜਮ੍ਹਾਂ ਹੁੰਦੇ ਹਨ ਤੇ ਸ਼ਾਹ ਰੂਮ ਦੇ ਰਸਤੇ ਵਲ ਤਕਦੇ ਰਹਿੰਦੇ ਹਨ। ਉਸ ਦਿਨ ਦੋ ਕਾਜ਼ੀ ਊਠਣੀਆਂ 'ਤੇ ਸਵਾਰ ਹੋ, ਇਕ ਸ਼ਾਹੇ ਰੂਮ ਵਲੋਂ ਤੇ ਦੂਜਾ ਸ਼ਾਹੇ ਸ਼ਾਮ ਵਲੋਂ ਪੈਗ਼ੰਬਰਾਂ ਦੀਆਂ ਚੀਜ਼ਾਂ ਵਾਲੇ ਸੰਦੂਕ ਲੈ ਕੇ ਆਉਂਦੇ ਹਨ। ਉਨ੍ਹਾਂ ਦੇ ਦੇਖਣ ਨੂੰ ਹੱਜ ਆਖਦੇ ਹਨ। ਇਸੇ ਪਹਾੜੀ ਦੇ ਉੱਪਰ ਹਜ਼ਰਤ ਮੁਹੰਮਦ ਸਾਹਿਬ ਦੀ ਮਸੀਤ ਹੈ, ਜਿਥੇ ਹਜ਼ਰਤ ਸਾਹਿਬ ਨੇ ਯਹੂਦੀਆਂ ਨੂੰ ਚੰਦ ਦੇ ਦੋ ਟੁਕੜੇ ਕਰ ਕੇ ਦਸੇ ਸਨ।

ਹਾਜੀ ਕਾਬੇ ਦੀ ਪਰਕਰਮਾ ਕਰਦੇ ਹਨ। ਸੰਗ-ਅਸਵਦ ਨੂੰ ਚੁੰਮਦੇ ਹਨ ਤੇ ਆਬੇ ਜ਼ਮਜ਼ਮ ਲੈਂਦੇ ਹਨ। ਮਜਾਵਰ ਹਾਜੀਆਂ ਨੂੰ ਉਪਰ ਵਲ ਵੇਖਣ ਨਹੀਂ ਦਿੰਦੇ। ਥੰਮ੍ਹ ਨੂੰ ਜੱਫੀ ਪਵਾ ਬਾਹਰ ਕੱਢ ਦਿੰਦੇ ਹਨ।

ਮੱਕੇ ਸ਼ਰੀਫ਼ ਤੇ ਕਾਬੇ ਵਾਲੀ ਥਾਂ 'ਤੇ ਸੱਚ ਤੇ ਪ੍ਰੇਮ ਦਾ ਸੁਨੇਹਾ ਦੇਣ ਲਈ ਸਤਿਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ। ਕਾਜ਼ੀ ਰੁਕਨਦੀਨ, ਪੀਰ ਕਰੀਮ ਦੀਨ, ਕਾਜ਼ੀ ਜਲਾਲ ਦੀਨ ਆਦਿਕ ਨਾਲ ਗੁਰੂ ਜੀ ਦੀ ਗੋਸ਼ਟ ਪ੍ਰਸਿੱਧ ਹੈ। ਸਤਿਗੁਰੂ ਜੀ ਦੀ ਯਾਦਗਾਰ ਵਿਚ ਜੋ ਅਸਥਾਨ ਹਨ, ਉਹ ਮਸੀਤਾਂ ਦੇ ਢੰਗ ਤੇ ਹਨ, ਇਨ੍ਹਾਂ ਵਿਚ ਥੜ੍ਹੇ ਹਨ। ਪੁੰਨਿਆਂ ਤੇ ਇਨ੍ਹਾਂ ਥਾਵਾਂ 'ਤੇ ਸ਼ਾਹੇ ਰੂਮ ਵਲੋਂ ਲੰਗਰ ਲੱਗਦਾ ਹੈ।

**ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥**

*(ਬਿਭਾਸ ਪ੍ਰਭਾਤੀ ਕਬੀਰ ਜੀ, ਪੰਨਾ ੧੩੫੦)*

## ਕਾਬਲ

ਇਹ ਪਠਾਣਾਂ ਦੇ ਦੇਸ ਅਫ਼ਗਾਨਿਸਤਾਨ ਦੀ ਰਾਜਧਾਨੀ ਹੈ। ਪਸ਼ੌਰ ਤੋਂ ੧੯੧ ਮੀਲ ਹੈ ਤੇ ਮੋਟਰ ਦੁਆਰਾ ਇਕ ਦਿਨ ਦਾ ਰਸਤਾ ਹੈ। ਇਹ ਸ਼ਹਿਰ ਤਜਾਰਤ ਦੀ ਤਕੜੀ ਮੰਡੀ ਹੈ ਅਤੇ [1]ਕਾਬਲ ਨਦੀ ਦੇ ਕਿਨਾਰੇ ਆਬਾਦ ਹੈ। ਸਿਖ ਧਰਮ ਦੇ ਪ੍ਰਚਾਰ ਹਿਤ ਗੁਰੂ ਨਾਨਕ ਦੇਵ ਜੀ ਨੇ ਇਥੇ ਭੀ ਚਰਨ ਪਾਏ। ਗੁਰੂ ਜੀ ਦੀ ਯਾਦ ਵਿਚ ਇਥੇ ਗੁਰਦੁਆਰਾ ਹੈ। ਕਾਬਲ ਤੋਂ ੯ ਕੋਹਾਂ ਦੀ ਵਾਟ 'ਤੇ ਗੁਰੂ ਜੀ ਦਾ ਚਸ਼ਮਾ ਹੈ। ਇਸ ਥਾਂ ਵਿਸਾਖੀ ਤੇ ਮੇਲਾ ਲਗਦਾ ਹੈ। ਇਥੋਂ ੨੫ ਕੋਹ 'ਤੇ ਘੜੂਕਾ ਨਾਮ ਦੀ ਬਾਬੇ ਜੀ ਦੀ ਮਸ਼ਹੂਰ ਥਾਂ ਹੈ।

ਕਾਬਲ ਵਿਚ ਸਿਖ ਹਨ ਤੇ ਕੁਝ ਪ੍ਰਚਾਰ ਦਾ ਪ੍ਰਬੰਧ ਵੀ ਸ਼ੁਰੂ ਹੈ। ਕਾਬਲ ਦੇ ਗੁਰਦੁਆਰੇ ਅਮੀਰ ਸਾਹਿਬ ਨੇ ਸਿੱਖਾਂ ਦੀ ਇਕ ਕਮੇਟੀ ਦੇ ਪ੍ਰਬੰਧ ਵਿਚ ਅੱਜ-ਕੱਲ੍ਹ ਕਰ

---

੧. ਇਹ ਨਦੀ ਅਟਕ ਪਾਸ ਆ ਕੇ ਦਰਿਆ ਸਿੰਧ ਵਿਚ ਮਿਲ ਜਾਂਦੀ ਹੈ ਤੇ ਇਸੇ ਨੂੰ ਲੁੰਡਾ ਦਰਿਆ ਕਰਕੇ ਭੀ ਸੱਦਦੇ ਹਨ।

ਦਿਤੇ ਹਨ, ਪਰ ਇਸ ਇਲਾਕੇ ਵਿਚ ਪ੍ਰਚਾਰ ਦੀ ਤੇ ਸਿਖ ਹੱਕਾਂ ਦੀ ਰਾਖੀ ਕਰਨ ਦੀ ਬੜੀ ਲੋੜ ਹੈ।

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥**

*(ਤਿਲੰਗ ਮ: ੧, ਪੰਨਾ ੭੨੨)*

## ਕਰਤਾਰਪੁਰ

ਪੰਜਾਬ ਵਿਚ ਦੋ ਕਰਤਾਰਪੁਰ ਹਨ, ਜਿਨ੍ਹਾਂ ਦਾ ਸਿਖ ਇਤਿਹਾਸ ਨਾਲ ਸਬੰਧ ਹੈ। ਇਕ ਕਰਤਾਰਪੁਰ[1] ਜ਼ਿਲਾ ਗੁਰਦਾਸਪੁਰ ਵਿਚ ਰਾਵੀ ਦੇ ਕੰਢੇ 'ਤੇ ਹੈ, ਇਸ ਨੂੰ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਸਾਇਆ ਹੈ। ਜਦ ਸਤਿਗੁਰੂ ਜੀ ਸੰਸਾਰ ਨੂੰ ਸਤਿਧਰਮ ਤੇ ਸੱਚੇ ਪ੍ਰੇਮ ਦਾ ਉਪਦੇਸ਼ ਦੇਣ ਹਿਤ ਤਿੰਨ ਉਦਾਸੀਆਂ ਲਾ ਚੁਕੇ ਤਾਂ ਆਪ ਨੇ ਆਪਣਾ ਆਖ਼ਰੀ ਸਮਾਂ ਬਾਹਲਾ ਇਸੇ ਸ਼ਹਿਰ ਵਿਚ ਬਤੀਤ ਕੀਤਾ। ਇਥੇ ਹੀ ਅਕਾਲ ਪੁਰਖ ਦੇ ਸਿਮਰਨ ਤੇ ਬੰਦਗੀ ਦਾ ਅਤੁੱਟ ਕੀਰਤਨ ਹੁੰਦਾ, ਗੁਰੂ ਕਾ ਲੰਗਰ ਚਲਦਾ ਤੇ ਤੜਫਦੇ ਹਿਰਦੇ ਸ਼ਾਂਤੀ ਪ੍ਰਾਪਤ ਕਰਦੇ। ਇਥੇ ਹੀ ਲਹਿਣਾ ਜੀ ਨੇ ਸਤਿਗੁਰੂ ਜੀ ਦੇ ਚਰਨ ਪਰਸੇ ਤੇ ਲਹਿਣੇ ਤੋਂ ਗੁਰੂ ਅੰਗਦ ਜੀ ਬਣੇ। ਇਥੇ ਹੀ ਦੂਰ ਦੂਰ ਦੇਸਾਂ ਤੋਂ ਰੱਬੀ ਇਸ਼ਕ ਦੇ ਪ੍ਰੇਮੀ 'ਦਾਤਾਰ ਜੀ' ਤੋਂ ਪ੍ਰੇਮ ਪਿਆਲੇ ਪੀਣ ਲਈ ਪੁੱਜਦੇ ਤੇ 'ਬੰਦਗੀ ਤੇ ਸਿਫ਼ਤ-ਸਲਾਹ' ਦਾ ਖ਼ਜ਼ਾਨਾ ਪ੍ਰਾਪਤ ਕਰਦੇ। ਆਖ਼ਰੀ ਸਮੇਂ ਤਕ ਇਥੇ ਸਤਿਗੁਰੂ ਜੀ ਆਪਣੇ ਬਾਗ-ਪਰਵਾਰ ਸਮੇਤ ਰਹਿ ਕੇ ਖੇਤੀਬਾੜੀ ਕਰਦੇ, ਸੰਗਤਾਂ ਨੂੰ ਪ੍ਰੇਮ ਪਿਆਲੇ ਛਕਾਉਂਦੇ ਤੇ ਰੱਬੀ ਸਿਫ਼ਤ ਦਾ ਅੰਮ੍ਰਿਤ ਵੰਡਦੇ ਰਹੇ। ਆਪ ਦੀ ਯਾਦ ਵਿਚ ਇਥੇ ਪ੍ਰਸਿੱਧ ਗੁਰਦੁਆਰਾ ਹੈ। ਰਾਵੀ ਦਾ ਵਹਿਣ ਗੁਰਦੁਆਰੇ ਦੇ ਬਿਲਕੁਲ ਲਾਗੇ ਹੈ। ਦਰਿਆ ਦੀ ਢਾਹ ਤੋਂ ਇਸ ਨੂੰ ਬਚਾਣ ਲਈ ਸੰਗਤਾਂ ਵਲੋਂ ਬੜਾ ਉਦਮ ਜਾਰੀ ਰਹਿੰਦਾ ਹੈ।

ਦੂਜਾ ਸ਼ਹਿਰ ਕਰਤਾਰਪੁਰ ਜ਼ਿਲਾ ਜਲੰਧਰ ਵਿਚ ਹੈ। ਇਸ ਸ਼ਹਿਰ ਦਾ ਸੰਬੰਧ ਪੰਜਵੀਂ ਤੇ ਛੇਵੀਂ ਪਾਤਸ਼ਾਹੀ ਨਾਲ ਹੈ। ਪੰਚਮ ਸਤਿਗੁਰੂ ਜੀ ਨੇ ਇਹ ਸ਼ਹਿਰ ਸੰ: ੧੬੫੧ ਵਿਚ ਵਸਾਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬੀੜ ਅੱਜ ਤਾਈਂ ਇਥੇ ਦੇ ਸੋਢੀਆਂ ਪਾਸ ਮੌਜੂਦ ਹੈ। ਵਿਸਾਖੀ ਤੇ ਇਸ ਬੀੜ ਦੇ ਖੁਲ੍ਹੇ ਦਰਸ਼ਨ ਕਰਵਾਏ ਜਾਂਦੇ ਹਨ। ਇੱਥੇ ਪੰਚਮ ਪਾਤਸ਼ਾਹ ਦੀ ਯਾਦ ਵਿਚ ਗੁਰਦੁਆਰਾ ਗੰਗਸਰ ਹੈ। ਹੋਰ ਭੀ ਕਈ ਇਤਿਹਾਸਕ ਸੰਬੰਧ ਇਸ ਸ਼ਹਿਰ ਨਾਲ ਹਨ। ਇਥੇ ਦਾ ਸੋਢੀ ਖ਼ਾਨਦਾਨ ਇਕ ਪ੍ਰਸਿੱਧ ਘਰਾਣਾ ਹੈ।

**ਕਰਤਾਰਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥**

*(ਬਿਲਾਵਲ ਮ: ੫, ਪੰਨਾ ੮੧੬)*

## ਕੈਲਾਸ, ਕਬਲਾਸ ਜਾਂ ਕੇਲ, ਗੰਗਰੀ ਪਹਾੜ

ਇਹ ਹਿਮਾਲੀਆ ਪਹਾੜ ਵਿਚ ਸ਼ਿਵਜੀ ਦੀ ਰਿਹਾਇਸ਼ ਦੀ ਥਾਂ ਦਾ ਨਾਮ ਹੈ। ਇਸ ਦਾ ਜ਼ਿਕਰ ਸ਼ਿਵਜੀ ਦੇ ਹਾਲ ਵਿਚ ਭੀ ਦਰਜ ਹੈ। ਯਖ, ਕਿਨਰ ਆਦਿਕ ਜੋ ਦੇਵਤਿਆਂ ਦੇ ਗਵੱਈਏ ਮੰਨੇ ਜਾਂਦੇ ਹਨ, ਇਨ੍ਹਾਂ ਸੰਬੰਧੀ ਭੀ ਪੁਰਾਣਕ ਖ਼ਿਆਲ ਹੈ ਕਿ ਇਹ ਕੈਲਾਸ਼

---

੧. ਅੱਜ-ਕੱਲ੍ਹ ਇਹ ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਵਿਚ ਹੈ।

ਪਰਬਤ 'ਤੇ ਹੀ ਰਹਿੰਦੇ ਹਨ। ਇਹ ਪਰਬਤ ਤਿੱਬਤ ਵਿੱਚ ੧੮,੦੦੦ ਫ਼ੁੱਟ ਤੋਂ ਕੁਝ ਵਧੀਕ ਉਚਾਈ 'ਤੇ ਹੈ। ਇਥੇ ਜੋ ਸ਼ਿਵਾਂ ਦਾ ਮੰਦਰ ਹੈ, ਉਹ ਗੁਫ਼ਾ ਵਾਂਗ ਪਹਾੜ ਵਿਚ ਹੀ ਬਣਿਆ ਹੋਇਆ ਹੈ। ਮਾਨ-ਸਰੋਵਰ ਦੇ ਇਕ ਪਾਸੇ ਇਹ ਪਰਬਤ ਹੈ ਤੇ ਦੂਜੇ ਪਾਸੇ ਮਾਨਧਾਤਾ ਨਾਮੀ ਪਰਬਤ ਹੈ। ਇਸ ਦੇ ਲਾਗੇ ਹੀ ਉਹ ਥਾਂ ਭੀ ਹੈ, ਜਿਥੇ ਪਾਰਬਤੀ ਨੇ ਬਰਫ਼ਾਂ ਵਿਚ ਖੜੋ ਕੇ ਤਪ ਕੀਤਾ ਹੈ। ਹਿਮਾਚਲ ਪਰਬਤ ਦਾ ਇਹ ਇਲਾਕਾ ਕੁਦਰਤੀ ਨਜ਼ਾਰਿਆਂ ਦੀ ਅਸਚਰਜਤਾ ਦਾ ਆਪਣਾ ਨਮੂਨਾ ਆਪ ਹੀ ਹੈ।

ਹਿਮਾਲੀਆ ਪਰਬਤ ਅਸਲ ਵਿੱਚ ਤਿੰਨ ਵੱਡੇ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਕੈਲਾਸ਼ ਪਰਬਤ ਇਸਦੇ ਵਿਚਕਾਰਲੇ ਹਿੱਸੇ ਦਾ ਨਾਮ ਹੈ, ਇਸੇ ਪਰਬਤ ਨੂੰ ਗੰਗਰਾ ਪਰਬਤ ਭੀ ਆਖਦੇ ਹਨ, ਕਿਉਂਕਿ ਗੰਗੋਤਰੀ ਵੀ ਇਸੇ ਪਰਬਤ ਵਿੱਚ ਹੈ, ਜਿਥੋਂ ਗੰਗਾ ਨਦੀ ਨਿਕਲਦੀ ਹੈ।

**ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ**
**ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥** *(ਸੁ: ਮ: ਚਉਥੇ ਕੇ, ਪੰਨਾ ੧੪੦੪)*

**ਕੇਲ** : ਕ੍ਰਿਸ਼ਨ ਜੀ ਦੀਆਂ ਖੇਲਾਂ ਦਾ ਅਸਥਾਨ।

## ਕੁਲਛੇਤ—ਕੁਲਖੇਤ—ਕੁਸ਼ੇਤਰ—ਕੁਰੁਛੇਤ੍ਰ

ਇਹ ਹਿੰਦੂਆਂ ਦਾ ਉੱਘਾ ਤੀਰਥ ਹੈ। ਇਸ ਦੀ ਰਚਨਾ ਦੀ ਕਥਾ ਜੋ ਪੁਰਾਣਕ ਖ਼ਿਆਲ ਅਨੁਸਾਰ ਹੈ, ਉਹ ਮਧੂ ਤੇ ਕੈਟਵ ਦੇ ਹਾਲ ਵਿਚ ਦਰਜ ਹੈ। ਇਸ ਦੇ ਸੰਬੰਧ ਵਿਚ ਇਹ ਭੀ ਦੱਸਿਆ ਜਾਂਦਾ ਹੈ ਕਿ ਰਾਜਾ ਦਿਵੇਦਾਸ ਕੋਰਵ ਬੜਾ ਪ੍ਰਤਾਪੀ ਸੀ। ਇਸਨੂੰ ਕੋਹੜ ਹੋ ਗਿਆ। ਇਹ ਸ਼ਿਕਾਰ ਖੇਡਦਾ ਖੇਡਦਾ ਕੁਲਖੇਤਰ ਪੁੱਜਾ। ਉਥੇ ਪਾਣੀ ਦੇ ਕੁੰਡ ਵਿਚ ਇਸ ਨੇ ਇਸ਼ਨਾਨ ਕੀਤਾ। ਇਸ ਦਾ ਕੋਹੜ ਦੂਰ ਹੋ ਗਿਆ। ਇਸ ਤੇ ਇਸ ਰਾਜਾ ਨੇ ਇਸ ਕੁੰਡ ਨੂੰ ਬੜਾ ਉੱਤਮ ਤੇ ਪਵਿਤ੍ਰ ਅਸਥਾਨ ਸਮਝ ਕੇ ਪੱਕਾ ਬਣਵਾ ਦਿੱਤਾ।

ਮਹਾਂਭਾਰਤ ਵਿਚ ਲਿਖਿਆ ਹੈ ਕਿ ਕੁਰੁ ਰਾਜ-ਰਿਖੀ ਨੇ ਇਸ ਥਾਂ ਯੱਗ ਕਰਨ ਲਈ ਆਪ ਹੱਲ ਵਾਹਿਆ ਜਿਸ ਕਰਕੇ ਇਸ ਦਾ ਨਾਂ ਕੁਰਛੇਤਰ ਪੈ ਗਿਆ।

ਇਸੇ ਥਾਂ ਤੇ ਕੋਰਵਾਂ ਤੇ ਪਾਂਡਵਾਂ ਦਾ ਬੜਾ ਮਸ਼ਹੂਰ ਮਹਾਂਭਾਰਤ ਦਾ ਯੁੱਧ ਹੋਇਆ ਅਤੇ ਇਥੇ ਹੀ ਹਿੰਦ ਦੇ ਚਮਕਦੇ ਹੀਰੇ ਭੀਸ਼ਮ ਪਤਾਮਾ, ਦ੍ਰੋਣਾਚਾਰਯ ਆਦਿਕ ਵਿਦਵਾਨ ਤੇ ਧਰਮੀ ਮਾਰੇ ਗਏ ਤੇ ਹਿੰਦ ਦੀ ਪੁਰਾਣੀ ਸ਼ਾਨ ਦਾ ਖ਼ਾਤਮਾ ਹੋਇਆ।

ਗੁਰੂ ਨਾਨਕ ਦੇਵ ਜੀ ਨੇ ਭੀ ਸੱਚ ਦਾ ਉਪਦੇਸ਼ ਦੇਣ ਲਈ ਇਥੇ ਚਰਨ ਪਾਏ। ਸਿੱਧਾਂ ਨਾਲ ਚਰਚਾ ਇਥੇ ਭੀ ਕੀਤੀ। ਸਿਧ ਬਟੀ ਗੁਰੂ ਜੀ ਦਾ ਅਸਥਾਨ ਇਸੇ ਸੰਬੰਧ ਵਿਚ ਪ੍ਰਸਿੱਧ ਹੈ। ਹਿੰਦੂ ਬੜੀ ਗਿਣਤੀ ਵਿਚ ਹਰ ਸਾਲ ਯਾਤਰਾ ਲਈ ਇਥੇ ਆਉਂਦੇ ਹਨ। ਇਹ ਜ਼ਿਲਾ ਕਰਨਾਲ ਵਿਚ ਹੈ ਅਤੇ ਰੇਲਵੇ ਸਟੇਸ਼ਨ ਹੈ। ਇਸ ਦੇ ਪਾਸ ਹੀ ਥਾਨੇਸਰ ਹੈ, ਜਿਥੋਂ ਬੜੇ ਪੁਰਾਣੇ ਸਿੱਕੇ ਨਿਕਲਦੇ ਹਨ ਅਤੇ ਇਤਿਹਾਸ ਦੇ ਖੋਜੀ, ਖੋਜ ਲਈ ਇਥੇ ਆਉਂਦੇ ਹਨ।

**ਹਰਿ ਆਪਿ ਕਰਤੈ ਪੁਰਬੁ ਕੀਆ,**
**ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥** *(ਤੁਖਾਰੀ ਮ: ੪, ਪੰਨਾ ੧੧੧੬)*

## ਖਡੂਰ ਸਾਹਿਬ

ਇਹ ਜ਼ਿਲਾ ਅੰਮ੍ਰਿਤਸਰ, ਤਹਿਸੀਲ ਤਰਨ ਤਾਰਨ ਵਿਚ ਸਿੱਖਾਂ ਦਾ ਉੱਘਾ ਇਤਿਹਾਸਕ ਪਿੰਡ ਹੈ। ਪਹਿਲੇ ਇਹ ਖਹਿਰਿਆਂ ਦਾ ਖਡੂਰ ਕਰਕੇ ਪ੍ਰਸਿੱਧ ਸੀ। ਫਿਰ ਇਹ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਨਿਵਾਸ ਅਸਥਾਨ ਰਿਹਾ ਤੇ ਖਡੂਰ ਸਾਹਿਬ ਕਰਕੇ ਪ੍ਰਸਿੱਧ ਹੋਇਆ। ਇਥੋਂ ਹੀ ਲਹਿਣਾ ਜੀ ਸਤਿਗੁਰੂ ਨਾਨਕ ਦੇਵ ਜੀ ਦੇ ਚਰਨ ਪਰਸਨ ਨੂੰ ਗਏ ਤੇ ਲਹਿਣੇ ਤੋਂ ਗੁਰੂ ਅੰਗਦ ਜੀ ਬਣ ਕੇ ਇਥੇ ਹੀ ਆਏ। ਗੁਰੂ-ਪਦਵੀ ਨੂੰ ਪਾ, ਗੁਰੂ ਜੀ ਨੇ ਸਿੱਖੀ ਦੇ ਪ੍ਰਚਾਰ ਦਾ ਕੇਂਦਰ ਆਪਣੇ ਜੀਵਨ ਵਿਚ ਇਸੇ ਪਿੰਡ ਨੂੰ ਰਖਿਆ ਅਤੇ ਲੰਗਰ ਤੇ ਬਾਣੀ ਦਾ ਅਤੁੱਟ ਪ੍ਰਵਾਹ ਇਥੇ ਚਲਦਾ ਰਿਹਾ। ਗੁਰੂ ਅੰਗਦ ਦੇਵ ਜੀ ਜੋਤੀ ਜੋਤਿ ਭੀ ਇਥੇ ਹੀ ਸਮਾਏ। ਇਨ੍ਹਾਂ ਦੀ ਯਾਦ ਵਿਚ ਸ੍ਰੀ ਦਰਬਾਰ ਸਾਹਿਬ ਖਡੂਰ ਸਾਹਿਬ ਵਿਖੇ ਪ੍ਰਸਿੱਧ ਗੁਰਦੁਆਰਾ ਹੈ। ਇਥੇ ਹੋਰ ਭੀ ਸਿਖ ਇਤਿਹਾਸਕ ਥਾਵਾਂ ਹਨ, ਜਿਹਾ ਕਿ ਥੜ੍ਹਾ ਸਾਹਿਬ, ਮਲ ਅਖਾੜਾ, ਤਪਿਆਣਾ ਸਾਹਿਬ ਆਦਿਕ। ਸ੍ਰੀ ਤਰਨ ਤਾਰਨ ਸਾਹਿਬ ਤੋਂ ਖਡੂਰ ਸਾਹਿਬ ੧੦-੧੧ ਮੀਲ ਹੈ। ਨਹਿਰ ਤਕ ਪੱਕੀ ਸੜਕ ਜਾਂਦੀ ਹੈ। ਉਂਞ ਹਰ ਤਰ੍ਹਾਂ ਦੀ ਸਵਾਰੀ ਟਾਂਗਾ, ਬੱਘੀ ਤੇ ਮੋਟਰ ਆਦਿ ਸਿੱਧੀ ਖਡੂਰ ਸਾਹਿਬ ਤਕ ਖੁਲ੍ਹੀ ਆਉਂਦੀ ਜਾਂਦੀ ਹੈ। ਹਰ ਸਾਲ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦੇ ਦਿਨ ਸਤੰਬਰ ਦੇ ਮਹੀਨੇ ਤਕੜਾ ਮੇਲਾ ਲੱਗਦਾ ਹੈ ਤੇ ਦੂਰ ਦੂਰ ਤੋਂ ਸੰਗਤਾਂ ਗੁਰਦੁਆਰੇ ਦੀ ਯਾਤਰਾ ਲਈ ਆਉਂਦੀਆਂ ਹਨ।

**ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ ॥**

*(ਰਾਮਕਲੀ ਕੀ ਵਾਰ, ਪੰਨਾ ੯੬੭)*

## ਖੁਰਾਸਾਨ (ਖੋਕਾਨ)

ਇਹ ਇਲਾਕਾ ਅੱਜ-ਕੱਲ੍ਹ ਰੂਸੀ ਤੁਰਕਿਸਤਾਨ ਵਿਚ ਹੈ, ਜੋ ਏਸ਼ੀਆ ਦੇ ਮੱਧ ਵਿਚ ਹੈ ਤੇ ਰੂਸੀ ਸਾਇਬੇਰੀਆ ਦੇ ਹੇਠਾਂ ਹੈ। ਇਸ ਇਲਾਕੇ ਦੇ ਇੱਕ ਪੁਰਾਣੇ ਸ਼ਹਿਰ ਦਾ ਨਾਮ ਖੋਕਾਨ ਹੈ ਤੇ ਇਸੇ ਨੂੰ ਖੁਰਾਸਾਨ ਭੀ ਆਖਦੇ ਹਨ। ਇਹ ਸ਼ਹਿਰ ਮੁਗ਼ਲੀਆ ਬਾਦਸ਼ਾਹ ਬਾਬਰ ਦੀ ਜਨਮ-ਭੂਮੀ ਹੈ। ਬਾਬਰ ਇਸੇ ਥਾਂ ਤੋਂ ਅਫ਼ਗਾਨਿਸਤਾਨ ਪੁੱਜਾ ਤੇ ਇਸ ਦੇਸ ਨੂੰ ਫ਼ਤਹ ਕਰ ਕੇ ਹਿੰਦ ਉਪਰ ਹਮਲੇ ਕੀਤੇ ਤੇ ਇਸ ਦੇ ਕਾਫ਼ੀ ਹਿਸੇ ਨੂੰ ਫ਼ਤਹ ਕੀਤਾ। ਇਨ੍ਹਾਂ ਹਮਲਿਆਂ ਦਾ ਹਾਲ ਬਾਬਰ ਦੇ ਹਾਲ ਵਿਚ ਦਰਜ ਹੈ।

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥** *(ਆਸਾ ਮ: ੧, ਪੰਨਾ ੩੬੦)*

## ਗਇਆ—ਗਯਾ

ਇਹ ਹਿੰਦੂਆਂ ਦੀਆਂ ਸੱਤ ਪਵਿੱਤ੍ਰ ਪੁਰੀਆਂ ਵਿਚੋਂ ਇੱਕ ਪੁਰੀ ਹੈ। ਇਹ ਬਿਹਾਰ ਦੇਸ ਵਿਚ ਹਿੰਦੂਆਂ ਦਾ ਉੱਘਾ ਤੀਰਥ ਹੈ ਤੇ ਪਟਨੇ ਤੋਂ ਦੱਖਣ ਵਲ ਹੈ। ਗਇਆ ਦੋ ਹਨ, ਇਕ ਬੋਧ ਗਇਆ ਹੈ ਤੇ ਇਕ ਹਿੰਦੂ ਗਇਆ। ਬੋਧ ਗਇਆ ਵਿਚ ਬੋਧ ਮਜ਼ਹਬ ਵਾਲਿਆਂ ਦਾ ਬੜਾ ਭਾਰੀ ਮੰਦਰ ਹੈ ਤੇ ਇਥੇ ਹੀ ਉਹ ਪਿੱਪਲ ਜਾਂ ਬੋਹੜ ਦਾ ਦਰਖ਼ਤ

ਹੈ, ਜਿਸ ਹੇਠਾਂ ਤਪੱਸਿਆ ਕਰਨ ਨਾਲ ਮਹਾਤਮਾ ਬੁਧ ਜੀ ਨੂੰ ਗਿਆਨ ਦੀ ਪ੍ਰਾਪਤੀ ਹੋਈ ਦੱਸੀ ਜਾਂਦੀ ਹੈ। ਬੁੱਧ ਮਤ ਦੇ ਪ੍ਰਸਿੱਧ ਪ੍ਰਚਾਰਕ ਤੇ ਬੜੇ ਤੇਜੱਸਵੀ ਰਾਜਾ ਅਸ਼ੋਕ ਦੇ ਮਹਿਲਾਂ ਦੇ ਖੰਡਰਾਤ (ਥੇਹ) ਭੀ ਇਥੇ ਮੌਜੂਦ ਹਨ। ਉਸ ਸਮੇਂ ਵਿਚ ਇਹ ਸ਼ਹਿਰ ਭੀ ਵਿੱਦਿਆ ਦਾ ਬੜਾ ਭਾਰੀ ਕੇਂਦਰ ਸੀ।

ਹਿੰਦੂ ਗਇਆ ਵਿਚ ਹਿੰਦੂਆਂ ਦਾ ਬੜਾ ਭਾਰੀ ਮੰਦਰ ਹੈ। ਇਥੇ ਯਾਤਰੂਆਂ ਨੂੰ ਇਕ ਬੜੀ ਭੀੜੀ ਥਾਂ ਤੋਂ ਲੰਘਣਾ ਪੈਂਦਾ ਹੈ। ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਇਸ ਥਾਂ ਵਿਚੋਂ ਲੰਘ ਜਾਣ ਨਾਲ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ। ਭਰਮੀ ਤੇ ਵਹਿਮੀ ਯਾਤਰੂ ਬੜੇ ਚਾਅ ਨਾਲ ਇਥੋਂ ਗੁਜ਼ਰਦੇ ਹਨ। ਪੁਜਾਰੀ, ਜੋ ਬੜੇ ਨਿਕੰਮੇ ਆਦਮੀ ਹਨ, ਕਈ ਵੇਰੀ ਧਨ-ਪਾਤਰਾਂ ਨੂੰ ਕਿਸੇ ਨਾ ਕਿਸੇ ਢੰਗ ਨਾਲ ਇਸ ਭੀੜੀ ਥਾਂ ਵਿਚ ਫਸਾ ਲੈਂਦੇ ਹਨ ਤੇ ਇਸ ਭੀੜੀ ਥਾਂ ਵਿਚੋਂ ਕੱਢਣ ਲਈ ਬੜੀ ਮਾਇਆ ਲੈ ਕੇ ਉਸ ਦੀ ਖ਼ੂਬ ਉੱਨ ਲਾਹੁੰਦੇ ਹਨ। ਅਜਿਹੇ ਅਸਥਾਨ ਤੇ ਖ਼ਾਸ ਕਰ ਸੁਧਾਰ ਦੀ ਬੜੀ ਲੋੜ ਹੈ। ਹਿੰਦੂ ਖ਼ਿਆਲ ਅਨੁਸਾਰ ਜੇਕਰ ਆਪਣੇ ਬਜ਼ੁਰਗਾਂ ਦੇ ਪਿੰਡ ਇਥੇ ਆ ਕੇ ਭਰਾਏ ਜਾਣ, ਤਦ ਉਹ ਬਜ਼ੁਰਗ ਜ਼ਰੂਰ ਹੀ ਮੋਖਸ਼ ਪਦਵੀ ਨੂੰ ਪ੍ਰਾਪਤ ਕਰ ਲੈਂਦੇ ਹਨ। ਇਸੇ ਖ਼ਿਆਲ ਅਨੁਸਾਰ ਕ੍ਰੋੜਾਂ ਹਿੰਦੂ ਇਥੇ ਪਿੰਡ ਭਰਾਉਣ ਲਈ ਆਉਂਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਇਥੇ ਚਰਨ ਪਾਏ ਸਨ ਅਤੇ ਅਕਾਲੀ ਧਰਮ ਦਾ ਉਪਦੇਸ਼ ਕੀਤਾ ਸੀ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਵੀ ਇਸ ਅਸਥਾਨ ਨੂੰ ਪਵਿੱਤਰ ਕੀਤਾ ਸੀ।

**ਗਇਆ ਪਿੰਡੁ ਭਰਤਾ ॥** *(ਗੌਂਡ ਨਾਮਦੇਉ, ਪੰਨਾ ੮੭੩)*

## ਗੰਗਾ, ਜਾਹਰਨਵੀ ਤੇ ਹਰਦਵਾਰ

ਇਹ ਹਿੰਦੂ ਮਤ ਅਨੁਸਾਰ ਅਤਿਅੰਤ ਹੀ ਪਵਿੱਤਰ ਨਦੀ ਮੰਨੀ ਜਾਂਦੀ ਹੈ। ਪੁਰਾਣਕ ਖ਼ਿਆਲ ਅਨੁਸਾਰ ਇਹ ਦੇਵਤਿਆਂ ਦੀ ਨਦੀ ਹੈ, ਤੇ ਜਿਵੇਂ ਇਸ ਨੂੰ ਭਾਗੀਰਥ ਤਪੇ ਨੇ ਮਾਤ-ਲੋਕ ਵਿਚ ਆਂਦਾ ਹੈ, ਉਹ ਸਾਰਾ ਬ੍ਰਿਤਾਂਤ ਭਾਗੀਰਥ ਦੇ ਹਾਲ ਵਿਚ ਦਰਜ ਹੈ।

ਇਹ ਨਦੀ ਹਿਮਾਚਲ ਪਰਬਤ ਦੇ ਬਰਫ਼ਾਨੀ ਪਹਾੜਾਂ ਵਿਚੋਂ, ਜੋ ਗੜ੍ਹਵਾਲ ਦੇ ਇਲਾਕੇ ਵਿਚ ਹਨ, ਗੰਗੋਤਰੀ ਨਾਮੀ ਥਾਂ ਤੋਂ ਨਿਕਲਦੀ ਹੈ। ਇਸ ਨਾਲ ਥੋੜ੍ਹੇ ਹੀ ਫ਼ਾਸਲੇ 'ਤੇ ਅਲਕਨੰਦਾ ਨਦੀ ਆ ਮਿਲਦੀ ਹੈ। ਇਹ ਨਦੀ ਗੰਗਾ ਨਾਲੋਂ ਵੱਡੀ ਹੈ ਤੇ ਅਸਲ ਵਿਚ ਗੰਗਾ ਦਾ ਅਧਾਰ ਇਸੇ ਨਦੀ ਉਤੇ ਹੈ। ਗੰਗਾ ਸ਼ਿਵਾਲਕ ਦੀਆਂ ਪਹਾੜੀਆਂ ਵਿਚੋਂ ਹੁੰਦੀ ਹੋਈ ਹਰਦਵਾਰ ਦੇ ਪਾਸ ਮੈਦਾਨ ਵਿਚ ਆ ਜਾਂਦੀ ਹੈ। ਜਿਸ ਪਹਾੜੀ ਇਲਾਕੇ ਵਿਚੋਂ ਇਹ ਗੁਜ਼ਰਦੀ ਹੈ, ਉਹ ਕੁਦਰਤੀ ਨਜ਼ਾਰਿਆਂ ਲਈ ਬੜਾ ਹੀ ਮਸ਼ਹੂਰ ਹੈ।

ਹਰਦਵਾਰ ਤੋਂ ਉਪਰ ਅਤੇ ਇਸ ਥਾਂ ਤੇ ਇਸ ਦਾ ਜਲ ਬੜਾ ਹੀ ਨਿਰਮਲ ਹੈ। ਇਸ ਦੇ ਜਲ ਨੂੰ ਹਿੰਦੂ ਪਵਿੱਤਰ ਮੰਨਦੇ ਹਨ ਤੇ ਘਰਾਂ ਨੂੰ ਪਵਿੱਤਰ ਕਰਨ ਲਈ ਗੰਗਾ ਜਲ ਇਸ ਥਾਂ ਤੋਂ ਲੈ ਜਾਂਦੇ ਹਨ। ਹਰਦਵਾਰ, ਹਿੰਦੂ ਆਪਣੇ ਮਿਰਤਕ ਰਿਸ਼ਤੇਦਾਰਾਂ ਦੇ ਫੁੱਲ (ਹੱਡੀਆਂ) ਆ ਕੇ ਇਸ ਵਿਚ ਪਾਉਂਦੇ ਹਨ ਤੇ ਖ਼ਿਆਲ ਕਰਦੇ ਹਨ ਕਿ ਇਉਂ ਕਰਨ ਨਾਲ ਤੇ ਪਿਤਰਾਂ ਦੇ ਪਿੰਡ ਭਰਾਉਣ ਨਾਲ ਉਨ੍ਹਾਂ ਦੀ ਮੁਕਤੀ ਹੋ ਜਾਂਦੀ ਹੈ। ਇਹ ਹਿੰਦੂਆਂ

ਦਾ ਬੜਾ ਉੱਘਾ ਤੀਰਥ ਹੈ ਤੇ ਉਂਞ ਵੀ ਬੜੀ ਸੁੰਦਰ ਥਾਂ ਹੈ। ਪਾਂਡੇ ਤੇ ਸਾਧੂ ਇਥੇ ਬੜੇ ਰਹਿੰਦੇ ਹਨ। ਸਤਿਗੁਰੂ ਨਾਨਕ ਦੇਵ ਜੀ ਨੇ ਭੀ ਸਤ ਮਾਰਗ ਦਾ ਉਪਦੇਸ਼ ਦੇਣ ਲਈ ਅਤੇ ਲੋਕਾਂ ਨੂੰ ਭਰਮਾਂ ਵਿਚੋਂ ਕੱਢਣ ਲਈ ਇਸ ਥਾਂ ਤੇ ਚਰਨ ਪਾਏ। ਨਾਨਕ ਬਾੜਾ ਅਸਥਾਨ ਇਸੇ ਸੰਬੰਧ ਵਿਚ ਪ੍ਰਸਿੱਧ ਹੈ। ਹਰਦਵਾਰ ਦਾ ਸ਼ਹਿਰ ਅੱਜ-ਕੱਲ੍ਹ ਕਾਫ਼ੀ ਉੱਨਤੀ ਕਰ ਰਿਹਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਅਸਥਾਨ ਭੀ ਸਤੀ ਘਾਟ ਪੁਰ ਹੈ।

ਤਜਾਰਤ ਦੇ ਆਬਪਾਸ਼ੀ ਦੇ ਖ਼ਿਆਲ ਨਾਲ ਇਹ ਦਰਿਆ ਸਾਰੀ ਦੁਨੀਆ ਦੇ ਦਰਿਆਵਾਂ ਵਿਚੋਂ ਸਭ ਤੋਂ ਵਧੀਕ ਲਾਭਦਾਇਕ ਮੰਨਿਆ ਜਾਂਦਾ ਹੈ। ਹਰਦਵਾਰ ਰੇਲਵੇ ਸਟੇਸ਼ਨ ਹੈ ਅਤੇ ਡੇਹਰਾਦੂਨ ਲਾਈਨ ਤੇ ਹੈ। ਹਰਦਵਾਰ ਤੋਂ ਸਮੁੰਦਰ ਵਿਚ ਡਿਗਣ ਤਕ ਇਸ ਵਿਚ ਬੇੜੀਆਂ ਦੀ ਰਾਹੀਂ ਵਪਾਰ ਹੁੰਦਾ ਹੈ ਤੇ ਇਸੇ ਥਾਂ ਤੋਂ ਲੈ ਸੁਮੰਦਰ ਵਿਚ ਮਿਲਣ ਤਕ ਕਈ ਵਡੀਆਂ ਵਡੀਆਂ ਨਹਿਰਾਂ ਇਸ ਵਿਚੋਂ ਪੈਲੀਆਂ ਨੂੰ ਪ੍ਰਫੁੱਲਤ ਕਰਨ ਲਈ ਕੱਢੀਆਂ ਹੋਈਆਂ ਹਨ। ਇਹ ਨਦੀ ਸੰਸਾਰ ਭਰ ਦੇ ਸਭ ਤੋਂ ਵਧੀਕ ਜ਼ਰਖ਼ੇਜ਼ ਇਲਾਕੇ ਅਰਥਾਤ ਯੂ. ਪੀ. (ਸੰਮਿਲਤ ਸੂਬਾ), ਬਿਹਾਰ, ਉੜੀਸਾ ਤੇ ਬੰਗਾਲ ਵਿਚੋਂ ਵਗਦੀ ਹੋਈ ਸਮੁੰਦਰ ਵਿਚ ਜਾ ਲੀਨ ਹੁੰਦੀ ਹੈ। ਜਿਵੇਂ ਜਮਨਾ, ਰਾਮਗੰਗਾ, ਗੋਮਤੀ ਆਦਿਕ ਵੱਡੇ ਵੱਡੇ ਦਰਿਆ ਆਪਣੇ ਆਪ ਨੂੰ ਇਸ ਵਿਚ ਲੀਨ ਕਰ ਦਿੰਦੇ ਹਨ, ਤਿਵੇਂ ਹੀ ਇਹ ਭੀ ਆਪਣੇ ਸਫ਼ਰ ਦੇ ਖ਼ਾਤਮੇ 'ਤੇ ਆਪਣੇ ਆਪ ਨੂੰ ਕਈ ਨਦੀਆਂ ਤੇ ਸ਼ਾਖ਼ਾਂ ਵਿਚ ਵੰਡ ਦਿੰਦੀ ਹੈ, ਜਿਹਾ ਕਿ ਭਾਗੀਰਥੀ, ਹੁਗਲੀ ਆਦਿਕ।

ਇਸ ਦੇ ਕੰਢੇ 'ਤੇ ਹਿੰਦੁਸਤਾਨ ਦੇ ਵੱਡੇ ਵੱਡੇ ਸ਼ਹਿਰ ਹਨ, ਜਿਹਾ ਕਿ ਅਲ੍ਹਾਬਾਦ, ਬਨਾਰਸ, ਪਟਨਾ, ਮੰਘੇਰ, ਭਾਗਲਪੁਰ, ਕਲਕੱਤਾ ਆਦਿਕ।

ਇਹ ੧੫੫੦ ਮੀਲ ਵਹਿੰਦੀ ਹੋਈ ਖਾੜੀ ਬੰਗਾਲ ਵਿਚ ਆਪਾ ਲੀਨ ਕਰ ਦਿੰਦੀ ਹੈ। ਪਰ ਇਸ ਦੇ ਸਮੁੰਦਰ ਵਿਚ ਮਿਲਣ ਵਾਲੀ ਥਾਂ 'ਤੇ ਬੜਾ ਭਾਰੀ ਬੰਨ੍ਹ ਬਣਦਾ ਜਾ ਰਿਹਾ ਹੈ ਤੇ ਖ਼ਿਆਲ ਕੀਤਾ ਜਾਂਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਇਸ ਦਾ ਕਾਫ਼ੀ ਹਿੱਸਾ ਆਬਾਦ ਹੋ ਸਕੇਗਾ।

**ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥**

*(ਮਲਾਰੁ ਮ: ੪, ਪੰਨਾ ੧੨੬੩)*

## ਗੋਦਾਵਰੀ

ਇਹ ਨਦੀ ਸੂਬਾ ਬੰਬਈ ਵਿਚ ਨਾਸਕ ਦੀਆਂ ਪਹਾੜੀਆਂ ਵਿਚੋਂ ਨਿਕਲਦੀ ਹੈ। ਇਸ ਦੇ ਸੋਮੇ ਤੋਂ ਅਰਬ ਸਾਗਰ ਕੋਈ ੫੫ ਮੀਲ ਦੀ ਵਿੱਥ 'ਤੇ ਹੈ, ਪਰ ਇਸ ਦਾ ਵਹਿਣ ਦੂਜੇ ਬੰਨੇ ਵਲ ਹੋ ਜਾਂਦਾ ਹੈ ਤੇ ਇਸੇ ਕਰਕੇ ਇਹ ਪੱਛਮੀ ਪਹਾੜਾਂ ਨੂੰ ਚੀਰਦੀ ਹੋਈ ਤੇ ਕਈ ਹੋਰ ਨਦੀਆਂ ਨੂੰ ਆਪਣੇ ਵਿਚ ਲੀਨ ਕਰਦੀ ਹੋਈ, ਆਖ਼ਰ ਨੂੰ ਦੱਖਣ ਦੇ ਪੂਰਬੀ ਪਹਾੜਾਂ ਵਿਚ ਆ ਦਾਖ਼ਲ ਹੁੰਦੀ ਹੈ। ਇਥੋਂ ਸੂਬਾ ਮਦਰਾਸ ਵਿਚ ਹੁੰਦੀ ਹੋਈ ਖਾੜੀ ਬੰਗਾਲ ਵਿਚ ਜਾ ਸਮਾਉਂਦੀ ਹੈ। ਇਹ ਦੱਖਣ ਦਾ ਸਭ ਤੋਂ ਵੱਡਾ ਦਰਿਆ ਹੈ। ਸ੍ਰੀ ਅਬਚਲ ਨਗਰ (ਹਜ਼ੂਰ ਸਾਹਿਬ) ਇਸ ਨਦੀ ਦੇ ਕਿਨਾਰੇ ਹੈ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਖ਼ਰੀ ਸਮੇਂ ਦਾ ਇਸ ਨਦੀ ਨਾਲ ਖ਼ਾਸ ਸੰਬੰਧ ਹੈ, ਤੇ ਇਸ ਦੇ ਕੰਢੇ 'ਤੇ ਸਿਖ

ਇਤਿਹਾਸਕ ਥਾਵਾਂ ਹਨ।

ਸਮੁੰਦਰ ਵਿਚ ਦਾਖ਼ਲ ਹੋਣ ਤੋਂ ਪਹਿਲਾਂ, ਇਹ ਨਦੀ ਭੀ ਗੰਗਾ ਵਾਂਗ ਕਈ ਨਦੀਆਂ ਜਾਂ ਸ਼ਾਖ਼ਾਂ ਵਿਚ ਵੰਡੀ ਜਾਂਦੀ ਹੈ।

**ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥**

*(ਮਲਾਰੁ ਮ: ੪, ਪੰਨਾ ੧੨੬੩)*

## ਗੋਬਿੰਦਵਾਲ—ਗੋਇੰਦਵਾਲ—ਗੋਬਿੰਦ ਪੁਰੀ

ਇਹ ਜ਼ਿਲਾ ਅੰਮ੍ਰਿਤਸਰ, ਤਹਿਸੀਲ ਤਰਨ ਤਾਰਨ ਵਿਚ ਸਿੱਖਾਂ ਦਾ ਉੱਘਾ ਇਤਿਹਾਸਕ ਪਿੰਡ ਹੈ। ਸ੍ਰੀ ਤਰਨ ਤਾਰਨ ਤੋਂ ੧੫ ਮੀਲ ਹੈ। ਸੜਕ ਪੱਕੀ ਜਾਂਦੀ ਹੈ ਤੇ ਹਰ ਤਰ੍ਹਾਂ ਦੀ ਸਵਾਰੀ ਮਿਲਦੀ ਹੈ। ਅੱਜ-ਕੱਲ੍ਹ ਇਹ ਪਿੰਡ ਵੈਰਾਨ ਹੈ, ਪਰ ਇਸ ਦੀਆਂ ਇਮਾਰਤਾਂ ਤੇ ਪੁਰਾਣੇ ਮਕਾਨ ਪ੍ਰਤੱਖ ਸਬੂਤ ਦੇ ਰਹੇ ਹਨ ਕਿ ਕਦੇ ਇਹ ਸ਼ਹਿਰ ਬੜੀ ਉੱਘੀ ਥਾਂ ਸੀ। ਇਸ ਸ਼ਹਿਰ ਨੂੰ ਗੋਂਦੇ ਖੱਤਰੀ ਦੀ ਬੇਨਤੀ ਤੇ ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਨਾਲ, ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਵਸਾਇਆ ਹੈ। ਇਥੇ ਬੜੀ ਹੀ ਅਸਚਰਜ ਬਾਵਲੀ ਤੀਜੀ ਪਾਤਸ਼ਾਹੀ ਦੀ ਆਗਿਆ ਨਾਲ ਬਣੀ, ਜਿਸ ਦੀਆਂ ੮੪ ਪੌੜੀਆਂ ਹਨ। ਸੰਗਤਾਂ ਇਥੇ ਇਸ਼ਨਾਨ ਕਰਦੀਆਂ ਹਨ। ਸੰਗਤਾਂ ਵਿਚੋਂ ਕਈ ੮੪ ਪਾਠ ਜਪੁਜੀ ਸਾਹਿਬ ਦੇ ਇਥੇ ਇਸ਼ਨਾਨ ਸਮੇਂ ਕਰਦੇ ਹਨ। ਇਸ ਬਾਵਲੀ ਦੀ ਸੇਵਾ ਨਾਲ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਦਾ ਖ਼ਾਸ ਸੰਬੰਧ ਹੈ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਹ ਥਾਂ ਜਨਮ-ਭੂਮੀ ਹੈ। ਸ੍ਰੀ ਗੁਰੂ ਰਾਮਦਾਸ ਜੀ, ਬੀਬੀ ਭਾਨੀ ਜੀ ਅਤੇ ਭਾਈ ਗੁਰਦਾਸ ਜੀ ਨੇ ਇਥੇ ਹੀ ਸਰੀਰ ਤਿਆਗੇ, ਇਸੇ ਕਰਕੇ ਕਈ ਸਿਖ ਇਤਿਹਾਸਕ ਥਾਵਾਂ ਇਥੇ ਹਨ ਜਿਹਾ ਕਿ ਸ੍ਰੀ ਦਰਬਾਰ ਸਾਹਿਬ, ਬਾਵਲੀ ਸਾਹਿਬ, ਚੌਬਾਰਾ ਸਾਹਿਬ ਆਦਿਕ। ਸਾਲ ਵਿਚ ਦੋ ਮੇਲੇ ਇਥੇ ਲਗਦੇ ਹਨ, ਇੱਕ ਵਿਸਾਖੀ ਦਾ ਤੇ ਇਕ ਤੀਜੀ ਪਾਤਸ਼ਾਹੀ ਦੇ ਜੋਤੀ ਜੋਤਿ ਸਮਾਉਣ ਦਾ।

ਤੀਜੀ ਪਾਤਸ਼ਾਹੀ ਦੇ ਸਮੇਂ ਇਹ ਹੀ ਥਾਂ ਸਿੱਖੀ ਦੇ ਪ੍ਰਚਾਰ ਦਾ ਕੇਂਦਰ ਤੇ ਸੋਮਾ ਬਣਿਆ ਰਿਹਾ। ਇਹ ਸ਼ਹਿਰ ਬਿਆਸਾ ਨਦੀ ਦੇ ਕੰਢੇ 'ਤੇ ਹੋਣ ਕਰਕੇ ਪਿਛਲੇ ਸਮੇਂ ਵਿਚ ਵਪਾਰ ਦਾ ਭੀ ਕੇਂਦਰ ਸੀ। ਇਸ ਨਗਰ ਵਿਚ ਇਹ ਗੁਰਦੁਆਰੇ ਅਤੇ ਪਵਿੱਤਰ ਅਸਥਾਨ ਹਨ :

(੧) ਅਨੰਦ ਜੀ ਦਾ ਅਸਥਾਨ, ਅਨੰਦ ਜੀ ਸ੍ਰੀ ਗੁਰੂ ਅਮਰਦਾਸ ਦੇ ਪੋਤਰੇ, ਬਾਬਾ ਮੋਹਰੀ ਜੀ ਦੇ ਪੁੱਤਰ ਸਨ।
(੨) ਹਵੇਲੀ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ ਦੇ ਰਹਿਣ ਦੇ ਮਕਾਨ।
(੩) ਖੂਹ ਗੁਰੂ ਰਾਮਦਾਸ ਜੀ, ਜੋ ਚੌਥੇ ਸਤਿਗੁਰਾਂ ਨੇ ਲਵਾਇਆ।
(੪) ਬਾਵਲੀ ਸਾਹਿਬ, ਚੌਰਾਸੀ ਪੌੜੀਆਂ ਦੀ ਬਹੁਤ ਸੁੰਦਰ ਬਾਵਲੀ ਹੈ, ਜੋ ਤੀਜੇ ਸਤਿਗੁਰਾਂ ਨੇ ਸੰ: ੧੬੧੬ ਵਿਚ ਲਵਾਈ।
(੫) ਮੋਹਨ ਜੀ ਦਾ ਚੁਬਾਰਾ।

**ਗੋਬਿੰਦਵਾਲੁ ਗੋਬਿੰਦਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ॥**

*(ਸ੍ਵ: ਮ: ਚਉਥੇ ਕੇ, ਪੰਨਾ ੧੪੦੦)*

## ਗੋਮਤੀ

ਸੂਬਾ ਯੂ. ਪੀ. (ਸੰਮਿਲਤ ਸੂਬਾ) ਦੇ ਇਲਾਕਾ ਅਵਧ ਵਿੱਚ ਇਹ ਪ੍ਰਸਿੱਧ ਨਦੀ ਹੈ। ਇਹ ਅਵਧ ਦੇ ਮੈਦਾਨੀ ਹਿੱਸੇ ਵਿੱਚੋਂ ਹੀ ਨਿਕਲਦੀ ਹੈ। ਇਸ ਦੇ ਕਿਨਾਰੇ ਲਖਨਊ ਪ੍ਰਸਿੱਧ ਸ਼ਹਿਰ ਹੈ, ਜੋ ਆਪਣੀ ਨਜ਼ਾਕਤ ਤੇ ਬਾਂਕਪਨ ਕਰਕੇ ਹਿੰਦ ਦਾ ਪੈਰਿਸ ਅਖਵਾਉਂਦਾ ਹੈ। ਹਿੰਦੂ ਗ੍ਰੰਥਾਂ ਵਿਚ ਇਸ ਨਦੀ ਨੂੰ ਭੀ ਬੜਾ ਪਵਿੱਤ੍ਰ ਮੰਨਿਆ ਗਿਆ ਹੈ, ਕਿਉਂਕਿ ਗਊਆਂ ਦੇ ਵੱਗਾਂ ਦੇ ਵੱਗ ਇਸ ਦੇ ਆਲੇ ਦੁਆਲੇ ਖੁਲ੍ਹੇ ਚਰਦੇ ਸਨ।

**ਹਜ ਹਮਾਰੀ ਗੋਮਤੀ ਤੀਰ॥** *(ਆਸਾ ਕਬੀਰ ਜੀਉ, ਪੰਨਾ ੪੭੮)*

## ਗੋਵਰਧਨ

ਇਹ ਗੋਕਲ ਤੇ ਬਿੰਦਰਾਬਨ ਦੇ ਪਾਸ ਇਕ ਉੱਚਾ ਟਿੱਲਾ ਹੈ ਤੇ ਪਰਬਤ ਅਖਵਾਉਂਦਾ ਹੈ। ਕਿਹਾ ਜਾਂਦਾ ਹੈ ਕਿ ਜਦ ਕ੍ਰਿਸ਼ਨ ਜੀ ਨੇ ਗੋਕਲ ਤੇ ਬਿੰਦਰਾਬਨ ਦੇ ਗਵਾਲਿਆਂ ਤੇ ਗੋਪੀਆਂ ਨੂੰ ਇੰਦਰ ਦੀ ਪੂਜਾ ਤੋਂ ਹਟਾ ਕੇ ਗਵਰਧਨ ਦੀ ਪੂਜਾ ਵਲ ਲਾ, ਗਵਰਧਨ ਦੇ ਦਰਸ਼ਨ ਕਰਵਾਏ, ਤਦ ਇੰਦਰ ਨੂੰ ਬੜਾ ਕ੍ਰੋਧ ਆਇਆ। ਇੰਦਰ ਨੇ ਆਪਣਾ ਬਲ ਦੱਸਣ ਲਈ ਸਖ਼ਤ ਬਰਖਾ ਦੀ ਝੜੀ ਲਾ ਦਿਤੀ। ਇਸ ਅਸਮਾਨੀ ਕਹਿਰ ਨੂੰ ਵੇਖ ਗਵਾਲੇ ਆਦਿ ਬੜੇ ਘਬਰਾਏ।

ਕ੍ਰਿਸ਼ਨ ਨੇ ਉਨ੍ਹਾਂ ਨੂੰ ਤਸੱਲੀ ਦਿਤੀ ਤੇ ਉਨ੍ਹਾਂ ਦੇ ਵਿਸ਼ਵਾਸ ਨੂੰ ਦ੍ਰਿੜ੍ਹ ਰੱਖਣ ਲਈ ਆਪਣੇ ਤੇਜ ਨਾਲ ਗਵਰਧਨ ਪਰਬਤ ਨੂੰ ਤਪਾ ਦਿਤਾ ਤੇ ਇਸ ਨੂੰ ਆਪਣੀ ਚੀਚੀ (ਉਂਗਲੀ) ਤੇ ਉਠਾ ਲਿਆ। ਸੋ ਜਿਤਨੀ ਬਰਖਾ ਪੈਂਦੀ ਸੀ, ਉਹ ਸਾਰੀ ਇਸ ਪਰਬਤ 'ਤੇ ਪੈਣ ਨਾਲ ਹੀ ਸੁਕ ਜਾਂਦੀ ਸੀ। ਇੰਦਰ ਨੇ ਸੱਤ ਦਿਨ ਲਗਾਤਾਰ ਵਰਖਾ ਜਾਰੀ ਰੱਖੀ, ਪਰ ਕ੍ਰਿਸ਼ਨ ਦੇ ਪ੍ਰਤਾਪ ਅੱਗੇ ਪੇਸ਼ ਨਾ ਜਾਂਦੀ ਵੇਖ ਹਾਰ ਗਿਆ। ਇਸੇ ਕਰਕੇ ਕ੍ਰਿਸ਼ਨ ਨੂੰ ਗੋਵਰਧਨਧਰ ਦੇ ਨਾਮ ਤੋਂ ਭੀ ਯਾਦ ਕੀਤਾ ਜਾਂਦਾ ਹੈ।

**ਰਿਖੀ ਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ॥**

*(ਮਾਰੂ ਮ: ੫, ਪੰਨਾ ੧੦੮੨)*

## ਜਮਨਾ

ਇਹ ਨਦੀ ਭੀ ਹਿਮਾਲਿਆ ਪਰਬਤ ਦੇ ਬਰਫ਼ਾਨੀ ਪਹਾੜਾਂ ਤੋਂ, ਜੋ ਗੜ੍ਹਵਾਲ ਦੇ ਇਲਾਕੇ ਵਿਚ ਹਨ, ਜਮਨੋਤਰੀ ਨਾਮੀ ਪਰਬਤ ਵਿਚੋਂ ਨਿਕਲਦੀ ਹੈ। ਪੁਰਾਣਾਂ ਨੇ ਇਸਨੂੰ ਸੂਰਜ ਦੀ ਪੁਤ੍ਰੀ ਦਸਿਆ ਹੈ, ਇਸਨੂੰ ਰਾਹ ਵਿਚ ਕਈ ਹੋਰ ਨਦੀਆਂ ਮਿਲਦੀਆਂ ਹਨ। ਅੰਤ ਨੂੰ ਇਹ ਸੰਮਿਲਤ ਸੂਬਾ ਯੂ. ਪੀ. ਤੇ ਪੰਜਾਬ ਦੇ ਕੁਝ ਹਿਸਿਆਂ ਨੂੰ ਸਿੰਜਦੀ ਹੋਈ ਪਰਾਗ (ਅਲ੍ਹਾਬਾਦ) ਪਾਸ ਗੰਗਾ ਵਿਚ ਜਾ ਮਿਲਦੀ ਹੈ। ਇਸ ਵਿਚੋਂ ਭੀ ਕਈ ਨਹਿਰਾਂ ਕਢੀਆਂ ਗਈਆਂ ਹਨ। ਇਸ ਦੇ ਕੰਢੇ 'ਤੇ ਦਿੱਲੀ, ਆਗਰਾ, ਮਥਰਾ, ਬਿੰਦ੍ਰਾਬਨ ਆਦਿਕ ਕਈ ਉੱਘੇ ਸ਼ਹਿਰ ਹਨ।

ਕ੍ਰਿਸ਼ਨ ਜੀ ਦੀ ਬਾਲ-ਲੀਲ੍ਹਾ ਤੇ ਕਲੋਲਾਂ ਦਾ ਇਸ ਦਰਿਆ ਨਾਲ ਖ਼ਾਸ ਸੰਬੰਧ

ਹੈ। ਹਿੰਦੂ ਇਸ ਨਦੀ ਨੂੰ ਭੀ ਬੜੀ ਪਵਿਤਰ ਨਦੀ ਮੰਨਦੇ ਹਨ ਤੇ ਇਸ ਦੇ ਇਸ਼ਨਾਨ ਨੂੰ ਭੀ ਬੜੀ ਮਹੱਤਤਾ ਦਿੰਦੇ ਹਨ।

**ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥**

*(ਮਲਾਰੁ ਮ: ੪, ਪੰਨਾ ੧੨੬੩)*

## ਪ੍ਰਾਗ—ਪ੍ਰਯਾਗ—ਅਲ੍ਹਾਬਾਦ

ਇਹ ਸ਼ਹਿਰ ਅੱਜ-ਕੱਲ੍ਹ ਸੰਮਿਲਤ ਸੂਬਾ ਯੂ. ਪੀ. ਦੀ ਰਾਜਧਾਨੀ ਹੈ[੧]। ਇਥੇ ਸਰਕਾਰੀ ਯੂਨੀਵਰਸਿਟੀ ਹੈ ਤੇ ਵਪਾਰ ਦਾ ਬੜਾ ਕੇਂਦਰ ਹੈ। ਇਹ ਗੰਗਾ, ਜਮਨਾ ਤੇ ਸੁਰਸਤੀ (ਜੋ ਅੱਜ-ਕੱਲ੍ਹ ਗੁਪਤ ਹੈ) ਦੇ ਮਿਲਾਪ ਦੀ ਥਾਂ ਹੈ। ਚੂੰਕਿ ਇਹ ਤਿੰਨੇ ਨਦੀਆਂ ਹਿੰਦੂਆਂ ਵਿਚ ਬੜੀਆਂ ਪਵਿਤਰ ਮੰਨੀਆਂ ਜਾਂਦੀਆਂ ਹਨ, ਇਸ ਲਈ ਇਨ੍ਹਾਂ ਤਿੰਨਾਂ ਦੇ ਮਿਲਾਪ ਦੀ ਥਾਂ ਹੋਣ ਕਰਕੇ ਪ੍ਰਯਾਗ ਹਿੰਦੂਆਂ ਦਾ ਬੜਾ ਹੀ ਪ੍ਰਸਿੱਧ ਤੀਰਥ ਹੈ।

ਮਾਘ ਦੇ ਮਹੀਨੇ ਵਿਚ ਇਥੇ ਬੜਾ ਭਾਰੀ ਮੇਲਾ ਲਗਦਾ ਹੈ। ਲੱਖਾਂ ਦੀ ਗਿਣਤੀ ਵਿਚ ਹਿੰਦੂ ਸਾਰੇ ਹਿੰਦੁਸਤਾਨ ਵਿਚੋਂ ਇਸ ਥਾਂ 'ਤੇ ਇਸ਼ਨਾਨ ਕਰਨ ਲਈ ਆਉਂਦੇ ਹਨ। ਹਿੰਦੂ ਪੁਰਾਣਕ ਖ਼ਿਆਲ ਹੈ ਕਿ ਕਾਸ਼ੀ (ਬਨਾਰਸ) ਵਾਂਗ ਇਥੇ ਭੀ ਜਿਹੜਾ ਪੁਰਸ਼ ਆਪਣੇ ਆਪ ਨੂੰ ਆਰੇ ਨਾਲ ਦੋਫੱਟ ਚਿਰਵਾ ਲਵੇ, ਉਸਦੇ ਪਾਪ ਨਸ਼ਟ ਹੋ ਜਾਂਦੇ ਹਨ ਤੇ ਉਹ ਮੋਖ ਪਦਵੀ ਨੂੰ ਪ੍ਰਾਪਤ ਕਰਦਾ ਹੈ। ਇਸ ਸ਼ਹਿਰ ਵਿਚ 'ਪੱਕੀ ਸੰਗਤ' ਨਾਮੀ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦਾ ਪ੍ਰਸਿੱਧ ਗੁਰਦੁਆਰਾ ਹੈ। ਇਸ ਦਾ ਪ੍ਰਬੰਧ ਨਿਰਮਲੇ ਸੰਤਾਂ ਦੇ ਅਖਾੜੇ ਦੇ ਅਧੀਨ ਹੈ।

**ਮਕਰ ਪ੍ਰਾਗਿ ਦਾਨੁ ਬਹੁ ਕੀਆ, ਸਰੀਰੁ ਦੀਓ ਅਧ ਕਾਟਿ॥**

*(ਮਾਲੀ ਗਉੜਾ ਮ: ੪, ਪੰਨਾ ੯੮੬)*

**ਪ੍ਰਾਗ ਇਸਨਾਨੇ॥**

*(ਗੋਂਡ ਨਾਮਦੇਉ, ਪੰਨਾ ੮੭੩)*

## ਪੁਰੀ ਦੁਆਰਾ—ਦਵਾਰਕਾ ਪੁਰੀ—ਦਵਾਰਕਾ

ਇਹ ਸ਼ਹਿਰ ਸੁਮੰਦਰ ਦੇ ਕੰਢੇ ਕਾਠੀਆਵਾੜ ਗੁਜਰਾਤ ਵਿਚ ਹੈ ਤੇ ਕ੍ਰਿਸ਼ਨ ਜੀ ਦਾ ਆਬਾਦ ਕੀਤਾ ਹੋਇਆ ਹੈ। ਦਸਿਆ ਜਾਂਦਾ ਹੈ ਕਿ ਜਦ ਕ੍ਰਿਸ਼ਨ ਜੀ ਨੇ ਜਰਾਸਿੰਧ ਦੇ ਹਮਲਿਆਂ ਤੋਂ ਤੰਗ ਆ ਕੇ ਮਥਰਾ ਦਾ ਤਿਆਗ ਕੀਤਾ ਤਦ ਆਪਣਾ ਤੇ ਆਪਣੇ ਸੰਬੰਧੀਆਂ ਦਾ ਨਿਵਾਸ ਅਸਥਾਨ ਇਹ ਸ਼ਹਿਰ ਬਣਾਇਆ। ਕ੍ਰਿਸ਼ਨ ਜੀ ਨੇ ਆਪਣੀ ਉਮਰ ਦਾ ਬਾਹਲਾ ਹਿੱਸਾ ਇਥੇ ਹੀ ਬਤੀਤ ਕੀਤਾ। ਜਾਦਵਾਂ ਦੀ ਖ਼ਾਨਾ-ਜੰਗੀ ਤੇ ਤਬਾਹੀ ਇਸੇ ਸ਼ਹਿਰ ਦੇ ਕਰੀਬ ਪ੍ਰਭਾਸ ਖੇਤਰ ਵਿਚ ਹੋਈ। ਕ੍ਰਿਸ਼ਨ ਜੀ ਦਾ ਨਿਵਾਸ ਅਸਥਾਨ ਹੋਣ ਕਰਕੇ ਇਹ ਹਿੰਦੂਆਂ ਦਾ ਉੱਘਾ ਤੀਰਥ ਹੈ। ਇਥੇ ਬੜੇ ਬੜੇ ਖ਼ੂਬਸੂਰਤ ਮੰਦਰ ਹਨ। ਇਨ੍ਹਾਂ ਵਿਚ ਬੜੀਆਂ ਹੀ ਸੁੰਦਰ ਮੂਰਤੀਆਂ ਹਨ, ਜੋ ਬੜੇ ਕੀਮਤੀ ਜ਼ੇਵਰਾਂ ਨਾਲ ਜੜਾਊ ਹਨ। ਹਿੰਦ ਦੇ ਹਰ ਹਿੱਸੇ ਵਿਚੋਂ ਕ੍ਰਿਸ਼ਨ ਜੀ ਦੇ ਉਪਾਸ਼ਕ ਇਥੇ ਯਾਤਰਾ ਲਈ ਆਉਂਦੇ ਹਨ।

---

੧. ਅੱਜ-ਕੱਲ੍ਹ ਯੂ. ਪੀ. ਦੀ ਰਾਜਧਾਨੀ ਲਖਨਊ ਹੈ।

ਇਹ ਹਿੰਦੂਆਂ ਦੀਆਂ ਸੱਤਾਂ ਪਵਿੱਤਰ ਪੁਰੀਆਂ ਵਿਚੋਂ ਮੰਨੀ ਜਾਂਦੀ ਹੈ।

**ਕਾਸੀ ਕਾਂਤੀ ਪੁਰੀ ਦੁਆਰਾ॥** *(ਮਾਰੂ ਸੋਲਹੇ ਮ: ੧, ਪੰਨਾ ੧੦੨੨)*

## ਬਿੰਦ੍ਰਾਬਨ

ਇਹ ਸ਼ਹਿਰ ਸੰਮਿਲਤ ਸੂਬਾ ਯੂ. ਪੀ. ਵਿਚ ਜਮਨਾ ਦੇ ਕੰਢੇ ਆਬਾਦ ਹੈ ਤੇ ਮਥਰਾ ਦੇ ਪਾਸ ਹੀ ਹੈ। ਇਹ ਭੀ ਹਿੰਦੂਆਂ ਦਾ ਉੱਘਾ ਤੀਰਥ ਹੈ। ਕ੍ਰਿਸ਼ਨ ਜੀ ਨੇ ਆਪਣਾ ਬਚਪਨ ਦਾ ਸਮਾਂ ਗੋਕਲ ਤੇ ਬਿੰਦ੍ਰਾਬਨ ਦੇ ਜੰਗਲਾਂ ਵਿਚ ਹੀ ਬਤੀਤ ਕੀਤਾ। ਇਥੇ ਹੀ ਗੋਪੀਆਂ ਤੇ ਗਵਾਲਿਆਂ ਨਾਲ ਕਲੋਲ ਕਰਦੇ ਰਹੇ ਅਤੇ ਗਊਆਂ ਚਾਰਦੇ ਰਹੇ। ਕ੍ਰਿਸ਼ਨ ਜੀ ਦੇ ਉਪਾਸ਼ਕ ਇਸ ਬਨ ਨੂੰ ਇਸੇ ਕਰਕੇ 'ਧੰਨ ਧੰਨ ਬਿੰਦਰਾਬਨ' ਕਹਿ ਕੇ ਪੁਕਾਰਦੇ ਹਨ, ਕਿਉਂਕਿ ਇਹ ਉਨ੍ਹਾਂ ਦੇ ਪਿਆਰੇ ਦੇ ਕਲੋਲਾਂ ਦੀ ਖ਼ਾਸ ਥਾਂ ਹੈ। ਇਥੇ ਹੀ ਉਨ੍ਹਾਂ ਦੀ ਬੰਸਰੀ ਵੱਜਦੀ ਸੀ ਤੇ ਗੋਪੀਆਂ ਤੇ ਗਵਾਲੇ ਇਸ ਬੰਸਰੀ ਉਤੇ ਮਸਤ ਹੋ ਉਨ੍ਹਾਂ ਦੇ ਮਗਰ ਮਗਰ ਫਿਰਦੇ ਸਨ। ਸਤਿਗੁਰੂ ਨਾਨਕ ਦੇਵ ਜੀ ਨੇ ਇਥੇ ਭੀ ਲੋਕਾਂ ਨੂੰ ਸੱਚੇ ਮਾਰਗ ਵਲ ਲਾਉਣ ਲਈ ਚਰਨ ਪਾਏ।

**ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ॥**

*(ਗਉੜੀ ਪੂਰਬੀ ਕਬੀਰ, ਪੰਨਾ ੩੩੮)*

## ਬਿਪਾਸ—ਬਿਆਸਾ

ਇਹ ਦਰਿਆ ਹਿਮਾਲਿਆ ਪਰਬਤ ਦੇ ਉਸ ਬਰਫ਼ਾਨੀ ਹਿੱਸੇ ਵਿਚੋਂ ਨਿਕਲਦਾ ਹੈ, ਜੋ ਕੁੱਲੂ ਵਿਚ ਹੈ। ਫਿਰ ਇਹ ਰਿਆਸਤ ਮੰਡੀ, ਕਾਂਗੜਾ, ਹੁਸ਼ਿਆਰਪੁਰ ਤੇ ਅੰਮ੍ਰਿਤਸਰ ਦੇ ਜ਼ਿਲਿਆਂ ਵਿਚੋਂ ਹੁੰਦਾ ਹੋਇਆ ਹਰੀ ਕੇ ਪੱਤਣ ਦਰਿਆ ਸਤਲੁਜ ਵਿਚ ਜਾ ਮਿਲਦਾ ਹੈ। ਇਹ ਡੂੰਘਾ ਵਗਦਾ ਹੈ, ਇਸ ਲਈ ਇਸ ਵਿਚੋਂ ਨਹਿਰਾਂ ਨਹੀਂ ਨਿਕਲ ਸਕਦੀਆਂ। ਹਾਂ, ਜਦ ਇਹ ਸਤਲੁਜ ਵਿਚ ਮਿਲ ਜਾਂਦਾ ਹੈ ਤਦ ਇਸ ਦਾ ਪਾਣੀ ਭੀ ਉਨ੍ਹਾਂ ਨਹਿਰਾਂ ਲਈ ਬੜੀ ਸਹਾਇਤਾ ਦਿੰਦਾ ਹੈ ਜੋ ਸਤਲੁਜ ਵਿਚੋਂ ਹਰੀਕੇ ਪੱਤਣ ਤੋਂ ਹੇਠਾਂ ਕਢੀਆਂ ਗਈਆਂ ਹਨ। ਗੋਇੰਦਵਾਲ ਇਸ ਦੇ ਕੰਢੇ 'ਤੇ ਹੈ।

**ਗੋਬਿੰਦਵਾਲੁ ਗੋਬਿੰਦਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ॥**

*(ਸ੍ਵ: ਮ: ਚਉਥੇ ਕੇ, ਪੰਨਾ ੧੪੦੦)*

## ਮਥਰਾ

ਇਹ ਸ਼ਹਿਰ ਸੰਮਿਲਤ ਸੂਬਾ ਯੂ. ਪੀ. ਵਿਚ ਜਮਨਾ ਦਰਿਆ ਦੇ ਕੰਢੇ 'ਤੇ ਹੈ ਜੋ ਹਿੰਦੂਆਂ ਦੀਆਂ ਸੱਤ ਪਵਿੱਤਰ ਨਗਰੀਆਂ ਵਿਚੋਂ ਇਕ ਹੈ। ਇਹ ਹਿੰਦੂਆਂ ਦਾ ਬੜਾ ਪ੍ਰਸਿੱਧ ਤੀਰਥ ਹੈ ਤੇ ਕ੍ਰਿਸ਼ਨ ਜੀ ਦੀ ਜਨਮ-ਭੂਮੀ ਹੈ। ਕੰਸ ਨੇ ਇਥੇ ਹੀ ਕ੍ਰਿਸ਼ਨ ਜੀ ਦੇ ਮਾਤਾ ਪਿਤਾ ਵਾਸਦੇਵ ਤੇ ਦੇਵਕੀ ਨੂੰ ਕੈਦ ਵਿਚ ਰਖਿਆ। ਇਥੇ ਕ੍ਰਿਸ਼ਨ ਜੀ ਦੇ ਬੜੇ ਬੜੇ ਮੰਦਰ ਹਨ। ਚੂੰਕਿ ਹਰ ਸਾਲ ਕ੍ਰੋੜਾਂ ਯਾਤਰੂ ਇਥੇ ਆਉਂਦੇ ਹਨ, ਇਸ ਲਈ ਇਥੇ ਤਜਾਰਤ ਭੀ

ਖ਼ਾਸੀ ਹੁੰਦੀ ਹੈ। ਪੱਥਰੀ ਦੇ ਬਰਤਨ ਤੇ ਪੇੜੇ ਇਥੇ ਦੇ ਖ਼ਾਸ ਮਸ਼ਹੂਰ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਨੌਂਵੇਂ ਸਤਿਗੁਰੂ ਜੀ ਅਤੇ ਦਸਮੇਸ਼ ਜੀ ਨੇ ਭੀ ਇਸ ਸ਼ਹਿਰ ਵਿਚ ਚਰਨ ਪਾਏ ਹਨ। ਸ਼ਹਿਰ ਵਿਚ ਚੋਬਿਆਂ ਦੇ ਘਰ ਛੇਵੇਂ ਗੁਰੂ ਸਾਹਿਬ ਦਾ ਅਸਥਾਨ ਹੈ। ਕੰਸ ਦੇ ਕਿਲ੍ਹੇ ਉਪਰ ਨੌਂਵੇਂ ਸਤਿਗੁਰੂ ਜੀ ਦਾ ਗੁਰਦੁਆਰਾ ਹੈ।

**ਤਟ ਤੀਰਥ ਦੇਵ ਦੇਵਾਲਿਆ, ਕੇਦਾਰੁ ਮਥੁਰਾ ਕਾਸੀ॥**

*(ਮਾਰੂ ਵਾਰ ਮ: ੫, ਪੰਨਾ ੧੧੦੦)*

## ਮਾਰਵਾੜਿ

ਇਲਾਕਾ ਮਾਰਵਾੜਿ ਉਸ ਸਾਰੇ ਇਲਾਕੇ ਨੂੰ ਸੱਦਿਆ ਜਾਂਦਾ ਹੈ, ਜਿਹੜਾ ਜੋਧਪੁਰ ਰਿਆਸਤ ਦੇ ਪ੍ਰਬੰਧ ਵਿਚ ਸੀ। ਇਸ ਇਲਾਕੇ ਨਾਲ ਰਿਆਸਤ ਬਹਾਵਲਪੁਰ ਦਾ ਉਹ ਹਿੱਸਾ ਭੀ ਮਿਲਦਾ ਹੈ, ਜੋ ਰੇਤੜ ਹੀ ਰੇਤੜ ਹੈ। ਇਸ ਸਾਰੇ ਇਲਾਕੇ ਵਿਚ ਬਾਰਸ਼ ਬਹੁਤ ਘਟ ਹੁੰਦੀ ਹੈ ਤੇ ਪਾਣੀ ਦੀ ਸਖ਼ਤ ਤੋਟ ਰਹਿੰਦੀ ਹੈ। ਲੋਕੀ ਪਾਣੀ ਤੇ ਮੀਂਹ ਲਈ ਤਰਸਦੇ ਰਹਿੰਦੇ ਹਨ। ਇਸ ਇਲਾਕੇ ਵਿਚ ਬਰਖਾ ਹੋਣੀ ਰੱਬੀ ਮੇਹਰ ਦੀ ਸਭ ਤੋਂ ਵੱਡੀ ਤੇ ਉਤਮ ਦਾਤ ਸਮਝੀ ਜਾਂਦੀ ਹੈ, ਕਿਉਂਕਿ ਬਰਖਾ ਨਾ ਪੈਣ ਕਰਕੇ ਤੇ ਪਾਣੀ ਦੀ ਤੋਟ ਹੋਣ ਨਾਲ ਲੋਕੀ ਤੇ ਪਸ਼ੂ ਆਮ ਤੌਰ ਤੇ ਦੁਖੀ ਹੀ ਰਹਿੰਦੇ ਹਨ ਤੇ ਕਾਲ ਦਾ ਡਰ ਹਰ ਸਮੇਂ ਬਣਿਆ ਰਹਿੰਦਾ ਹੈ। ਇਸ ਕਰਕੇ ਇਸ ਇਲਾਕੇ ਦੀ ਵੱਸੋਂ ਸੰਘਣੀ ਨਹੀਂ।

ਮੌਜੂਦਾ ਸਮੇਂ ਵਿਚ ਨਹਿਰਾਂ ਦਵਾਰਾ ਇਸ ਇਲਾਕੇ ਨੂੰ ਭੀ ਸਰਸਬਜ਼ ਕਰਨ ਦਾ ਜਤਨ ਕੀਤਾ ਜਾ ਰਿਹਾ ਹੈ।

**ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥**

*(ਧਨਾਸਰੀ ਨਾਮਦੇਵ, ਪੰਨਾ ੬੯੩)*

## ਲਾਹੌਰ

ਇਹ ਸ਼ਹਿਰ ਦਰਿਆ ਰਾਵੀ ਦੇ ਕੰਢੇ 'ਤੇ ਹੈ ਤੇ ਪਛਮੀ ਪੰਜਾਬ ਦੀ ਰਾਜਧਾਨੀ ਹੈ। ਮੁਸਲਮਾਨਾਂ ਤੇ ਸਿੱਖਾਂ ਦੇ ਰਾਜ ਵਿਚ ਭੀ ਇਹ ਸੂਬੇ ਦੀ ਰਾਜਧਾਨੀ ਰਿਹਾ ਹੈ। ਦੱਸਿਆ ਜਾਂਦਾ ਹੈ ਕਿ ਇਸ ਸ਼ਹਿਰ ਨੂੰ ਸ੍ਰੀ ਰਾਮਚੰਦਰ ਜੀ ਦੇ ਲੜਕੇ ਲਵ ਨੇ ਵਸਾਇਆ ਸੀ। ਸ਼ਾਹੀ ਕਿਲ੍ਹਾ ਲਾਹੌਰ ਵਿਚ ਇਕ ਖੂਹ ਹੈ, ਜਿਸ ਨੂੰ ਲਵ ਦਾ ਬਣਾਇਆ ਕਿਹਾ ਜਾਂਦਾ ਹੈ। ਅੱਜ-ਕੱਲ੍ਹ ਭੀ ਹਿੰਦੂ ਸੱਜਣ ਇਸ ਖੂਹ ਤੇ ਯਾਤਰਾ ਦੇ ਤੌਰ ਤੇ ਆਉਂਦੇ ਜਾਂਦੇ ਹਨ।

ਸਿਖ ਇਤਿਹਾਸ ਨਾਲ ਇਸ ਸ਼ਹਿਰ ਦਾ ਗੂੜ੍ਹਾ ਸੰਬੰਧ ਹੈ। ਜਿਥੇ ਇਹ ਸਿਖ ਰਾਜ ਵਿਚ ਸਿੱਖਾਂ ਦੀ ਰਾਜਧਾਨੀ ਸੀ, ਉੱਥੇ ਹੀ ਇਹ ਭੀ ਚੇਤੇ ਰਖਣ ਵਾਲੀ ਗੱਲ ਹੈ ਕਿ ਇਹ ਸ਼ਹਿਰ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਦੀ ਜਨਮ-ਭੂਮੀ ਹੈ। ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਤਿਮ ਸਮੇਂ ਇਸੇ ਸ਼ਹਿਰ ਵਿਚ ਸਤਜਗ੍ਰਹਿ ਕਰ ਉਹ ਅਸਹਿ ਤੇ ਅਕਹਿ ਸ਼ਹਾਦਤ ਦਾ ਸਾਕਾ ਵਰਤਾਇਆ, ਜਿਸ ਨੂੰ ਚੇਤੇ ਕੀਤਿਆਂ ਲੂੰ-ਕੰਡੇ ਖੜੇ ਹੋ ਜਾਂਦੇ ਹਨ। ਬਾਬਾ ਖੁਦਾ ਸਿੰਘ ਵਰਗੇ ਗੁਰਮੁਖ ਤੇ ਸੂਰਬੀਰ ਸਿੰਘ ਇਥੇ

ਜੀ ਆਪਣੇ ਇਲਾਹੀ ਚਮਤਕਾਰੇ ਵਿਖਾਉਂਦੇ ਰਹੇ। ਭਾਈ ਤਾਰੂ ਸਿੰਘ ਵਰਗੇ ਸਿਖ ਧਰਮ ਦੇ ਚਮਕਦੇ ਹੀਰਿਆਂ ਨੇ ਇਥੇ ਹੀ ਧਰਮ ਦੀ ਆਨ ਸ਼ਾਨ ਖ਼ਾਤਰ ਆਪਣੀਆਂ ਖੋਪਰੀਆਂ ਉਤਰਵਾਈਆਂ ਤੇ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ।

ਇਸ ਸ਼ਹਿਰ ਵਿਚ ਕਈ ਸਿਖ ਇਤਿਹਾਸਕ ਥਾਵਾਂ ਹਨ, ਜਿਹਾ ਕਿ ਸ੍ਰੀ ਦਰਬਾਰ ਸਾਹਿਬ ਜਨਮ-ਅਸਥਾਨ, ਬਾਵਲੀ ਸਾਹਿਬ, ਡੇਰਾ ਸਾਹਿਬ, ਚੁਮਾਲਾ ਸਾਹਿਬ, ਸਮਾਧ ਮਹਾਰਾਜਾ ਰਣਜੀਤ ਸਿੰਘ, ਗੁਰਦੁਆਰਾ ਮੁਜ਼ੰਗ ਆਦਿਕ। ਇਹ ਸ਼ਹਿਰ ਅੱਜ-ਕੱਲ੍ਹ ਸੂਬੇ ਦੀ ਰਾਜਧਾਨੀ ਹੋਣ ਕਰਕੇ ਸੂਬੇ ਦੀ ਵਿੱਦਿਆ ਦਾ ਕੇਂਦਰ ਹੈ। ਇਥੇ ਯੂਨੀਵਰਸਿਟੀ ਤੇ ਕਈ ਕਾਲਜ ਹਨ। ਇਥੋਂ ਰੇਲ-ਗੱਡੀਆਂ ਭੀ ਕਈ ਪਾਸਿਆਂ ਨੂੰ ਜਾਂਦੀਆਂ ਹਨ ਤੇ ਇਸੇ ਕਰਕੇ ਪੰਜਾਬ ਵਿਚ ਸਭ ਤੋਂ ਵੱਡੀ ਵਰਕਸ਼ਾਪ ਇਥੇ ਹੀ ਹੈ।

ਭਾਵੇਂ ਵਪਾਰ ਦੀ ਮੰਡੀ ਤਾਂ ਪੰਜਾਬ ਵਿਚ ਸ੍ਰੀ ਅੰਮ੍ਰਿਤਸਰ ਹੈ, ਪਰ ਇਥੇ ਭੀ ਤਗੜਾ ਵਪਾਰ ਹੁੰਦਾ ਹੈ।

**ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥**

## ਲੰਕਾ[1]

ਇਹ ਇਕ ਤਕੜੇ ਟਾਪੂ ਦਾ ਨਾਮ ਹੈ, ਜੋ ਹਿੰਦ ਸਾਗਰ ਵਿੱਚ ਹਿੰਦੁਸਤਾਨ ਦੇ ਹੇਠਾਂ ਦੱਖਣ ਪੂਰਬ ਵਲ ਹੈ। ਜਿਸ ਸਮੇਂ ਦੇ ਇਤਿਹਾਸ ਦੇ ਸੰਬੰਧ ਵਿਚ ਇਸ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਸ ਸਮੇਂ ਇਸ ਟਾਪੂ ਦਾ ਰਾਜਾ ਰਾਵਣ ਸੀ, ਜੋ ਬੜਾ ਵਿਦਵਾਨ, ਪ੍ਰਤਾਪੀ ਤੇ ਜੋਧਾ ਸੀ। ਰਾਵਣ ਦੇ ਸਮੇਂ ਵਿਚ ਇਹ ਐਨਾ ਦੌਲਤਮੰਦ ਦਿੱਸਦਾ ਸੀ ਕਿ ਇਸਦੇ ਬਾਹਲੇ ਮਕਾਨ ਤੇ ਮਹੱਲੇ ਸੋਨੇ ਨਾਲ ਜੜੇ ਪਏ ਸਨ, ਇਸ ਕਰਕੇ ਇਸਨੂੰ 'ਸੋਨੇ ਦਾ ਗੜ੍ਹ' ਕਿਹਾ ਗਿਆ ਹੈ। ਜਦ ਰਾਵਣ ਰਾਮ ਜੀ ਦੀ ਸੁਪਤਨੀ ਸੀਤਾ ਜੀ ਨੂੰ ਚੁਰਾ ਲੈ ਗਿਆ ਤਾਂ ਰਾਮ ਜੀ ਨੇ ਆਪਣੀ ਸੁਪਤਨੀ ਨੂੰ ਰਾਵਣ ਪਾਸੋਂ ਛੁਡਾਉਣ ਲਈ ਇਸ ਟਾਪੂ 'ਤੇ ਚੜ੍ਹਾਈ ਕੀਤੀ ਤੇ ਇਸ ਨੂੰ ਫ਼ਤਹ ਕੀਤਾ, ਸੀਤਾ ਨੂੰ ਛੁਡਾ ਲਿਆ ਅਤੇ ਰਾਵਣ ਤੇ ਇਸ ਦਾ ਪਰਵਾਰ ਮਾਰਿਆ ਗਿਆ। ਇਹ ਟਾਪੂ ਕੀਮਤੀ ਪੱਥਰਾਂ, ਜਵਾਹਰਾਤਾਂ, ਹੀਰਿਆਂ ਤੇ ਲਾਲਾਂ ਦੀ ਖਾਣ ਸਮਝਿਆ ਜਾਂਦਾ ਹੈ ਅਤੇ ਲਾਲਾਂ ਦੀ ਤਜਾਰਤ ਤਾਂ ਅੱਜ ਤਾਈਂ ਇਥੇ ਬੜੀ ਹੁੰਦੀ ਹੈ। ਅੱਜ-ਕੱਲ੍ਹ ਇਸ ਟਾਪੂ ਦੀ ਰਾਜਧਾਨੀ ਕੋਲੰਬੋ ਹੈ। ਇਹ ਬੜੀ ਪ੍ਰਸਿੱਧ ਬੰਦਰਗਾਹ ਹੈ। ਸਾਰੇ ਜਹਾਜ਼ ਜੋ ਚੀਨ, ਜਾਪਾਨ, ਮਲਾਯਾ, ਹਾਂਗਕਾਂਗ, ਮਦਰਾਸ, ਕਲਕੱਤਾ ਆਦਿਕ ਥਾਵਾਂ ਨੂੰ ਜਾਂਦੇ ਹਨ, ਇਸ ਬੰਦਰਗਾਹ 'ਤੇ ਠਹਿਰਦੇ ਹਨ ਤੇ ਕੋਇਲਾ, ਪਾਣੀ ਇਥੋਂ ਲੈਂਦੇ ਹਨ। ਇਸ ਲਈ ਇਹ ਸ਼ਹਿਰ ਤਜਾਰਤ ਦਾ ਬੜਾ ਕੇਂਦਰ ਹੈ। ਇੱਥੋਂ ਦੇ ਲੋਕੀ ਰੰਗ ਦੇ ਬਹੁਤੇ ਕਾਲੇ ਹਨ।

**ਲੰਕਾ ਗਢੁ ਸੋਨੇ ਕਾ ਭਇਆ ॥**
**ਮੂਰਖੁ ਰਾਵਨੁ ਕਿਆ ਲੇ ਗਇਆ ॥** *(ਭੈਰਉ ਕਬੀਰ ਜੀ, ਪੰਨਾ ੧੧੫੮)*

●

---

੧. ਵਿਸ਼੍ਵਕਰਮਾ ਨੇ ਕੁਬੇਰ, ਜੋ ਰਾਵਣ ਦਾ ਭਰਾ ਸੀ, ਦੇ ਰਹਿਣ ਲਈ ਇਹ ਮਨੋਹਰ ਪੁਰੀ ਰਚੀ ਸੀ। ਰਾਵਣ ਨੇ ਕੁਬੇਰ ਤੋਂ ਖੋਹ ਕੇ ਆਪਣੀ ਰਾਜਧਾਨੀ ਬਣਾ ਲਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਭਾਰਤੀ ਸਾਂਸਕ੍ਰਿਤਕ ਪਰੰਪਰਾ ਦਾ ਵਚਿੱਤ੍ਰ ਸੁਮੇਲ ਹੈ। ਇਸ ਵਿਚ ਅੰਕਿਤ ਬਾਣੀ ਵਿਚ ਅਨੇਕਾਂ ਦ੍ਰਿਸ਼ਟਾਂਤ ਅਜਿਹੇ ਹਨ, ਜਿਨ੍ਹਾਂ ਰਾਹੀਂ ਸੁਚੱਜਾ ਜੀਵਨ ਜੀਉਣ ਲਈ ਸੇਧ ਪ੍ਰਾਪਤ ਹੁੰਦੀ ਹੈ। ਅਜਿਹੇ ਹਵਾਲਿਆਂ ਦੀ ਪਿੱਠ-ਭੂਮੀ ਜਾਣੇ ਬਿਨਾਂ ਬਾਣੀ ਦੇ ਸ਼ਾਬਦਿਕ ਅਰਥਾਂ ਦੀ ਸੋਝੀ ਨਹੀਂ ਹੋ ਸਕਦੀ, ਅਨੁਭਵੀ ਅਰਥ ਤਾਂ ਉਚੇਰੀ ਗੱਲ ਹੈ। ਇਹ ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਪੌਰਾਣਿਕ ਤੇ ਇਤਿਹਾਸਕ ਹਵਾਲਿਆਂ ਨਾਲ ਜੁੜੀ ਹਰ ਕਥਾ ਦਾ ਬ੍ਰਿਤਾਂਤ ਪ੍ਰਸਤੁਤ ਕਰਦਾ ਹੈ ਅਤੇ ਭੂਗੋਲਿਕ ਥਾਵਾਂ ਦਾ ਪੂਰਾ ਬਿਉਰਾ ਦਿੰਦਾ ਹੈ।

ਗੁਰਬਾਣੀ ਗੋਬਿੰਦ ਮਾਰਗ ਦਿਖਾਂਦੀ ਹੈ, ਵਿਸਮਾਦੀ ਅਵਸਥਾ ਬਖ਼ਸ਼ਦੀ ਹੈ ਅਤੇ ਨਿਰਭਉ-ਨਿਰਵੈਰ ਬਣਾ ਕੇ ਜੀਵ ਦੀ ਕਾਇਆ-ਕਲਪ ਕਰਦੀ ਹੈ। ਇਹ ਪੁਸਤਕ ਗੁਰਬਾਣੀ ਦੇ ਸੱਚ ਨਾਲ ਜੁੜਨ ਲਈ ਮੁੱਢਲੀ ਕਿਤਾਬ ਹੈ।

**ਮਾਸਟਰ ਮਹਿਤਾਬ ਸਿੰਘ** ਦਾ ਜਨਮ ਭਾਵੇਂ ਪੋਠੋਹਾਰ (ਜ਼ਿਲ੍ਹਾ ਰਾਵਲਪਿੰਡੀ) ਦਾ ਸੀ, ਪਰ ਆਪ ਦੀ ਸ਼ਖ਼ਸੀਅਤ ਗੁਰੂ ਅਰਜਨ ਸਾਹਿਬ ਦੇ ਵਰੋਸਾਏ ਨਗਰ ਤਰਨ ਤਾਰਨ ਵਿਚ ਆ ਕੇ ਹੀ ਉਭਰੀ ਤੇ ਪ੍ਰਵਾਨ ਚੜ੍ਹੀ। ਆਪ ਲੰਮੇ ਸਮੇਂ ਲਈ ਸ੍ਰੀ ਗੁਰੂ ਅਰਜਨ ਦੇਵ ਖ਼ਾਲਸਾ ਹਾਈ ਸਕੂਲ, ਤਰਨ ਤਾਰਨ ਦੇ ਹੈੱਡਮਾਸਟਰ ਰਹੇ। ਧਾਰਮਿਕ, ਸਮਾਜਿਕ ਤੇ ਵਿਦਿਅਕ ਗਤੀਵਿਧੀਆਂ ਵਿਚ ਆਪ ਹਮੇਸ਼ਾ ਅੱਗੇ ਵਧ ਕੇ ਹਿੱਸਾ ਲੈਂਦੇ ਸਨ। ਗੁਰਦੁਆਰਾ ਐਕਟ ਬਣਨ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਦੇ ਕਾਰਕੁਨਾਂ ਵਿਚ ਹੋਣ ਕਰਕੇ ਆਪ ਨੂੰ ਵੀ ਗ੍ਰਿਫ਼ਤਾਰ ਕਰ ਕੇ ਲਾਹੌਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਆਪ ਪਹਿਲਾਂ ਹੀ ਗੁਰਬਾਣੀ ਦੇ ਰਸੀਏ ਸਨ, ਪਰ ਇਸ ਨਜ਼ਰਬੰਦੀ ਵਾਲੇ ਸਮੇਂ ਨੂੰ ਆਪ ਨੇ ਗੁਰਬਾਣੀ ਅਧਿਐਨ ਤੇ ਖੋਜ ਵਿਚ ਲਗਾ ਕੇ ਸਫਲਾ ਕੀਤਾ ਤੇ ਇਹ ਕੋਸ਼ ਤਿਆਰ ਕਰ ਲਿਆ।

ਭਾਰਤੀ ਤੇ ਸਾਮੀ ਪਰੰਪਰਾ ਵਾਲੇ ਕਲਾਸੀਕਲ ਸਾਹਿਤ ਦਾ ਆਪ ਨੇ ਡੂੰਘਾ ਅਧਿਐਨ ਕੀਤਾ ਹੋਇਆ ਸੀ ਤੇ ਨਵੀਨ ਖੋਜ ਪ੍ਰਣਾਲੀ ਤੋਂ ਵੀ ਆਪ ਪਰਿਚਿਤ ਸਨ। ਇਸੇ ਕਰਕੇ ਆਪ ਦੀਆਂ ਰਚਨਾਵਾਂ ਵਿਚ ਕਲਾਸੀਕਲ ਪੁਖ਼ਤਗੀ ਵੀ ਹੈ ਤੇ ਆਧੁਨਿਕ ਦ੍ਰਿਸ਼ਟੀਕੋਣ ਵੀ। ਪੰਜਾਬੀ ਅਖਾਣ ਕੋਸ਼ ਆਪ ਦੀ ਇਕ ਹੋਰ ਪ੍ਰਸਿੱਧ ਹਵਾਲਾ ਪੁਸਤਕ ਹੈ।


ISBN 81-7205-025-9


